ੴ ਸਤਿਗੁਰ ਪ੍ਰਸਾਦਿ ॥

# ਗੁਰੂ-ਬਾਬੇ ਦੀ ਬਾਣੀ

## ਭਾਗ ਪਹਿਲਾ

ਡਾ. ਹਰਨਾਮ ਸਿੰਘ ਸ਼ਾਨ



ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਅੰਮ੍ਰਿਤਸਰ।

# ਗੁਰੂ-ਬਾਬੇ ਦੀ ਬਾਣੀ

ਜਗਤ-ਗੁਰੂ-ਬਾਬਾ, ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ
ਥਾਉਂ-ਥਾਂ ਅੰਕਿਤ ਬਾਣੀ ਦਾ, ਆਪਣੀ ਕਿਸਮ ਦਾ, ਪਹਿਲਾ ਇਉਂ ਸੰਚਿਤ,
ਵਿਉਂਤਿਤ, ਸਟਿਪਿਤ ਤੇ ਸੰਪਾਦਿਤ ਸੰਗ੍ਰਹਿ

**ਭਾਗ ਪਹਿਲਾ**




*ਸੰਪਾਦਕ :*

**ਡਾ: ਹਰਨਾਮ ਸਿੰਘ ਸ਼ਾਨ**
ਪ੍ਰੋਫ਼ੈਸਰ ਆਫ਼ ਗੁਰੂ ਨਾਨਕ ਸਿੱਖ ਸਟੱਡੀਜ਼
ਪੰਜਾਬ ਯੂਨੀਵਰਸਿਟੀ ਚੰਡੀਗੜ੍ਹ

ਪ੍ਰਕਾਸ਼ਕ :

# ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
**ਅੰਮ੍ਰਿਤਸਰ।**

# ਗੁਰੂ ਬਾਬੇ ਦੀ ਬਾਣੀ

## ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਰਚਨਾਵਾਂ ਦਾ

## ਆਪਣੀ ਕਿਸਮ ਦਾ ਵਿਸ਼ਲੇਸ਼ਣਾਤਮਕ ਸੰਗ੍ਰਹਿ

**ਭਾਗ ੧**

ਲੇਖਕ:

**ਡਾ. ਹਰਨਾਮ ਸਿੰਘ ਸ਼ਾਨ**

ਐਮ.ਏ. (ਅੰਗਰੇਜ਼ੀ ਤੇ ਪੰਜਾਬੀ), ਪੀ.ਐਚ.ਡੀ. (ਲੰਡਨ), ਐਮ.ਐਸ.ਏ. (ਪੈਰਿਸ), ਐਫ.ਆਰ. ਏ.ਐਸ. (ਲੰਡਨ), ਐਮ.ਬੀ.ਐਸ. (ਐਡਿਨ), ਆਨਰਜ਼ ਇਨ ਪਰਸ਼ੀਅਨ ਐਂਡ ਇਨ ਪੰਜਾਬੀ (ਲਾਹੌਰ)

ਸਾਬਕਾ ਪ੍ਰੋਫ਼ੈਸਰ ਤੇ ਚੇਅਰਮੈਨ ਡੀਪਾਰਟਮੈਂਟਸ ਆਫ਼ ਪੰਜਾਬੀ ਅਤੇ ਗੁਰੂ ਨਾਨਕ ਸਿੱਖ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

ਪ੍ਰਕਾਸ਼ਕ:

ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

**ਪਹਿਲੀ ਵਾਰ : ਇਕ ਹਜ਼ਾਰ ਕਾਪੀ, ੧੯੭੮**

**ਦੂਜੀ ਵਾਰ : ਪੰਜ ਹਜ਼ਾਰ ਕਾਪੀ, ਮਾਰਚ ੧੯੯੬**

**ਤੀਜੀ ਵਾਰ : ਤਿੰਨ ਹਜ਼ਾਰ ਕਾਪੀ, ਅਗਸਤ ੨੦੦੫**

**ਚੌਥੀ ਵਾਰ : ਤਿੰਨ ਹਜ਼ਾਰ ਕਾਪੀ, ਫਰਵਰੀ ੨੦੦੭**

ਛਾਪਕ:

**ਗੋਲਡਨ ਆਫਸੈਟ ਪ੍ਰੈਸ**, (ਸ਼੍ਰੋਮਣੀ ਗੁ: ਪ੍ਰ: ਕਮੇਟੀ),

ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

*ਇਹ ਪੁਸਤਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਜਨਮ-ਸ਼ਤਾਬਦੀ (੧੯੬੯) ਦੇ ਸ਼ੁਭ ਤੇ ਇਤਿਹਾਸਕ ਅਵਸਰ ਦੀ ਅਭੁੱਲ ਯਾਦ ਵਿੱਚ ਪ੍ਰਕਾਸ਼ਿਤ ਕੀਤੀ ਗਈ ਸੀ।*

# ਗੁਰੂ ਬਾਬੇ ਦੀ ਬਾਣੀ

ਇਹ ਬਾਣੀ ਮਹਾ ਪੁਰਖ ਕੀ
ਨਿਜ ਘਰਿ ਵਾਸਾ ਹੋਇ।।

# ਸਮਰਪਨ

ਅੱਜ ਦੇ ਪਵਿੱਤਰ ਤੇ ਇਤਿਹਾਸਕ ਦਿਨ, ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ, ਸ਼ੁਭ ਜਨਮ ਲੈ ਕੇ, ਸਭ ਜੀਅ-ਜੰਤ ਦੀ ਭਲਾਈ ਲਈ ਸਭਨਾਂ ਦੇ ਖ਼ਾਲਕ, ਪਾਲਕ ਤੇ ਮਾਲਕ ਪ੍ਰਭੂ ਦੇ ਰਹਿਮ ਤੇ ਮਿਹਰ ਨੂੰ ਇਹ ਬੇਮਿਸਾਲ ਵੰਗਾਰ :

ਤੇਰੇ ਜੀਅ
ਜੀਆ ਕਾ ਤੋਹਿ॥
ਕਿਤ ਕਉ ਸਾਹਿਬ !
ਆਵਹਿ ਰੋਹਿ ?
ਜੇ ਤੂ ਸਾਹਿਬ !
ਆਵਹਿ ਰੋਹਿ॥
ਤੂ ਓਨਾ ਕਾ
ਤੇਰੇ ਓਹਿ —

ਪਾਉਣ ਵਾਲੇ, ਵਿਸ਼ਵ-ਨੂਰ, ਅਦੁੱਤੀ ਲੋਕ-ਹਿਤੈਸ਼ੀ ਤੇ ਮਨੁੱਖਤਾ ਦੇ ਲਾਸਾਨੀ ਉਸਰੱਈਏ ਜਗਤ-ਗੁਰੂ-ਬਾਬਾ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਅਮੁੱਕ ਸ਼ਰਧਾ, ਹਾਰਦਿਕ ਧੰਨਵਾਦ ਤੇ ਭਰਵੇਂ ਸਤਿਕਾਰ ਸਹਿਤ

ਐਫ-੭, ਪੰਜਾਬ ਯੂਨੀਵਰਸਿਟੀ ਕੈਂਪਸ
੬੦੫, ਸੈਕਟਰ ੧੬
ਚੰਡੀਗੜ੍ਹ।

ਹਰਨਾਮ ਸਿੰਘ ਸ਼ਾਨ (ਡਾ.)
੨੩ ਨਵੰਬਰ ੧੯੬੯ ।
੧੮ ਅਪ੍ਰੈਲ ੧੯੯੪

# ਤਤਕਰਾ

## ਭੂਮਿਕਾ



## ਆਦਿਕਾ



## ਮੱਧਿਕਾ

## ਅੰਤਿਕਾ

# ਮੁੱਖਬੰਧ

*ਵਲੋਂ : ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ*
*ਬਾਗੜੀਆਂ*

ਸਤਿਗੁਰੂ ਨਾਨਕ ਪਾਤਸ਼ਾਹ ਜੀ ਦੀ ਦੈਵੀ ਸਿੱਖਿਆ ਸੁਖਾਲੀ ਸਮਝ ਆ ਜਾਂਦੀ ਹੈ ਜੇ ਅਸੀਂ ਉਦੋਂ ਦੇ ਹਾਲਾਤ ਦਾ ਧਿਆਨ ਕਰ ਲਈਏ ਜਦੋਂ ਉਹ ਇਸ ਜਗਤ ਵਿੱਚ ਆਏ। ਗੁਰੂ ਨਾਨਕ ਪਾਤਸ਼ਾਹ ਦੀ ਸਿੱਖਿਆ ਤੇ ਵਿਚਾਰ ਕਰਦੇ ਹੋਏ, ਕਿਸੇ ਭੀ ਦ੍ਰਿਸ਼ਟੀਕੋਨ ਤੋਂ ਨਜ਼ਰ ਮਾਰੀਏ ਨਵੀਂ ਤੋਂ ਨਵੀਂ ਰੋਸ਼ਨੀ, ਅਗਵਾਈ, ਅਦਿਭੁਤ ਦਰਸ਼ਨ ਅਰ ਅਨੰਤ-ਪੱਖੀ ਦੀਦਾਰੇ ਪ੍ਰਾਪਤ ਹੁੰਦੇ ਹਨ। "ਗੁਰ ਕਾ ਦਰਸ਼ਨ ਅਗਮ ਅਪਾਰਾ" ਜੋ ਹੋਇਆ।

ਸਤਿਗੁਰੂ ਨਾਨਕ ਪਾਤਸ਼ਾਹ ਦਾ ਆਗਮਨ ਇਸ ਸੰਸਾਰ ਵਿੱਚ ੧੪੬੯ ਈ: ਵਿੱਚ ਹੋਇਆ। ਉਦੋਂ ਹਿੰਦੁਸਤਾਨ ਵਿੱਚ ਆਰੀਯਾ ਅਰ ਸਾਮੀ ਤਹਿਜ਼ੀਬ ਦਾ ਟਾਕਰਾ ਹੋ ਰਹਿਆ ਸੀ। ਪਹਿਲਾਂ ਤਾਂ ਜੋ ਹਮਲਾਵਰ ਆਉਂਦੇ ਰਹੇ, ਉਨ੍ਹਾਂ ਵਿੱਚੋਂ ਉਹ ਜੋ ਹਿੰਦ ਵਿਚ ਰਹਿ ਜਾਂਦੇ ਰਹੇ, ਉਹ ਸਭ ਹਿੰਦੂ ਮੱਤ ਵਿਚ ਕਿਸੇ-ਨਾ-ਕਿਸੇ ਸ਼ਕਲ ਵਿਚ ਜਜ਼ਬ ਹੋ ਜਾਂਦੇ ਰਹੇ। ਪਰ ਮੁਸਲਮਾਨ ਜਦ ਆਏ ਤਾਂ ਉਨ੍ਹਾਂ ਨੂੰ ਇਹ ਸਰਬ-ਭੱਖੀ ਮੱਤ ਆਪਣੇ ਵਿਚ ਜਜ਼ਬ ਨਾ ਕਰ ਸਕਿਆ। ਇਸ ਲਈ ਹਿੰਦੂ ਆਰੀਯਾ ਅਰ ਮੁਸਲਮਾਨੀ ਸਾਮੀ ਮਤਾਂ ਵਿੱਚ ਸੰਘਰਸ਼ ਛਿੜ ਪਿਆ। ਸੱਤ ਅੱਠ ਸੌ ਸਾਲ ਦੇ ਸੰਘਰਸ਼ ਵਿੱਚ ਹਿੰਦੂ ਆਪਣੀਆਂ ਕਮਜ਼ੋਰੀਆਂ ਕਰਕੇ, ਮੁਸਲਮਾਨਾਂ ਦੀ ਤਾਕਤ ਦਾ ਮੁਕਾਬਲਾ ਨਾ ਕਰ ਸਕੇ ਅਤੇ ਉਨ੍ਹਾਂ ਅੱਗੇ ਦਬੇ, ਸਹਿਮੇ ਡੰਡਉਤ ਕਰ ਕੇ ਦਿਨ ਕਟੀ ਕਰਦੇ ਰਹੇ। ਜੋ ਹਜ਼ਾਰਾਂ ਸਦੀਆਂ ਤੋਂ ਉੱਚ-ਜਾਤੀ ਵਾਲੇ ਹਿੰਦੂ, ਦਲਿਤ ਅਛੂਤ ਨੀਵੀਆਂ ਸ਼ਰੇਣੀਆਂ ਵਾਲਿਆਂ ਪੁਰ ਜ਼ੁਲਮ ਅਰ ਅਤਿਆਚਾਰ ਕਰਦੇ ਰਹੇ, ਉਸ ਕੁਕਰਮ ਦਾ ਇਕ ਤਰ੍ਹਾਂ ਸਿਲਾ, 'ਜੋ ਮੈ ਕੀਆ ਸੋ ਮੈ ਪਾਇਆ" ਅਨੁਸਾਰ, ਭੁਗਤਦੇ ਰਹੇ।

ਪੰਦਰਵੀਂ ਸਦੀ ਦੇ ਆਲੇ-ਦੁਆਲੇ ਇਹ ਹਾਲਤ ਦੱਸੀ ਗਈ ਸੀ ਕਿ ਦਰਅਸਲ ਸਾਰੇ ਹੀ ਵੱਡੇ ਮਜ਼ਹਬ ਦੁਨੀਆਂ ਵਿੱਚ ਤੱਤ ਸੱਤ ਤੋਂ ਕੋਰੇ ਹੋ ਗਏ ਸਨ। ਸਿਰਫ਼ ਦਿਖਾਵੇ ਦੇ ਕਰਮ-ਕਾਂਡ, ਨੁਮਾਇਸ਼ੀ ਉਪਾਸਨਾ, ਬਗੁਲ-ਸਮਾਧੀਆਂ ਤੇ ਰਸਮੀ ਰਵਾਜ ਪੂਰੇ ਕਰਨੇ ਹੀ ਧਰਮ ਸਮਝਿਆ ਜਾਂਦਾ ਸੀ। ਨਿਜੀ ਕਰੈਕਟਰ ਦੀ ਅਣਹੋਂਦ ਹੀ ਹੋ ਗਈ ਸੀ। ਇਨਸਾਨ ਦੀ ਸਿਰਫ਼ ਸ਼ਕਲ ਹੀ ਰਹਿ ਗਈ ਸੀ, ਕਰਤੂਤ ਨਾ ਸਿਰਫ਼ ਸਾਕਤ ਕਾਫ਼ਰਾਂ ਦੀ ਸੀ, ਬਲਕਿ ਨੀਚ ਤੋਂ ਨੀਚ ਇਨਸਾਨੀਅਤ ਤੋਂ ਗਿਰੇ ਹੋਇਆਂ ਦੀ ਸੀ :

ਮਾਣਸ ਮੂਰਤਿ ਨਾਨਕੁ ਨਾਮੁ॥
ਕਰਣੀ ਕੁਤਾ ਦਰਿ ਫੁਰਮਾਨੁ॥ (ਆਸਾ, ਮ: ੧, ਪੰਨਾ ੩੫੦)

ਰਾਜੇ ਸ਼ੀਂਹ-ਦਰਿੰਦੇ, ਮੁਕੱਦਮ ਕੁੱਤੇ, ਕਾਜ਼ੀ ਰਿਸ਼ਵਤੀ, ਅਰ ਰਈਅਤ ਹੀਣੀ-ਗੁਲਾਮ ਬਣ ਗਈ ਸੀ :

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥

(ਆਸਾ, ਮ: ੧, ਪੰਨਾ ੪੬੮)

ਇਖ਼ਲਾਕ ਸਦਾਚਾਰ ਦਾ ਇਹ ਹਾਲ ਸੀ ਕਿ ਪੈਸਿਆਂ ਪਿੱਛੇ ਭਾਵੇਂ ਕੋਈ ਜਿਥੇ ਕਿਤੇ ਹੀ ਕਿਉਂ ਨਾ ਫਿਰਦਾ ਰਹੇ :

ਇਸਤਰੀ ਪੁਰਖੈ ਖਟਿਐ ਭਾਉ॥
ਭਾਵੈ ਆਵਉ ਭਾਵੈ ਜਾਉ॥ (ਰਾਮਕਲੀ, ਮ: ੧, ਪੰਨਾ ੯੫੧)

**ਅਤੇ**

ਇਸਤ੍ਰੀ ਪੁਰਖੈ ਦਾਮਿ ਹਿਤੁ
ਭਾਵੈ ਆਇ ਕਿਥਾਊਂ ਜਾਈ।

(੧/੩੦ ਵਾਰਾਂ ਭਾਈ ਗੁਰਦਾਸ)

ਉਸ ਵੇਲੇ ਜੋ ਹਾਲਤ ਸੀ ਉਸ ਦਾ ਜ਼ਿਕਰ ਸਤਿਗੁਰਾਂ ਦੀ ਬਾਣੀ ਵਿੱਚ ਇਉਂ ਬੜਾ ਇੰਨ-ਬਿੰਨ ਕੀਤਾ ਮਿਲਦਾ ਹੈ। ਇਸ ਦਾ ਵਿਸਥਾਰ ਵਰਣਨ ਇਸ ਪੁਸਤਕ ਵਿੱਚ ਅੰਕਿਤ ਹੋਣ ਕਰਕੇ, ਐਥੇ ਦੇਣ ਦੀ ਲੋੜ ਨਹੀਂ। ਹਾਕਮ ਭੀ ਤੇ ਰਈਯਤ ਭੀ ਅਰ ਕਾਰਕੁਨ ਅਹਿਲਕਾਰ ਭੀ, ਸਭ ਲੰਗਰਹੀਨ ਨਈਯਾ ਵਾਂਙੂੰ ਧੱਕੇ ਖਾਂਦੇ ਫਿਰਦੇ ਸਨ ਐਨ ਅੱਜ ਕੱਲ੍ਹ ਵਾਂਙੂੰ ਗੱਲ ਸੀ। ਕੋਈ ਸੰਤੁਸ਼ਟ ਨਹੀਂ ਸੀ ਅਰ ਕਿਸੇ ਦੇ ਮਨ ਵਿੱਚ ਟਿਕਾਉ ਨਹੀਂ ਸੀ। ਸਾਰੇ ਪਾਸੀਂ ਪੈਸੇ ਹੀ ਪੈਸੇ ਦਾ ਬੋਲ ਬਾਲਾ ਸੀ। ਇਸੇ ਦੀ ਪੂਜਾ ਹੁੰਦੀ ਸੀ, ਇਸੇ ਦੇ ਅਧੀਨ ਸਭ ਧਰਮ, ਈਮਾਨ, ਇਨਸਾਫ਼ ਤੇ ਕਾਰ-ਬਿਉਹਾਰ ਚਲਦੇ ਸਨ।

ਐਥੋਂ ਤੱਕ ਕਿ ਮੁਕਤੀ ਭੀ ਪੈਸੇ ਨਾਲ ਖ਼ਰੀਦੀ ਜਾ ਸਕਦੀ ਸੀ। ਧਰਮ ਦਾ ਜੋ ਕਰਮ ਕਾਜ ਹੁੰਦਾ, ਉਹ ਗ੍ਰਿਹਸਤੀ ਪੈਸੇ ਦੇ ਕੇ ਧਰਮ ਦੇ ਠੇਕੇਦਾਰ ਬ੍ਰਾਹਮਣਾਂ, ਮੁੱਲਾਂ, ਕਾਜ਼ੀਆਂ ਤੋਂ ਕਰਵਾ ਲੈਂਦੇ।

ਹੌਲੀ-ਹੌਲੀ ਇਹ ਗੱਲ ਦੋਹਾਂ ਨੂੰ ਸੂਟ ਕਰ ਗਈ। ਗ੍ਰਿਹਸਤੀਆਂ ਨੂੰ ਧਰਮ-ਵਿਦਯਾ ਪੜ੍ਹਨ ਦੀ ਜਾਂ ਕੋਈ ਸਾਧਨ ਸਾਧਨ ਦੀ ਖੇਚਲ ਨਾ ਕਰਨੀ ਪਈ ਅਰ ਧਰਮ ਦੇ ਏਜੰਟਾਂ ਨੂੰ ਬਗੈਰ ਮੁਸ਼ੱਕਤ ਮੇਹਨਤ ਕਰਿਆਂ ਘਰ ਬੈਠੇ ਹੀ ਭੇਟਾ ਮਿਲਣ ਲੱਗ

ਪਈ। ਕਮਾਈ ਗ੍ਰਿਹਸਤੀ ਜਗਯਾਸੂ ਕਰਦੇ ਅਰ ਮਉਜ ਪੁਜਾਰੀ ਕਲਾਸ ਮਾਣਦੀ। ਸਨੇ-ਸਨੇ ਪੁਜਾਰੀ ਕਲਾਸ ਦਾ ਦਾਬਾ ਐਨਾ ਪੈ ਗਿਆ ਕਿ ਬੇਚਾਰਾ ਜਗਯਾਸੂ ਉਸ ਦਾ ਕਮਾਊ ਕਮੀਣ ਹੀ ਬਣ ਕੇ ਰਹਿ ਗਿਆ। ਜੋ ਇਸ ਪੁਜਾਰੀ ਜਮਾਤ ਨੇ ਸਿਦਕੀ ਦੀਨਦਾਰ ਸ਼ਰਧਾਲੂਆਂ ਉਪਰ ਜ਼ੁਲਮ ਢਾਹੇ ਅਰ ਉਨ੍ਹਾਂ ਨੂੰ ਜਿਵੇਂ ਨਚੋੜਿਆ ਇਹ ਸਭ ਨੂੰ ਪਤਾ ਹੀ ਹੈ।

ਇਸ ਦਾ ਨਤੀਜਾ ਇਹ ਨਿਕਲਿਆ ਕਿ ਦੁਨੀਆਂਦਾਰ ਦਾ ਦੁਨਿਆਵੀ ਜੀਵਨ, ਧਰਮ ਤੋਂ ਖ਼ਾਲੀ ਹੋ ਗਿਆ। ਪੁਜਾਰੀ ਜਮਾਤ ਨੇ ਆਪਣਾ ਦਾਬਾ ਪੱਕਾ ਰਖਣ ਲਈ ਦੁਨੀਆਂਦਾਰ ਨੂੰ ਇਹ ਦ੍ਰਿੜ੍ਹ ਕਰਵਾ ਦਿੱਤਾ ਕਿ ਆਤਮਕ ਉੱਨਤੀ ਲਈ ਦੁਨੀਆਂ ਤੋਂ ਅਲਹਿਦਗੀ ਜ਼ਰੂਰੀ ਹੈ, ਜਿਸ ਤੋਂ ਤਿਆਗ-ਮਾਰਗ ਚਲ ਪਿਆ। ਐਉਂ ਘਰ-ਬਾਰ ਛਡ ਜਾਣ ਦੀ ਵਾਦੀ ਹਿੰਦੂਆਂ ਅਰ ਮੁਸਲਮਾਨਾਂ ਸਾਰਿਆਂ ਵਿੱਚ ਹੀ ਫੈਲ ਗਈ। ਇਕ ਤਿਆਗੀ 'ਸਾਧ' ਕਹਾਉਣ ਲਗ ਪਏ ਅਰ ਦੂਸਰੇ 'ਤਾਰਕੁਲ ਦੁਨੀਆਂ'। ਐਉਂ ਧਰਮ, ਕਰਮ, ਪੂਜਾ, ਪਾਠ ਮੁੱਲ ਦੇ ਹੋਣ ਲਗ ਪਏ; ਅਰ ਨਿਜ-ਆਤਮਾ ਲਈ ਸ਼ਾਂਤੀ ਦੇ ਚਾਹਵਾਨ ਜੰਗਲਾਂ ਵਿੱਚ ਚਲੇ ਗਏ ਯਾ ਪਹਾੜੀਂ ਜਾ ਚੜ੍ਹੇ। ਇਬਾਦਤ ਤੱਤ ਸੱਤ ਤੋਂ ਸਖਣੀ ਤੇ ਕੇਵਲ ਨੁਮਾਇਸ਼ੀ ਹੀ ਰਹਿ ਗਈ। ਧਰਮ ਤੋਂ ਸਖਣੇ ਦੁਨੀਆਂਦਾਰ ਨਿਰੋਲ ਮਾਇਆ ਮਗਰ ਹੀ ਲਗ ਪਏ ਅਰ ਪੂਜਾ ਭੀ ਮਾਇਆ ਲਛਮੀ ਦੀ ਹੀ ਕਰਨੀ ਆਰੰਭ ਕਰ ਦਿੱਤੀ।

ਇਹ ਦੋ-ਤਿੰਨ ਸਦੀਆਂ ਬੜੇ ਪਲਟੇ ਦੀਆਂ ਸਨ। ਪੰਦਰਵੀਂ ਸਦੀ ਵਿੱਚ, ਖ਼ਾਸ ਕਰਕੇ, ਲੋਕਾਂ ਨੇ ਪੁਰਾਣੀ ਘੌਲ ਉਤਾਰ ਦਿੱਤੀ ਅਰ ਉਨ੍ਹਾਂ ਦੇ ਮਨ ਤੇ ਬੁੱਧ ਨੇ ਚੱਕਰ ਖਾਧਾ ਅਰ ਆਪਣਾ ਆਪ ਸੰਭਾਲਿਆ। ਇਸ ਦੀ ਤਿਆਰੀ ਚੌਧਵੀਂ ਸਦੀ ਵਿੱਚ ਹੀ ਸ਼ੁਰੂ ਹੋ ਗਈ ਸੀ। ਇਹ ਪਲਟਾ ਗ੍ਰਿਹਸਤੀਆਂ ਵਲੋਂ ਇਕ ਤਰ੍ਹਾਂ ਧਰਮ ਦੇ ਠੇਕੇਦਾਰਾਂ ਵਿਰੁੱਧ ਇਕ ਬਗ਼ਾਵਤ ਸੀ। ਇਹ ਪਲਟਾ ਯੋਰਪ ਤੇ ਏਸ਼ੀਆ ਵਿੱਚ, ਅਥਵਾ ਹਿੰਦੂਆਂ, ਮੁਸਲਮਾਨਾਂ ਤੇ ਈਸਾਈਆਂ, ਸਭਨਾਂ ਵਿੱਚ ਹੀ ਆਇਆ। ਯੋਰਪ ਵਿੱਚ ਮਾਰਟਿਨ ਲੂਥਰ, ਕਾਲਵਿਨ, ਜਾਹਨਸਨ ਤੇ ਟਿੰਡਲ ਵਗ਼ੈਰਾ ਨੇ ਅਗਵਾਈ ਕੀਤੀ ਅਰ ਈਸਾਈਆਂ ਵਿੱਚ ਪ੍ਰੋਟੈਸਟੈਂਟ ਖ਼ਿਆਲ ਦਾ ਆਰੰਭ ਹੋਇਆ; ਅਥਵਾ ਜਿਸ ਨੇ ਰੋਮਨ ਕੈਥੋਲਿਕ ਵਾਲਿਆਂ ਦੇ ਰਵੱਈਏ ਦੇ ਖ਼ਿਲਾਫ਼ ਪ੍ਰੋਟੈਸਟ ਵਿੱਚ ਆਵਾਜ਼ ਉਠਾਈ। ਮੁਸਲਮਾਨਾਂ ਵਿੱਚ ਸੂਫ਼ੀ ਅਤੇ ਹਿੰਦੂਆਂ ਵਿੱਚ ਭਗਤੀ ਮਾਰਗ ਚਲ ਪਏ।

## ੨

ਗੁਰੂ ਨਾਨਕ ਸਾਹਿਬ ਨੇ ਸਭ ਪੁਰਾਣੇ ਨਜ਼ਰਈਏ ਬਦਲ ਦਿੱਤੇ। ਆਤਮਕ ਉੱਨਤੀ ਲਈ ਜੋ ਦੁਨੀਆਂ ਦੇ ਤਿਆਗ-ਮਾਰਗ ਨੇ ਦੁਨਿਆਵੀ ਜੀਵਨ ਤੋਂ ਮਨ ਵਿੱਚ ਭੈ ਪੈਦਾ ਕਰ ਦਿੱਤਾ ਸੀ। ਉਹ ਉਤਸ਼ਾਹ ਤੇ ਪ੍ਰੀਤਮ ਦੇ ਪਿਆਰ ਦੇ ਚਾਉ ਅਰ ਮਨੁੱਖ-

ਮਾਤਰ ਦੀ ਸੇਵਾ ਵਿੱਚ ਬਦਲ ਦਿੱਤਾ; "ਭੂਮਿ ਰੰਗਾਵਲੀ" ਤੇ "ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ" ਦਰਸਾ ਦਿੱਤੀ।

ਗੁਰੂ ਨਾਨਕ ਦਾ ਮਾਰਗ ਕੋਈ ਮੰਤ੍ਰਾਂ, ਜੰਤ੍ਰਾਂ, ਤੰਤ੍ਰਾਂ; ਯਾ ਟੂਣੇ, ਟਾਮਣਾਂ; ਵਹਿਮਾਂ, ਭਰਮਾਂ; ਜਪਾਂ, ਤਪਾਂ; ਰਿਧੀਆਂ, ਸਿੱਧੀਆਂ; ਹੱਥ-ਫੇਰੀਆਂ, ਆਸਣਾਂ, ਸਮਾਧੀਆਂ; ਫ਼ਿਲਾਸਫ਼ਕ ਜੋੜ-ਤੋੜ; ਯਾ ਨੁਮਾਇਸ਼ੀ ਇਬਾਦਤਾਂ; ਕਰਮਾਂ, ਕਾਂਡਾਂ, ਧਰਮਾਂ, ਵਰਤਾਂ, ਨੇਮਾਂ; ਕਲਾ-ਬਾਜ਼ੀਆਂ; ਯਾ ਤੀਰਥ-ਇਸ਼ਨਾਨਾਂ, ਕਾਇਆ-ਦਾਨਾਂ ਯਾ ਰਸਮੀ ਸੰਜਮਾਂ ਦਾ ਨਹੀਂ ਹੈ :

੧. ਜਾਪ ਤਾਪ ਨੇਮ ਸੁਚਿ ਸੰਜਮ
ਨਾਹੀ ਇਨ ਬਿਧੇ ਛੁਟਕਾਰ॥

(ਕਾਨੜਾ, ਮ: ੫, ਪੰਨਾ ੧੩੦੧)

੨. ਕਰਮ ਧਰਮ ਪਾਖੰਡ ਜੋ ਦੀਸਹਿ
ਤਿਨ ਜਮੁ ਜਾਗਾਤੀ ਲੂਟੈ॥ (ਸੂਹੀ, ਮ: ੫, ਪੰਨਾ ੭੪੭)

ਗੁਰੂ ਨਾਨਕ ਪਾਤਸ਼ਾਹ ਦੇ ਸਿੱਖੀ ਮਾਰਗ ਦਾ ਉਦੇਸ਼, ਆਦਰਸ਼ ਤੇ ਸਿੱਖੀ ਜੀਵਨ; ਅਰ ਸਿੱਖ ਮੱਤ ਦੀ ਪਹੁੰਚ ਤਥਾ ਐਪ੍ਰੋਚ ਬੜੀ ਅਦਿਭੁਤ, ਵਿਲੱਖਣ, ਸਵਤੰਤ੍ਰ, ਸਿੱਧੀ, ਸਾਦੀ ਤੇ ਨਿਰਾਲੀ ਹੈ। ਸੰਸਾਰ ਵਿੱਚ ਅਗੇ ਅੱਡ-ਅੱਡ ਮਾਰਗਾਂ ਵਾਲਿਆਂ ਨੇ ਅੱਡੋ-ਅੱਡ ਰਸਤੇ ਟੀਸੀ ਉਤੇ ਪਹੁੰਚਣ ਲਈ ਦੱਸੇ ਹੋਏ ਸਨ। ਕੋਈ ਗਿਆਨ ਦਾ ਸੀ, ਕੋਈ ਅਮਲ ਤੇ ਸ਼ਰਧਾ-ਉਪਾਸ਼ਨਾ ਦਾ ਸੀ; ਕੋਈ ਦੇਹ ਨੂੰ ਤਸੀਹੇ ਦੇਣ ਦਾ ਸੀ ਅਤੇ ਕੋਈ ਖ਼ਾਹਿਸ਼ਾਂ ਤੇ ਉਮੈਦਾਂ ਨੂੰ ਮਾਰਨ ਦਾ। ਬਾਕੀ ਗੋਰਾਂ, ਮੜ੍ਹੀਆਂ, ਮਸਾਣਾਂ, ਮਨਾਉਤਾਂ, ਕਰਾਮਾਤਾਂ ਤੇ ਵਹਿਮਾਂ-ਭਰਮਾਂ ਦੇ ਤਾਂ ਅਨੰਤ ਹੀ ਸਨ। ਦਸਮੇਂ ਸਤਿਗੁਰਾਂ ਨੇ ਭੀ ਫ਼ਰਮਾਇਆ ਹੈ :

ਜਿਨ ਮਨੁ ਹਰਿ ਚਰਨਨ ਠਹਿਰਾਯੋ॥
ਸੋ ਸਿੰਮ੍ਰਿਤਨ ਕੇ ਰਾਹ ਨ ਆਯੋ॥
ਜਿਨ ਕੀ ਲਿਵ ਹਰਿ ਚਰਨਨ ਲਾਗੀ॥
ਤੇ ਬੇਦਨ ਤੇ ਭਏ ਤਿਆਗੀ॥
ਜਿਨ ਮਤ ਬੇਦ ਕਤੇਬਨ ਤਿਆਗੀ॥
ਪਾਰਬ੍ਰਹਮ ਕੇ ਭਏ ਅਨੁਰਾਗੀ॥੧੯॥
ਤਿਨ ਕੇ ਗੂੜ ਮਤ ਜੇ ਚਲਹੀ॥
ਭਾਂਤਿ ਅਨੇਕ ਦੂਖਨ ਸੋ ਦਲਹੀ॥੨੦॥

(ਸ੍ਰੀ ਦਸਮ ਗ੍ਰੰਥ, ਬਚਿੱਤ੍ਰ ਨਾਟਕ, ਅਧਿ. ੬)

ਸਤਿਗੁਰ ਸੱਚੇ-ਪਾਤਸ਼ਾਹ ਨੇ ਇਹਨਾਂ ਬਾਬਤ ਇਹ ਕਹਿ ਕੇ ਸਭ ਰੱਦ ਕਰ ਦਿੱਤੇ ਕਿ

ਪਿਆਰੇ ਇਨ ਬਿਧਿ ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ॥

(ਸੋਰਠਿ, ਮ: ੫, ਪੰਨਾ ੬੪੧)

ਆਪਣਾ ਵਿਲੱਖਣ, ਨਵਾਂ, ਨਿਰੋਆ ਤੇ ਸੁਤੰਤਰ ਮਾਰਗ ਇਕੋ ਇਕ ਨਾਮ ਦਾ ਦੱਸਿਆ :

ਆਵਣ ਜਾਣੁ ਰਹਿਓ॥
ਤਪਤ ਕੜਾਹਾ ਬੁਝਿ ਗਇਆ
ਗੁਰਿ ਸੀਤਲ ਨਾਮੁ ਦੀਓ॥

(ਮਾਰੂ, ਮਹਲਾ ੫, ਪੰਨਾ ੧੦੦੨)

ਤਥਾ :

ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ
ਜਨਮ ਜਨਮ ਕੀ ਮੈਲੁ ਗਈ॥

(ਬਿਲਾਵਲੁ ਮ: ੫, ਪੰਨਾ ੮੨੩)

ਇਹ ਸੁਹਜ-ਸੁਆਦ ਦਾ ਚਾਉ-ਭਰਿਆ ਮਾਰਗ ਹੈ ਜੋ ਸਾਨੂੰ ਸਥੂਲ ਤੋਂ ਸੂਖਮ, ਦ੍ਰਿਸ਼ਟ ਤੋਂ ਅਦ੍ਰਿਸ਼ਟ, ਸਰਗੁਣ ਤੋਂ ਨਿਰਗੁਣ ਵੱਲ ਸਿੱਧਾ ਹੀ ਪਹੁੰਚਾ ਦਿੰਦਾ ਹੈ। ਇਸ ਦਾ ਮਤਲਬ ਸਿਰਜਣਹਾਰ ਅਕਾਲ-ਪੁਰਖ ਨੂੰ ਹਰ ਵਕਤ ਯਾਦ ਰੱਖਣਾ ਤਥਾ ਸਿਮਰ-ਸਿਮਰ ਕੇ ਮਨ ਵਿੱਚ ਵਸਾਉਣਾ ਹੈ ਅਰ ਉਸ ਦੀ ਰਜ਼ਾ ਵਿੱਚ ਰਾਜ਼ੀ ਅਰ ਉਸ ਦੀ ਹਜ਼ੂਰੀ ਵਿੱਚ ਹਾਜ਼ਰ ਰਹਿਣਾ ਅਤੇ ਹਾਜ਼ਰੀ ਵਿੱਚ ਹੀ ਵਿਚਰਨਾ ਹੈ। ਵਸਦਾ ਤਾਂ ਉਹ ਅੱਗੇ ਹੀ ਸਾਡੇ ਅੰਦਰ ਹੈ, ਪਰ ਸਾਡੀ ਭੁੱਲ ਨੇ ਪਰਦਾ ਪਾ ਰੱਖਿਆ ਹੁੰਦਾ ਹੈ, ਜੋ ਯਾਦ ਕਰਨ ਭਾਵ ਸਿਮਰਨ ਨਾਲ ਦੂਰ ਹੋ ਜਾਂਦਾ ਹੈ।

ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ॥

(ਜਪੁ ਜੀ)

ਇਹੋ ਵੱਡਾ ਗੁਰ ਹੈ। ਇਹ ਇਕ ਕੁਦਰਤੀ ਖ਼ਾਸਾ ਹੈ ਕਿ ਜਿਸ ਨੂੰ ਯਾਦ ਕਰਦੇ ਰਹੀਏ, ਹਰ ਵੇਲੇ ਯਾਦ ਕਰਦੇ ਰਹੀਏ, ਉਸ ਦਾ ਪਿਆਰ ਆਪੇ ਹੀ ਮਨ ਵਿੱਚ ਵਸ ਜਾਂਦਾ ਹੈ।

ਇਸ ਦਾ ਆਰੰਭ ਭੀ ਬੜਾ ਸਿੱਧਾ ਹੀ ਹੈ ਕਿ ਨਾ ਖੱਬੇ ਦੇਖੋ ਤੇ ਨਾ ਸੱਜੇ, ਅਰ ਕਿਸੇ ਜਕਾ ਤਕਾ ਵਿੱਚ ਪੈਣ ਦੀ ਲੋੜ ਹੀ ਨਹੀਂ। ਸਿੱਧੇ ਹੀ ਸਤਿਗੁਰਾਂ ਦੇ ਚਰਨ ਜਾ

ਫੜੋ ; ਅਰ ਐਸੀ ਦ੍ਰਿੜਤਾ, ਸਿਦਕ ਤੇ ਪਿਆਰ ਨਾਲ ਫੜੋ ਕਿ ਛੱਡੋ ਹੀ ਨਾ। ਗੁਰੂ ਛੁਡਾਉਂਦਾ ਜ਼ਰੂਰ ਹੈ, ਪਰ ਅੜੀ ਕਰ ਕੇ ਯਾ ਨਰਾਜ਼ ਹੋ ਕੇ ਨਹੀਂ। ਉਹ ਤਾਂ ਪ੍ਰੀਖਿਆ ਲੈਂਦਾ ਹੈ। ਇਸ ਪ੍ਰੀਖਿਆ ਵਿੱਚੋਂ ਪਾਸ ਹੋਣ ਲਈ ਭੀ ਉਸੇ ਅੱਗੇ ਹੀ ਅਰਜ਼ੋਈ ਤਰਲਾ ਕਰੀਏ ਕਿ 'ਗੁਰਾ ! ਪਾਸ ਹੋਣ ਦੀ ਬਰਕਤ ਬਖਸ਼। ਅਸੀਂ ਚੰਗੇ ਹਾਂ, ਬੁਰੇ ਹਾਂ, ਜੋ ਭੀ ਹਾਂ, ਭੀ ਤੇਰੇ ਹੀ ਹਾਂ।' ਇਉਂ ਜਦ ਪਾਸ ਹੋ ਜਾਈਏ ਤਾਂ ਉਹ ਆਪੇ ਹੀ ਸਾਡੇ ਅੰਦਰ ਆ ਵਸਦਾ ਹੈ। ਫਿਰ ਉਹ ਇੱਕਲਾ ਨਹੀਂ ਆਉਂਦਾ। ਉਸ ਦੀਆਂ ਸ਼ਕਤੀਆਂ, ਬਰਕਤਾਂ, ਫ਼ੌਜਾਂ ਤੇ ਜਾਹੋ ਜਲਾਲ ਭੀ ਨਾਲ ਹੀ ਆ ਜਾਂਦੇ ਹਨ। ਗੁਰੂ ਅਕਾਲਪੁਰਖ ਨਾਲ ਅਭੇਦ ਹੋਣ ਕਰਕੇ, ਉਹ ਪਰਮ-ਪੁਰਖ ਸਰਬ-ਸ਼ਕਤੀਮਾਨ ਕਰਤਾਰ ਭੀ ਨਾਲ ਹੀ ਪਰਤੱਖ ਹੋ ਆਉਂਦਾ ਹੈ। ਇਉਂ ਉਹ ਉਹੋ ਫੰਕਸ਼ਨ ਕਰਦਾ ਹੈ ਅਰ ਸਿੱਖ ਇਕ ਤੋਂ ਸਵਾ ਲੱਖ ਬਣ ਜਾਂਦਾ ਹੈ। ਗੁਰੂ ਤੇ ਸਿੱਖ ਦਾ ਰਿਸ਼ਤਾ ਅੱਗੇ ਹੀ ਅਟੁੱਟਵਾਂ ਹੁੰਦਾ ਹੈ। ਇਕ ਬਿਨਾਂ ਦੂਸਰਾ ਹੋ ਹੀ ਨਹੀਂ ਸਕਦਾ। ਸਿੱਖ ਬਿਨਾਂ ਗੁਰੂ ਕਿਸ ਦਾ, ਅਰ ਗੁਰੂ ਬਿਨਾਂ ਸਿੱਖ ਕਿਸ ਦਾ ਹੋਇਆ? ਇਹ ਤਾਂ ਸਿੱਧੀ ਹੀ ਗੱਲ ਹੈ। ਇਸ ਉਪਰ ਭੀ ਅਗਿਆਨਤਾ ਦਾ ਹੀ ਪੜਦਾ ਪਿਆ ਹੁੰਦਾ ਹੈ ਜੋ ਫੇਰ ਗੁਰੂ ਮੇਹਰ ਕਰ ਕੇ ਆਪੇ ਹੀ ਦੂਰ ਕਰ ਦਿੰਦਾ ਹੈ।

ਗੁਰੂ ਫੇਰ ਸਾਡੇ ਵਿੱਚ ਵਸ ਕੇ, ਮਨ ਵਿੱਚ ਨਾਮ ਵਸੌਣ ਤਥਾ ਪਰਗਟ ਕਰਨ ਦੀਆਂ ਦੋ ਜੁਗਤਾਂ ਦਸ ਕੇ, ਸਹੀ ਰਸਤੇ ਪਾ ਦਿੰਦਾ ਹੈ: 'ਸਿਮਰਨ' ਤੇ 'ਕੀਰਤਨ'। ਇਹੋ ਮੁੱਢ ਤੋਂ ਸਤਿਗੁਰਾਂ ਨੇ ਅਪਣਾਈਆਂ ਅਰ ਸਾਰੀ ਗੁਰਬਾਣੀ ਜੋ ਧੁਰੋਂ ਆਈ ਉਹ ਸੰਗੀਤਕ ਰੂਪ-ਰਾਗਾਂ ਵਿੱਚ ਹੀ ਉਚਾਰੀ।

'ਸਿਮਰਨ' ਜ਼ਾਤੀ ਅਭਿਆਸ ਨਾਲ ਹੁੰਦਾ ਹੈ। ਮਨ ਨੂੰ ਮੋੜ-ਮੋੜ ਕੇ, ਲਿਆ ਕੇ ਚਿਤਿ ਬ੍ਰਿਤੀ ਇਕਾਗਰ ਕਰਨੀ ਪੈਂਦੀ ਹੈ ਤਾਂ ਲਿਵ ਲਗਦੀ ਹੈ; ਇਹ ਅਲੂਣੀ ਸਿਲ ਚੱਟਣ ਵਰਗਾ ਹੁੰਦਾ ਹੈ। ਕਾਫ਼ੀ ਅਭਿਆਸ ਪਿੱਛੋਂ ਕਿਤੇ ਜਾ ਕੇ ਰਸ ਆਉਣ ਲਗਦਾ ਹੈ। 'ਕੀਰਤਨ' ਨਾਲ ਸਿੱਧਾ ਹੀ ਗੁਰ-ਸੰਗਤਿ ਵਿੱਚ ਪਹੁੰਚ ਜਾਈਦਾ ਹੈ। ਅਲੂਣੀ ਸਿਲ ਚੱਟਣ ਦੀ ਬਜਾਏ ਇਸ ਵਿੱਚੋਂ ਨਾਮ-ਰਸ ਦਾ ਸੁਆਦ ਸਹਿਜੇ ਹੀ ਆਉਣ ਲਗ ਜਾਂਦਾ ਹੈ। ਇਸ ਦਾ ਅਸਰ ਸਿੱਧਾ ਮਨ ਉਪਰ ਹੁੰਦਾ ਹੈ। ਪਰ ਕੀਰਤਨ ਹਰ ਵਕਤ ਨਹੀਂ ਗਾਇਆ ਸੁਣਿਆ ਜਾ ਸਕਦਾ। ਸਿਮਰਨ ਹਰ ਵੇਲੇ ਹੋ ਸਕਦਾ ਹੈ। ਇਸ ਲਈ ਸਿਮਰਨ ਤੇ ਕੀਰਤਨ ਦੋਵੇਂ ਜੁਗਤਾਂ ਵਰਤਣੀਆਂ ਪੈਂਦੀਆਂ ਹਨ। ਸਤਿਗੁਰਾਂ ਦਾ ਫ਼ੁਰਮਾਨ ਹੈ :-

੧. ਊਠਤ ਬੈਠਤ ਸੋਵਤ ਧਿਆਈਐ॥
ਮਾਰਗਿ ਚਲਤ ਹਰੇ ਹਰਿ ਗਾਈਐ॥

(ਆਸਾ, ਮ: ੫, ਪੰਨਾ ੩੮੬)

੨. ਕੀਰਤਨ ਨਾਮੁ ਸਿਮਰਤ ਰਹਉ

ਜਬ ਲਗੁ ਘਟਿ ਸਾਸੁ॥

(ਬਿਲਾਵਲੁ ਮ: ੫, ਪੰਨਾ ੮੧੮)

ਐਉਂ ਨਾਮ-ਨਾਮੀ ਨਾਲ ਜੁੜੇ ਰਹੀਦਾ ਹੈ; ਆਪਣੇ ਜੀਵਨ-ਸੋਮੇ ਨਾਲ ਸੰਪਰਕ ਬਣਿਆ ਰਹਿੰਦਾ ਹੈ; ਸ਼ਾਖ਼ ਹਰੀ-ਭਰੀ ਰਹਿੰਦੀ ਹੈ; ਜੀਵਨ ਟਹਿਕਦਾ ਰਹਿੰਦਾ ਹੈ।

ਜੈਸਾ ਸੇਵੈ ਤੈਸੋ ਹੋਇ॥ (ਗਉੜੀ ਮ: ੧, ਪੰਨਾ ੨੨੩)

ਜਿਹੜਾ ਹਰ ਵੇਲੇ ਮਨ ਵਿੱਚ ਵਸਦਾ ਰਹਿੰਦਾ ਹੈ, ਜਿਸ ਦੀ ਹਜ਼ੂਰੀ ਵਿੱਚ ਵਿਚਰੀਦਾ ਹੈ, ਹੌਲੀ ਹੌਲੀ ਉਸ ਦੇ ਗੁਣ ਭੀ ਆਪਣੇ ਵਿੱਚ ਆਉਂਦੇ ਜਾਂਦੇ ਹਨ। ਉਹ ਸਰਬ-ਕਲਾ-ਭਰਪੂਰ, ਜਹਾਂ ਤਹਾਂ, ਅੰਤਰ ਬਾਹਰ 'ਘਟਿ ਘਟਿ ਰਵਿ ਰਹਿਆ ਬਨਵਾਰੀ' ਦਿਸਣ ਲੱਗ ਜਾਂਦਾ ਹੈ। 'ਨਾਨਕ ਕਾ ਪਾਤਸਾਹ' ਜ਼ਾਹਰਾ-ਜ਼ਹੂਰ ਪ੍ਰਤੱਖ ਹੋ ਆਉਂਦਾ ਹੈ। ਫੇਰ 'ਆਪਾ ਪਰ ਕਾ ਮਿਟ' ਜਾਂਦਾ ਹੈ ਅਰ ਸਭ ਕੁਛ ਆਪੇ ਆਪ ਹੀ ਨਜ਼ਰ ਆਉਣ ਲੱਗ ਜਾਂਦਾ ਹੈ।

ਗੁਰੂ ਨਾਨਕ ਪਾਤਸ਼ਾਹ ਦੇ ਮਾਰਗ ਦਾ ਪਾਂਧੀ ਆਤਮਕ ਉੱਨਤੀ ਕਰਦਾ ਐਉਂ ਚੁਰਾਹੇ 'ਤੇ ਪਹੁੰਚ ਜਾਂਦਾ ਹੈ ਜਿਥੋਂ ਇਕ ਰਸਤਾ ਤਾਂ ਓਥੇ ਪਹੁੰਚਾਉਂਦਾ ਹੈ ਜਿਥੇ ਇਹ ਵਾਪਰਦਾ ਦੇਖ ਕੇ

ਜੋ ਹੋਆ ਹੋਵਤ ਸੋ ਜਾਨੈ॥<br>ਪ੍ਰਭ ਅਪਨੇ ਕਾ ਹੁਕਮੁ ਪਛਾਨੈ॥

(ਗਉੜੀ, ਮ: ੫, ਪੰਨਾ ੨੮੬)

ਯਾਨਿਕਿ ਹੁਕਮ ਹੀ ਹੁਕਮ ਵਰਤਦਾ ਦੇਖ ਕੇ ਅਰ ਆਪਣੇ ਹੱਥ ਵੱਸ ਕੁਛ ਭੀ ਨਾ ਮਹਿਸੂਸ ਕਰ ਕੇ, ਕਿਸਮਤ ਤੇ ਰਜ਼ਾ ਉਪਰ ਹੀ ਸ਼ਾਕਰ ਹੋ ਕੇ ਭਾਗਵਾਦੀ (fatalist) ਬਣ ਜਾਂਦਾ ਹੈ; ਨਿਸਲ ਹੋ ਬਹਿੰਦਾ ਹੈ; ਸਭ ਦ੍ਰਿਸ਼ਟਮਾਨ ਨਾਸਮਾਨ ਸਮਝ ਕੇ ਢਹਿੰਦੀ ਕਲਾ ਵਿੱਚ ਚਲਾ ਜਾਂਦਾ ਹੈ, ਯਾ ਘਰ-ਬਾਰ ਤਿਆਗ ਕੇ ਜੰਗਲਾਂ-ਪਹਾੜਾਂ ਵਿੱਚ ਜਾ ਬਹਿੰਦਾ ਹੈ ਤੇ ਬਸ ਸੁਆਸਾਂ ਦੀ ਗਿਣਤੀ ਹੀ ਪੂਰੀ ਕਰਦਾ ਹੈ। ਆਪਣਾ ਘਰ-ਬਾਰ ਟੱਬਰ ਤਿਆਗਦਾ ਹੈ ਅਰ ਉਪਜੀਵਕਾ ਲਈ ਦੂਸਰਿਆਂ ਦੇ ਆਹਜੇ ਹੋ ਜਾਂਦਾ ਹੈ।

ਦੂਸਰਾ ਰਸਤਾ ਉਹ ਫਟਦਾ ਹੈ ਜੋ ਪਾਂਧੀ ਨੂੰ ਨਾਸਮਾਨ ਮਾਇਆ ਤੋਂ ਉਪਰ ਉੱਚਾ ਉਠਾ ਕੇ ਨਿਸ਼ਕਾਮ ਸੇਵਾ ਅਰ ਪਰਉਪਕਾਰ ਵਿੱਚ ਲੱਗਾ ਦਿੰਦਾ ਹੈ :

ਸਭ ਮਹਿ ਜੋਤਿ ਜੋਤਿ ਹੈ ਸੋਇ॥<br>ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥

(ਧਨਾਸਰੀ, ਮ: ੧, ਪੰਨਾ ੬੬੩)

ਸਾਰੀ ਦੁਨੀਆਂ ਨੂੰ 'ਏਕੁ ਪਿਤਾ ਏਕਸ ਕੇ ਹਮ ਬਾਰਕ' ਜਾਣਦਾ ਹੈ। 'ਖ਼ਾਲਕ

ਖ਼ਲਕ' ਤੇ 'ਖਲਕ ਮਹਿ ਖਾਲਕ' ਦੇਖਦਾ ਹੈ। ਇਸ ਜੱਗ ਨੂੰ 'ਧੂੰਏ ਦਾ ਪਹਾੜ' ਸਮਝਦਾ ਹੋਇਆ ਸੱਚੇ ਕੀ ਕੋਠੜੀ ਜਾਣਦਾ ਹੈ। ਜਿਸ ਵਿੱਚ ਸੱਚੇ ਦਾ ਵਾਸ ਹੈ। ਲੋੜਵੰਦ ਦੀ ਸੇਵਾ ਅਰ ਕਿਸੇ ਦਾ ਭਲਾ ਕਰ ਕੇ ਧੰਨਵਾਦ ਕਰਦਾ ਹੈ ਕਿ ਉਸ ਨੂੰ ਇਹ ਮੌਕਾ ਮਿਲਿਆ ਹੈ, ਪਰਮ ਪੁਰਖ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ ਦਾ :

ਵਿਚਿ ਦੁਨੀਆ ਸੇਵ ਕਮਾਈਐ॥
ਤਾ ਦਰਗਹ ਬੈਸਣੁ ਪਾਈਐ॥

(ਸਿਰੀ, ਮ: ੧, ਪੰਨਾ ੨੬)

'ਜੋ ਮੈ ਕੀਆ ਸੋ ਮੈਂ ਪਾਇਆ' ਸਮਝ ਕੇ ਕਿਸੇ ਨੂੰ ਦੋਸ਼ ਨਹੀਂ ਦਿੰਦਾ; ਬਲਕਿ ਆਪਣੀ ਕਿਸਮਤ ਨੂੰ ਆਪਣੇ ਕਰਮਾਂਨੁਸਾਰ ਢਲੀ ਜਾਣ ਕੇ, ਆਪਣੇ ਭਾਗ ਚੰਗੇ ਬਣਾਉਣ ਦੇ ਆਹਰ ਵਿੱਚ ਰਹਿੰਦਾ ਹੈ। ਉਹ ਸਭ ਦਾ ਭਲਾ ਲੋਚਦਾ ਹੈ। ਜੋ ਭਲਾ ਕਰਨ ਵਿੱਚ ਔਕੜ ਡਾਹੇ ਤੇ ਜਬਰ ਅਨਿਆਇ ਕਰੇ, ਉਸ ਨੂੰ ਹੂੰਜ ਕੇ ਪਾਸੇ ਭੀ ਕਰ ਦੇਣ ਦੇ ਸਮਰੱਥ ਹੁੰਦਾ ਹੈ। ਐਉਂ ਹੁਕਮ ਅਗੇ ਹੁਕਮੀ ਤੇ ਰਜ਼ਾ ਵਿੱਚ ਰਾਜ਼ੀ ਰਹਿ ਕੇ ਮੌਜ ਮਾਣਦਾ ਹੈ। ਐਉਂ

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥

(ਗੂਜਰੀ ਵਾਰ, ਮ: ੫, ਪੰਨਾ ੫੨੨)

ਇਹ ਦੂਸਰਾ ਰਸਤਾ ਸਤਿਗੁਰੂ ਨਾਨਕ ਪਾਤਸ਼ਾਹ ਦਾ ਚੜ੍ਹਦੀ ਕਲਾ ਵਾਲਾ ਸਿੱਖੀ ਮਾਰਗ ਹੈ।

ਸਿੱਖੀ ਮਾਰਗ ਦੇ ਪਾਂਧੀ ਨੂੰ ਅਪਣੀਆਂ ਦੋਵੇਂ ਜ਼ੁਮੇਵਾਰੀਆਂ ਪੂਰੀਆਂ ਕਰਨੀਆਂ ਪੈਂਦੀਆਂ ਹਨ: ਆਪਣੇ ਸਿਰਜਨਹਾਰ ਕਰਤਾਰ ਵੱਲ ਤੇ ਕਰਤਾਰ ਦੀ ਕੁਦਰਤ ਕਾਇਨਾਤ ਵੱਲ, ਜਿਥੇ ਉਸ ਨੇ ਸਾਨੂੰ ਭੇਜਿਆ ਹੈ। ਇਹ ਜ਼ੁਮੇਵਾਰੀਆਂ ਪੂਰੀਆਂ ਕਰਨ ਲਈ ਸਿੱਖੀ ਵਿੱਚ ਤਿੰਨੇ ਸ਼ਕਤੀਆਂ: ਆਤਮਕ ਸੱਤਾ, ਸਰੀਰਕ ਸੱਤਾ ਤੇ ਰਾਜਸਿਕ ਸੱਤਾ ਬਰਾਬਰ ਹੋਣੀਆਂ ਜ਼ਰੂਰੀ ਹਨ। ਇਹਨਾਂ ਬਿਨਾਂ ਜੀਵਨ ਅਨੰਦਮਯ ਸਫ਼ਲ ਨਹੀਂ ਹੋ ਸਕਦਾ। ਹਕੀਕਤ-ਸ਼ਨਾਸੀ ਤੇ ਆਪਾ ਚੀਨਣਾ ਅਰ ਸਿਮਰਨ ਤੇ ਕੀਰਤਨ ਆਤਮਕ ਉੱਨਤੀ ਤਾਂ ਕਰਦੇ ਹਨ; ਪ੍ਰੰਤੂ ਜਦ ਸੰਸਾਰ ਵਿੱਚ ਇਹ ਮਨੁੱਖਾ ਜੀਵਨ ਜੀਊਣਾ ਹੈ ਤਾਂ ਇਹ ਉੱਨਤੀ ਕੀਤੀ ਹੋਈ ਅਮਲ ਵਿੱਚ ਲਿਆਉਣੀ ਪਏਗੀ। ਇਹ ਅਮਲ ਜੀਵਨ-ਸੰਘਰਸ਼ ਬਣ ਜਾਂਦਾ ਹੈ। ਗੁਰੂ-ਬਾਬੇ ਸੱਚੇ ਪਾਤਸ਼ਾਹ ਦਾ ਮਾਰਗ, ਇਸ ਸੰਘਰਸ਼ ਵਿੱਚ ਫ਼ਤਹ ਪਾਉਣਾ ਹੀ ਜੀਵਨ ਦਾ ਮਨੋਰਥ ਪੂਰਾ ਕਰਨਾ ਸਿਖਾਉਂਦਾ ਹੈ। ਇਹੋ ਸਿੱਖੀ ਦੀ ਸਿੱਖਿਆ ਹੈ :

ਸਿਖੀ ਸਿਖਿਆ ਗੁਰ ਵੀਚਾਰਿ॥ (ਵਾਰ ਆਸਾ, ਮ: ੧, ਪੰਨਾ ੪੬੫)

## ੩

ਇਹੋ ਸਿੱਖਿਆ ਦੇਣ ਲਈ ਸਤਿਗੁਰਾਂ ਨੇ ਏਮਨਾਬਾਦ ਵਿੱਚ ਬਾਬਰ ਬਾਦਸ਼ਾਹ ਦੇ ਹਮਲੇ ਵੇਲੇ ਉਸ ਦੇ ਜਬਰ-ਜ਼ਿਆਦਤੀ ਦੇ ਵਿਰੁੱਧ ਪ੍ਰੋਟੈਸਟ ਕਰਦਿਆਂ, ਪਹਿਲਾਂ ਆਪਣੀ ਅਰ ਆਪਣੇ ਸਾਥੀ ਭਾਈ ਮਰਦਾਨੇ ਦੀ ਗ੍ਰਿਫਤਾਰੀ ਦਿੱਤੀ। ਪਹਿਲੇ ਸੌ ਸਾਲਾਂ ਵਿੱਚ ਪੰਜ ਜਾਮੇ ਧਾਰ ਕੇ, ਸਤਿਗੁਰਾਂ ਨੇ ਲੋਕਾਂ ਦੇ ਦਿਲਾਂ ਤੇ ਦਿਮਾਗਾਂ ਵਿੱਚੋਂ ਗ਼ੁਲਾਮੀ ਜੋ ਕਈ ਸਦੀਆਂ ਤੋਂ ਬੈਠੀ ਹੋਈ ਸੀ ਧੋਤੀ। ਜਦ ਐਉਂ ਜ਼ਮੀਨ ਤਿਆਰ ਹੋ ਗਈ ਤਾਂ ਗੁਰੂ ਪਾਤਸ਼ਾਹ ਨੇ ਐਲਾਨ ਕੀਤਾ ਕਿ

ਹੁਣਿ ਹੁਕਮੁ ਹੋਆ ਮਿਹਰਵਾਣ ਦਾ॥
ਪੈ ਕੋਇ ਨ ਕਿਸੈ ਰਞਾਣਦਾ॥
**ਸਭ** ਸੁਖਾਲੀ ਵੁਠੀਆ
ਇਹੁ ਹੋਆ ਹਲੇਮੀ ਰਾਜੁ ਜੀਉ॥

(ਰਾਗੁ ਸਿਰੀ, ਮ: ੫, ਪੰਨਾ ੭੪)

ਫਿਰ ਪੰਚਮ ਗੁਰੂ ਨਾਨਕ ਨੇ ਖ਼ੁਦ ਪਹਿਲ ਕੀਤੀ :

ਹਉ ਗੋਸਾਈ ਦਾ ਪਹਿਲਵਾਨੜਾ॥
ਮੈ ਗੁਰ ਮਿਲਿ ਉਚ ਦੁਮਾਲੜਾ॥
ਸਭ ਹੋਈ ਛਿੰਝ ਇਕਠੀਆ
ਦਯੁ ਬੈਠਾ ਵੇਖੈ ਆਪਿ ਜੀਉ॥

(ਰਾਗੁ ਸਿਰੀ, ਮ: ੫, ਪੰਨਾ ੭੪)

ਅਰ ਹਜ਼ੂਰ ਨੇ ਖ਼ੁਦ ਧੱਕੇ ਤੇ ਜ਼ੁਲਮ ਦਾ ਸ਼ਾਂਤਮਈ ਮੁਕਾਬਲਾ ਕਰ ਕੇ, ਕੁਰਬਾਨੀ ਦੇਣ ਦੀ ਮਿਸਾਲ ਕਾਇਮ ਕਰ ਦਿੱਤੀ ਪਰ ਅੰਤਰਜਾਮੀ ਸਤਿਗੁਰੂ ਜਾਣਦੇ ਸਨ ਕਿ ਸ਼ਾਂਤਮਈ ਟਾਕਰੇ ਨਾਲ ਕੰਮ ਨਹੀਂ ਬਣਨਾ। ਇਨਸਾਨੀਅਤ ਤੋਂ ਗਿਰਿਆ ਹੋਇਆ ਪ੍ਰਾਣੀ ਮਾਰਖੁੰਡ ਢੱਠੇ ਵਾਙੂੰ ਹੁੰਦਾ ਹੈ ਜੋ ਹੱਥ ਜੋੜੇ ਜਾਂ ਬੇਨਤੀਆਂ ਕਰਨ ਨਾਲ ਨਹੀਂ ਸੁਧਰਦਾ। ਉਸ ਦਾ ਮੁਕਾਬਲਾ ਤਾਂ ਡੰਡਾ ਦਿਖਾ ਕੇ ਹੀ ਹੁੰਦਾ ਹੈ।

ਸੋ ਆਪਣੀ ਸ਼ਾਂਤਮਈ ਸ਼ਹੀਦੀ ਦੇ ਤਰੀਕੇ ਦੀ ਅਜ਼ਮਾਇਸ਼ ਕਰਨ ਦੇ ਨਾਲੋ ਨਾਲ, ਪੰਜਵੇਂ ਨਾਨਕ, ਸ੍ਰੀ ਗੁਰੂ ਅਰਜਨ ਪਾਤਸ਼ਾਹ, ਨੇ ਆਪਣੇ ਜਾਨਸ਼ੀਨ, ਗੁਰੂ ਹਰਿਗੋਬਿੰਦ ਸਾਹਿਬ, ਨੂੰ ਸ਼ਸਤਰ-ਵਿਦਿਆ ਤੇ ਹੋਰ ਭਾਂਤ-ਭਾਂਤ ਦੀਆਂ ਸਿੱਖਿਆਵਾਂ ਦੇ ਕੇ, ਪੀਰੀ ਨਾਲ ਮੀਰੀ ਭੀ ਰਲਾ ਕੇ ਜਬਰ, ਮਾਰ, ਜ਼ੁਲਮ ਦਾ ਟਾਕਰਾ ਤਾਕਤ ਨਾਲ ਕਰਨ ਲਈ ਆਪਣੇ ਹੁੰਦਿਆਂ ਹੀ ਹਰ ਤਰ੍ਹਾਂ ਨਿਪੁੰਨ ਕਰ ਦਿੱਤਾ ਸੀ। ਤਾਂਹੀਓਂ ਤਾਂ

ਗੱਦੀ ਬੈਠਦੇ ਸਾਰ ਹੀ, ਗਿਆਰਾਂ ਸਾਲ ਦੀ ਆਯੂ ਵਿੱਚ ਹੀ ਛੇਵੇਂ ਪਾਤਸ਼ਾਹ ਨੇ ਸ੍ਰੀ ਸਾਹਿਬ ਮੰਗੇ ਸਨ ਜੋ ਅੱਗੇ ਮੌਜੂਦ ਹੀ ਸਨ ਤੇ ਬਾਬਾ ਬੁੱਢਾ ਜੀ ਝੱਟ ਅੰਦਰੋਂ ਕੱਢ ਲਿਆਏ ਅਰ ਮੀਰੀ-ਪੀਰੀ ਦੀਆਂ ਦੋਨੋਂ ਹੀ ਤੇਗ਼ਾਂ ਪਹਿਨਾ ਦਿੱਤੀਆਂ। ਘੋੜਿਆਂ ਦਾ ਵਪਾਰ ਤਾਂ ਸਿੱਖ ਪਹਿਲਾਂ ਤੋਂ ਹੀ ਕਰਦੇ ਸਨ। ਦੂਸਰੇ ਨਾਨਕ, ਸ੍ਰੀ ਗੁਰੂ ਅੰਗਦ ਪਾਤਸ਼ਾਹ ਖ਼ੁਦ ਬੜੇ ਸ਼ਾਹਸਵਾਰ ਸਨ ਤੇ ਉਹਨਾਂ ਦੇ ਵੇਲੇ ਤੋਂ ਹੀ ਗੁਰੂ-ਘਰ ਵਿੱਚ ਘੋੜੇ ਰੱਖਣੇ ਸ਼ੁਰੂ ਹੋ ਗਏ ਸਨ; ਅਰ ਉਨ੍ਹਾਂ ਦੇ ਵੇਲੇ ਤੋਂ ਹੀ ਸਿੱਖਾਂ ਨੂੰ ਸਰੀਰਕ ਤੌਰ 'ਤੇ ਤਿਆਰ-ਬਰ-ਤਿਆਰ ਤੇ ਰਿਸ਼ਟ-ਪੁਸ਼ਟ ਰੱਖਣ ਦਾ ਪ੍ਰੋਗਰਾਮ ਗੁਰੂ-ਦਰਬਾਰ ਵਿੱਚ ਬਣ ਗਿਆ ਸੀ। ਲੰਗਰ ਵਿੱਚ 'ਖੀਰ ਘਿਆਲੀ' ਤੇ ਆਮਿਖ (ਮਾਸ) ਵਗ਼ੈਰਾ ਦਾ ਵਰਤਾਇਆ ਜਾਣਾ ਅਰ ਖਡੂਰ ਸਾਹਿਬ ਵਿੱਚ ਗੁਰਦੁਆਰਾ ਮੱਲ-ਅਖਾੜਾ ਇਨ੍ਹਾਂ ਗੱਲਾਂ ਦੇ ਹੀ ਪ੍ਰਤੀਕ ਸਨ। ਵੈਸੇ ਤਾਂ ਮਾਸ ਤੇ ਘਾਸ ਖਾਣ ਦਾ ਵਹਿਮ ਦੂਰ ਕਰਨ ਲਈ ਪਹਿਲੇ ਸਤਿਗੁਰਾਂ ਨੇ ਕੁਰਕੇਤਰ ਵਿੱਚ ਸੂਰਜ ਗ੍ਰਹਿਣ ਵੇਲੇ ਮਿਰਗ ਦੇ ਮਾਸ ਦੀ ਹਾਂਡੀ ਚੜ੍ਹਾ ਕੇ ਪਾਂਡਿਆਂ ਦੇ ਸ਼ੰਕੇ ਨਵਿਰਤ ਕਰ ਦਿੱਤੇ ਸਨ।

ਸਤਿਗੁਰੂ ਨਾਨਕ ਪਾਤਸ਼ਾਹ ਦਾ ਮਾਰਗ ਚਾਉ, ਉਤਸ਼ਾਹ, ਉਮਾਹ, ਟਹਿਲ, ਸੇਵਾ ਤੇ ਪਰਉਪਕਾਰ ਵਿੱਚ ਅਨੰਦਮਈ ਚੜ੍ਹਦੀ-ਕਲਾ ਵਾਲਾ ਜੀਵਨ ਬਤੀਤ ਕਰਨ ਦਾ ਹੈ। 'ਚਰਨ ਗੁਰ ਮੀਠੇ' ਫੜ ਕੇ, 'ਅਕਾਲ ਪੁਰਖ ਕੀ ਰੱਛਾ ਹਮਨੈ' ਦੀ ਓਟ ਲੈ ਕੇ, ਨਿਰਭਉ ਹੋ ਕੇ ਵਿਚਰਨ ਦਾ ਹੈ। ਐਸਾ ਜੀਵਨ ਭੀ ਕਿਸ ਅਰਥ, ਜਿਸ ਵਿੱਚ ਨਾ ਕਿਸੇ ਚੰਗੇ ਦਾ ਭਲਾ ਹੋਵੇ ਅਰ ਨਾ ਮਾੜੇ ਨੂੰ ਰੋਕ ਪਵੇ! ਦਸਵੇਂ ਸਤਿਗੁਰੂ 'ਬਚਿਤ੍ਰ ਨਾਟਕ' ਵਿੱਚ ਫ਼ੁਰਮਾਉਂਦੇ ਹਨ:

ਕਬਹੂੰ ਰਣ ਜੂਝਯੋ ਨਹੀ,
ਕਛੁ ਦੈ ਜਸੁ ਨਹੀ ਲੀਨ।।
ਗਾਂਵ ਬਸਤ ਜਾਨਯੋ ਨਹੀ,
ਜਮ ਸੋ ਕਿਨ ਕਹਿ ਦੀਨ।।

(ਦਸਮ ਗ੍ਰੰਥ ਸਾਹਿਬ, ਪੰਨਾ ੭੨)

ਜਿਊਣਾ ਐਸਾ ਹੋਣਾ ਚਾਹੀਦਾ ਹੈ ਕਿ ਜਿਸ ਨਾਲ ਅਸੀਂ ਆਪਣੇ ਗੁਰਦੇਵ ਅਰ ਅਕਾਲ ਪੁਰਖ ਦੀ ਦਰਗਾਹ ਵਿੱਚ ਖਿੜੇ-ਮੱਥੇ, ਸੁਰਖ਼ਰੂ ਟਹਿਕਦੇ ਹੋਏ ਹਾਜ਼ਰ ਹੋ ਸਕੀਏ। ਫ਼ਾਰਸੀ ਦੇ ਇਕ ਸ਼ਾਇਰ ਨੇ ਕਿਹਾ ਹੈ ਕਿ "ਯਾਦ ਰੱਖ ਜਦ ਤੂੰ ਜੰਮਿਆ ਸੀ ਤਾਂ ਲੋਕ ਖ਼ੁਸ਼ੀਆਂ ਮਨਾਉਂਦੇ ਸਨ ਅਰ ਤੂੰ ਰੋਂਦਾ ਸੀ। ਐਸਾ ਜੀਵਨ ਜੀਅ ਕੀ ਤੇਰੇ ਐਥੋਂ ਚੜ੍ਹਾਈ ਕਰਨ ਵੇਲੇ ਲੋਕ ਰੋਂਦੇ ਹੋਣ ਅਰ ਤੂੰ ਖ਼ੁਸ਼ ਹੋਵੇਂ।" ਉਸ ਸ਼ਿਅਰ ਦਾ ਪਾਠ ਇਉਂ ਅੰਕਿਤ ਹੈ:

ਯਾਦ ਦਰੀ ਕਿ ਵਕਤਿ ਜ਼ਾਦਿਨ ਤੋ,

ਹਮਾਂ ਖ਼ੰਦਾਂ ਬੁਦੰਦ ਤੂ ਗਿਰਯਾਂ।
ਆਂ ਚੁਨਾਂ ਜ਼ੀ ਕਿ ਬਾਅਦ ਮਰਦਨਿ ਤੋ,
ਹਮਾਂ ਗਿਰਯਾਂ ਸ਼ਵੰਦ ਤੂੰ ਖੰਦਾਂ।

ਜਿਸ ਤਰ੍ਹਾਂ ਕਿ 'ਬਚਿਤ੍ਰ ਨਾਟਕ' ਵਿੱਚ ਲਿਖਿਆ ਹੈ :

ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ॥ ੧੬॥

(ਦਸਮ ਗ੍ਰੰਥ ਸਾਹਿਬ, ਪੰਨਾ ੫੪)

ਸਤਿਗੁਰੂ ਨਾਨਕ ਪਾਤਸ਼ਾਹ ਦੇ ਮਾਰਗ ਦਾ ਤਾਤਪਰਜ ਛੇਵੇਂ ਨਾਨਕ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਨੇ ਜਦ ਦੱਖਣੀ ਸਾਧੂ, ਰਾਮਦਾਸ ਸਮਰੱਥ, ੧੬੩੪ ਈਸਵੀ ਦੇ ਕਰੀਬ ਹਜ਼ੂਰ ਦੇ ਦਰਸ਼ਨਾਂ ਨੂੰ ਆਇਆ ਤਾਂ ਐਉਂ ਦੱਸਿਆ ਹੈ :

> "ਏਕ ਬੇਰ 'ਗੁਰੂ ਜੀ ਕਸ਼ਮੀਰ ਮੇਂ ਟਿਕੇ ਥੇ। ਤਹਾਂ ਇਕ ਸਾਧੂ ਦੀਦਾਰ ਕੋ ਆਇਆ। ਦੱਖਣੀ ਥਾ, ਨਾਮ ਰਾਮਦਾਸ। ਤਬ ਗੁਰੂ ਜੀ ਸ਼ਿਕਾਰ ਖੇਲਤੇ ਆਵਤੇ ਥੇ, ਘੋੜੇ ਪਰ ਅਸਵਾਰ, ਸਾਥ ਸਿੱਖ ਸੰਗਤ ਬਹੁਤ ਥੀ। ਪ੍ਰਸ਼ਨ ਕੀਤਾ : "ਹਉਂ ਸੁਣਿਆ ਥਾ ਗੁਰੂ ਨਾਨਕ ਕੀ ਗੱਦੀ ਪਰ ਬੈਠਾ ਹੈਂ। ਨਾਨਕ ਗੁਰੂ ਤਿਆਗੀ ਸਾਧੂ ਥੇ, ਤੁਮ ਸ਼ਸਤ੍ਰ ਧਾਰਨ ਕਰੇ ਹੈਂ। ਘੋੜੇ ਫ਼ੌਜ ਰਖੀ ਹੈ। ਸਚਾ ਪਾਤਿਸ਼ਾਹ ਕਹਾਵਤਾ ਹੈਂ, ਕੈਸਾ ਸਾਧੂ ਹੈਂ"? ਗੁਰੂ ਹਰਿਗੋਬਿੰਦ ਕਿਹਾ : 'ਬਾਤਨ ਫ਼ਕੀਰੀ, ਜ਼ਾਹਿਰ ਅਮੀਰੀ; ਸ਼ਸਤ੍ਰ ਗਰੀਬ ਕੀ ਰੱਖਿਆ, ਜਰਵਾਨੇ ਕੀ ਭਖਿਆ। ਬਾਬਾ ਨਾਨਕ ਸੰਸਾਰ ਨਹੀਂ ਤਿਆਗਿਆ ਥਾ, ਮਾਇਆ ਤਿਆਗੀ ਥੀ'। ਰਾਮਦਾਸ ਪ੍ਰਸੰਨ ਹੋਇਆ। ਕਹਿਆ: 'ਯਹ ਹਮਾਰੇ ਮਨ ਭਾਵਤੀ ਹੈ'। ਐਸੇ ਹੀ ਗ੍ਰਿਹਸਤ ਬਾਰੇ ਇਕ ਪ੍ਰਸ਼ਨ ਦੇ ਉੱਤਰ ਵਿਚ ਸਤਿਗੁਰਾਂ ਨੇ ਫ਼ਰਮਾਇਆ : "ਅਉਰਤ ਈਮਾਨ, ਦਉਲਤ ਗੁਜ਼ਰਾਨ, ਪੁੱਤਰ ਨਿਸ਼ਾਨ।"

ਇਹੋ ਸਿੱਖਿਆ ਰਾਮਦਾਸ ਸਮੱਰਥ ਨੇ ਜਦ ਉਹ ਸ਼ਿਵਾ ਜੀ ਮਰੱਹਟੇ ਦਾ ਸਿੱਖਿਆਦਾਤਾ ਪੂਜ ਬਣਿਆ ਤਾਂ ਉਸ ਨੂੰ ਦ੍ਰਿੜ੍ਹ ਕਰਾਈ।

ਗੁਰੂ-ਸਮੇਂ ਦੇ ਪਿਛਲੇ ਸੌ ਸਾਲਾਂ ਵਿੱਚ ਸਤਿਗੁਰਾਂ ਨੇ ਹੋਰ ਪੰਜ ਜਾਮੇ ਧਾਰ ਕੇ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਮੀਰੀ-ਪੀਰੀ ਦੇ ਮਾਰਗ ਉਪਰ ਅਮਲੀ ਤੌਰ 'ਤੇ ਚਲਣ ਦੀ ਅਗਵਾਈ ਤੇ ਸਿੱਖਿਆ ਦਿੱਤੀ; ਮਿਸਾਲਾਂ ਕਾਇਮ ਕੀਤੀਆਂ, ਧਰਮ ਤੇ ਅਸੂਲਾਂ ਦੀ ਖ਼ਾਤਰ ਕੁਰਬਾਨੀਆਂ ਦੇ ਦੇਣ ਦੇ ਪੂਰਨੇ ਪਾਏ ਅਰ ਸੇਵਾ, ਪਰਉਪਕਾਰ ਤੇ ਲੋੜਵੰਦਾਂ

ਦੀ ਬਾਹੁੜੀ ਕਰਨ ਲਈ ਆਪਾ ਵਾਰਨਾ ਸਿਖਾਇਆ ਅਤੇ ਇਹ ਸਿੱਖਿਆ ਦ੍ਰਿੜ੍ਹ ਕਰਾਈ ਕਿ ਜ਼ਬਰ ਅਰ ਧੱਕੇ ਮੂਹਰੇ ਨਹੀਂ ਝੁਕਣਾ। ਇਸ ਦਾ ਡੱਟ ਕੇ ਮੁਕਾਬਲਾ ਕਰਨਾ, ਧਰਮ ਦਾ ਵੱਡਾ ਅੰਗ ਤੇ ਫ਼ਰਜ਼ ਕਾਇਮ ਕਰ ਦਿੱਤਾ।

ਹੱਤਾ ਕਿ ਜੋ ਇਸ ਕਲਿਪ ਬਰਿਛ ਦਾ ਬੀਜ ਸਤਿਗੁਰੂ ਨਾਨਕ ਪਾਤਸ਼ਾਹ ਨੇ ਬੀਜਿਆ ਸੀ ਅਰ ਮਾਣਸ ਤੋਂ ਦੇਵਤੇ ਬਣਾਉਣ ਦਾ ਟੀਚਾ ਥਾਪਿਆ ਸੀ, ਉਹ ਕਲੂ-ਕੀ-ਧਿਰ, ਪੰਥ ਦੇ ਵਾਲੀ ਵੇਲੇ ਫਲ ਲੈ ਆਇਆ। ਮੀਰੀ ਪੀਰੀ ਦੀਆਂ ਦੋ ਤੇਗ਼ਾਂ ਦਸਮੇਸ਼ ਨਾਨਕ ਪਾਤਸ਼ਾਹ ਦੇ ਹੱਥ ਵਿੱਚ ਇਕ ਦੋ-ਧਾਰਾ ਖੰਡੇ ਦਾ ਰੂਪ ਧਾਰਨ ਕਰ ਕੇ ਚਮਕੀਆਂ ਅਰ ਦੇਵਤੇ ਖ਼ਾਲਸੇ ਦੇ ਰੂਪ ਵਿੱਚ ੧੬੯੯ ਵਿੱਚ ਪ੍ਰਗਟ ਹੋ ਗਏ। ਇਹ ਦੇਵਤੇ ਉਨ੍ਹਾਂ ਦੇਵਤਿਆਂ ਵਰਗੇ ਨਹੀਂ ਸਨ ਜੋ ਆਪਣੀ ਰੱਖਿਆ ਭੀ ਆਪ ਨਾ ਕਰ ਸਕੇ ਅਰ ਜਿਨ੍ਹਾਂ ਨੇ ਦੇਵੀ ਪਾਸ ਜਾ ਕੇ ਪਨਾਹ ਮੰਗੀ ਸੀ। ਇਹਨਾਂ ਦੇਵਤਿਆਂ ਨੇ ਨਾ ਸਿਰਫ਼ ਆਪਣੀ ਰੱਖਿਆ ਕੀਤੀ ਬਲਕਿ ਹੋਰ ਭੀ ਮਜ਼ਲੂਮਾਂ, ਨਿਮਾਣਿਆਂ ਤੇ ਲਿਤਾੜਿਆਂ ਨੂੰ ਬਚਾਇਆ ਅਰ ਮੁਲਕ ਉਪਰ ਜਬਰ ਦਾ ਰਾਜ ਖ਼ਤਮ ਕੀਤਾ।

ਪਹਿਲਾਂ ਜੋ ਅਕਾਲ-ਪੁਰਖ ਵਲੋਂ ਮਹਾਂਪੁਰਸ਼ ਇਸ ਸੰਸਾਰ ਵਿੱਚ ਲੋਕਾਂ ਦੇ ਉਧਾਰ ਲਈ ਆਉਂਦੇ ਰਹੇ, ਉਹ ਗੁਰੂ ਜੋਤਿ ਦੀ ਤਾਬਿਆ ਆਉਂਦੇ ਅਰ ਸੰਸਾਰ ਨੂੰ ਅਕਾਲੀ ਪੈਗ਼ਾਮ ਸੁਣਾ ਕੇ, ਸਹੀ ਰਸਤਾ ਦਸ ਕੇ ਵਾਪਸ ਚਲੇ ਜਾਂਦੇ ਰਹੇ ਪਰ ਸਤਿਗੁਰੂ ਨਾਨਕ ਪਾਤਸ਼ਾਹ ਜੋ ਗੁਰੁਤਾ ਪਰਮ ਪੁਰਖ ਪਾਸੋਂ ਲੈ ਕੇ ਆਏ, ਉਹ ਵਾਪਸ ਨਹੀਂ ਲੈ ਕੇ ਗਏ। ਪਾਤਰ ਦੀ ਪ੍ਰੀਖਿਆ ਲੈ ਕੇ, ਗੁਰੁਤਾ ਅੱਗੇ ਸਉਂਪਦੇ ਚਲੇ ਆਏ। ਚੇਲਾ ਗੁਰੂ ਬਣਦਾ ਚਲਾ ਆਇਆ। 'ਜੋਤਿ', 'ਜੁਗਤਿ' ਤੇ 'ਕਾਇਆ' ਗੁਰੁਤਾ ਦੇ ਤਿੰਨੇ ਅੰਗ ਇੱਕੋ ਗੁਰੂ-ਵਿਅਕਤੀ ਵਿੱਚ ਇੱਕਠੇ ਰਹੇ। ਦਸਮੇਂ ਗੁਰੂ ਨਾਨਕ ਵੇਲੇ ਇਹ ਪਰਪਾਟੀ ਅੰਤਮ ਰੂਪ ਧਾਰ ਗਈ, ਜਦ ਸੰਨ ੧੬੯੯ ਵਿੱਚ ਸਤਿਗੁਰੂ ਨਾਨਕ ਨੇ ਆਪਣੇ ਦਸਮੇਂ ਜਾਮੇ ਵਿਚ ਦੇਹਧਾਰੀ ਗੁਰੂ ਦਾ ਸਿਲਸਿਲਾ ਆਪਣੇ ਬਾਅਦ ਬੰਦ ਕਰ ਦਿੱਤਾ ਅਰ 'ਜੋਤਿ' ਗੁਰਬਾਣੀ ਸ਼ਬਦ ਵਿੱਚ ਪ੍ਰਧਾਨ ਕਰ ਕੇ, ਇਸ ਦੀ ਤਾਬਿਆ ਖ਼ਾਲਸੇ ਨੂੰ ਤੇਗ਼ ਦੀ ਧਾਰ ਉਤੇ ਪਰਖ ਕੇ 'ਜੁਗਤਿ' ਉਸ ਦੇ ਸਪੁਰਦ ਕਰ ਕੇ ਗੁਰੁਤਾ ਹਮੇਸ਼ਾਂ ਵਾਸਤੇ ਉਸ ਨੂੰ ਸਉਂਪ ਦਿੱਤੀ ਅਰ ਆਪਣੇ ਸਿੰਘ ਸਜਾਏ ਪੰਜ ਪਿਆਰਿਆਂ ਤੋਂ ਆਪ ਅੰਮ੍ਰਿਤ ਦੀ ਦਾਤ ਲੈ ਕੇ 'ਆਪੇ ਗੁਰ ਚੇਲਾ' ਬਣ ਗਏ :

ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।

(ਵਾਰ ੪੧ ਭਾਈ ਗੁਰਦਾਸ ਦੂਜਾ)

ਦੁਨੀਆਂ ਦੇ ਇਤਿਹਾਸ ਵਿੱਚ ਅਗੇ ਧਾਰਮਕ ਆਗੂ ਮਹਾਂ ਪੁਰਸ਼ ਆਪਣੇ ਚੇਲਿਆਂ, ਮੁਰੀਦਾਂ, ਸ਼ਿਸ਼ਾਂ ਨੂੰ ਭੇਡਾਂ-ਬੱਕਰੀਆਂ ਦੇ ਇੱਜੜ ਯਾ ਗਊਆਂ-ਭੈਸਾਂ ਦੇ ਵੱਗ ਵਾਂਗ ਹੀ ਸਮਝਦੇ ਅਰ ਹੱਕਦੇ ਆਏ ਸਨ। ਇਹ ਕ੍ਰਿਸ਼ਮਾ ਪਹਿਲੀ ਵਾਰ ਗੁਰੂ ਨਾਨਕ

ਦੇ ਘਰੋਂ-ਦਰੋਂ ਹੀ ਦੇਖਣ ਵਿੱਚ ਆਇਆ ਕਿ ਪਾਰਸ ਨੂੰ ਲੋਹਾ ਛੁਹ ਕੇ ਪਾਰਸ ਹੀ ਕਿਵੇਂ ਬਣ ਜਾਂਦਾ ਹੈ ਜਦ ਸਤਿਗੁਰੂ, ਪੰਥ ਦੇ ਵਾਲੀ, ਨੇ ਆਪਣੇ ਸਿਰਜੇ ਖ਼ਾਲਸੇ ਬਾਬਤ ਐਸੇ ਬਚਨ ਕੀਤੇ :

ਖ਼ਾਲਸਾ ਮੇਰੋ ਰੂਪ ਹੈ ਖ਼ਾਸ
ਖ਼ਾਲਸੇ ਮਹਿ ਹਉ ਕਰੋ ਨਿਵਾਸ।
ਖ਼ਾਲਸਾ ਮੇਰੋ ਇਸ਼ਟ ਸੁਹਿਰਦ।
ਖ਼ਾਲਸਾ ਮੇਰੋ ਕਹੀਅਤ ਬਿਰੁਦ।
ਖ਼ਾਲਸਾ ਮੇਰੋ ਮਿਤ੍ਰ ਸਖਾਈ
ਖ਼ਾਲਸਾ ਮਾਤ ਪਿਤਾ ਸੁਖਦਾਈ।
ਖ਼ਾਲਸਾ ਮੇਰੋ ਭਵਨ ਭੰਡਾਰਾ
ਖ਼ਾਲਸੇ ਕਰ ਮੇਰੋ ਸਤਿਕਾਰਾ।
ਖ਼ਾਲਸਾ ਮੇਰੋ ਧਰਮ ਅਰ ਕਰਮ
ਖ਼ਾਲਸਾ ਮੇਰੋ ਭੇਦ ਨਿਜ ਮਰਮ।

('ਸਰਬ ਲੋਹ' ਵਿੱਚੋਂ)

ਐਥੋਂ ਤਕ ਕਿ

ਖ਼ਾਲਸਾ ਮੇਰੋ ਸਤਿਗੁਰ ਪੂਰਾ।
ਖ਼ਾਲਸਾ ਮੇਰੋ ਸੱਜਨ ਸੂਰਾ।
ਉਪਮਾ ਖ਼ਾਲਸੇ ਜਾਤ ਨ ਕਹੀ।
ਜਿਹਵਾ ਏਕ ਪਾਰ ਨਹਿ ਲਹੀ।
ਹਉ ਖ਼ਾਲਸੇ ਕੋ ਖਾਲਸਾ ਮੇਰੋ।
ਓਤ ਪੋਤ ਸਾਗਰ ਬੂੰਦੇਰੋ।

('ਸਰਬ ਲੋਹ' ਵਿੱਚੋਂ)

ਫਿਰ ਇਥੋਂ ਤਕ ਹੁਕਮ ਫ਼ਰਮਾਏ ਕਿ

ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,
ਨਹੀਂ ਮੋ ਸੇ ਗਰੀਬ ਕ੍ਰੋਰ ਪਰੇ।।

ਤਥਾ :

ਮੋ ਗ੍ਰਿਹਿ ਮੈਂ ਮਨ ਤੇ ਤਨ ਤੇ,
ਸਿਰ ਲਉ ਧਨ ਹੈ ਸਭ ਇਨਹੀ ਕੋ।।

(ਦਸਮ ਗ੍ਰੰਥ ਸਾਹਿਬ, ਪੰਨਾ ੭੧੭)

ਨਾਂਦੇੜ ਜਾ ਕੇ ਸਤਿਗੁਰਾਂ ਨੇ ਇਹ ਨਿਰਣਾ ਭੀ ਕਰ ਦਿੱਤਾ ਤਾਂ ਕਿ ਕੋਈ

ਗ਼ਲਤ-ਫ਼ਹਿਮੀ ਲਈ ਗੁੰਜ਼ਾਇਸ਼ ਹੀ ਨਾ ਰਹੇ ਕਿ ਗੁਰ-ਸ਼ਬਦ ਕੇਵਲ ਉਹ ਹੈ ਜੋ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਸੁਰੱਖਯਤ ਹੈ। ਐਉਂ ਸਤਿਗੁਰੂ ਨਾਨਕ ਦੇ ਮਾਰਗ ਦਾ ਪਾਂਧੀ ਗੁਰੂ ਦਾ ਲੜ ਫੜੀ, 'ਚਰਨ ਗੁਰ ਮੀਠੇ' ਨੂੰ ਚੰਬੜਿਆ, ਸੁਰਤ ਗੁਰੁ-ਸ਼ਬਦ ਵਿੱਚ ਟਿਕਾਈ, ਵਿਚੇ ਗ੍ਰਿਹਿ ਉਦਾਸੀ, ਨਿਰਭਉ ਤੇ ਨਿਰਵੈਰ, ਮਗਨ ਹੋਇਆ, ਖ਼ੁਸ਼ਬੂ ਫੈਲਾਉਂਦਾ, ਸੇਵਾ ਤੇ ਪਰਉਪਕਾਰ ਕਰਦਾ, ਦੁਸ਼ਟਾਂ ਦਾ ਦਮਨ ਕਰਦਾ, ਰਜ਼ਾ ਵਿੱਚ ਰਾਜ਼ੀ, ਕਰਤਾਰ ਦਾਤਾਰ ਦੇ ਸ਼ੁਕਰਾਨੇ ਵਿੱਚ ਗੁਣ ਗਾਉਂਦਾ, ਚੜ੍ਹਦੀ ਕਲਾ ਵਿੱਚ ਆਪਣੀ ਜਗਤ-ਯਾਤਰਾ ਸਫ਼ਲ ਕਰਦਾ ਹੈ।

## ੪

ਸਤਿਗੁਰੂ ਨਾਨਕ ਦਾ ਮਾਰਗ ਇਕ ਗਿਆਨਾਰਵੀ ਦਾ ਪੰਥ ਹੈ। ਇਹ ਨਾ ਗ਼ਮੀ ਵਿੱਚ ਗ਼ਲਤਾਨ ਹੋਣ ਦਿੰਦਾ ਹੈ ਅਰ ਨਾ ਹੀ ਖ਼ੁਸ਼ੀ ਵਿਚ ਮੱਛਰਣ। ਇਸ ਮਾਰਗ ਦੇ ਪਾਂਧੀ ਨੇ ਰਾਜ-ਜੋਗ ਕਮਾਉਣਾ ਹੈ, ਰਸਿਕ ਬੈਰਾਗੀ ਹੋਣਾ ਹੈ, ਗ੍ਰਿਹਸਤ ਵਿੱਚ ਉਦਾਸ ਰਹਿਣਾ ਹੈ ਤੇ ਸੰਤ-ਸਿਪਾਹੀ ਬਣਨਾ ਹੈ। 'ਧਰਮ ਚਲਾਵਨ, ਸੰਤ ਉਬਾਰਨ', 'ਦੁਸ਼ਟ ਸਭਨ ਕੋ ਮੂਲ ਉਪਾਰਨ' ਇਸ ਦਾ ਮਿਸ਼ਨ ਹੈ। ਇਹਦੇ ਲਈ ਸਿਧਾਂਤਕ ਤੇ ਮੂਲਿਕ ਜ਼ਰੂਰੀ ਗੱਲ ਇਹ ਹੈ ਕਿ ਮਨੁੱਖ ਦੀ ਅੰਤਰਾਤਮਕ ਸੁਤੰਰਤਾ (inner autonomy of man) ਸਦਾ ਸੁਰੱਖਿਅਤ ਰੱਖੀ ਜਾਵੇ। ਕੋਈ ਐਸਾ ਰਾਜਸੀ ਜਾਂ ਸਮਾਜੀ ਬੰਧਨ ਵਿਧਾਨ ਨਹੀਂ ਹੋਣਾ ਚਾਹੀਦਾ, ਜਿਸ ਦਾ ਨਤੀਜਾ ਮਨੁੱਖ ਨੂੰ ਮਨੁੱਖ ਦੇ ਅਧੀਨ ਕਰਦਾ ਹੋਵੇ। ਇਨਸਾਨ ਦੀ ਸਹੀ ਨਿਜਾਤ ਵਿਦਿਆ, ਆਤਮ-ਨਿਰਮਯ, ਪੂਰਨ ਸ਼ਖ਼ਸੀ ਆਜ਼ਾਦੀ, ਧਰਮ-ਗ੍ਰਹਣ ਅਰ ਆਪਾ-ਚੀਨਣ ਤੇ ਹਕੀਕਤ-ਸ਼ਨਾਸੀ ਤਥਾ ਆਤਮ-ਵਿਕਾਸ ਰਾਹੀਂ ਹੀ ਹੋਵੇਗੀ। ਇਹੋ ਸਿੱਖੀ ਦੀਆਂ ਬੁਨਿਆਦਾਂ ਹਨ।

ਸਤਿਗੁਰੂ ਨਾਨਕ ਪਾਤਸ਼ਾਹ ਦੀ ਅਗਵਾਈ, ਉਪਦੇਸ਼ ਤੇ ਹਦਾਇਤ ਅਤੇ ਆਪਣਾ ਜੀਵਨ ਢਾਲਣ ਲਈ ਸਤਿਗੁਰਾਂ ਦੀ ਬਾਣੀ ਪੜ੍ਹਨੀ, ਸੁਣਨੀ, ਸਮਝਣੀ ਤੇ ਮਨ ਵਿੱਚ ਵਸਾਉਣੀ ਪੈਂਦੀ ਹੈ। ਆਪਣੀ ਬਾਣੀ ਜੋ 'ਜਗਤ ਜਲੰਦੇ' ਦੀ ਕਲਯਾਣ ਹਿਤ ਉਹ ਸਾਨੂੰ ਅਸਲ ਰੂਪ ਵਿੱਚ ਬਖ਼ਸ਼ ਗਏ ਹਨ, ਇਹ ਭੀ ਸੰਸਾਰ ਦੇ ਇਤਿਹਾਸ ਵਿੱਚ ਅਦੁੱਤੀ ਹੀ ਮਿਸਾਲ ਹੈ। ਨਹੀਂ ਤਾਂ ਕੋਈ ਧਰਮ-ਗਰੰਥ ਕਿਸੇ ਧਰਮ ਦੇ ਬਾਨੀ ਦਾ ਆਪਣਾ ਜਾਂ ਆਪਣੀ ਹਿਯਾਤ ਵਿੱਚ ਤਿਆਰ ਕਰਵਾਇਆ ਹੋਇਆ ਹੈ ਹੀ ਨਹੀਂ, ਸਿਵਾਏ 'ਸ੍ਰੀ ਗੁਰੂ ਗਰੰਥ ਸਾਹਿਬ' ਦੇ। 'ਤਉਰੇਤ' ਮੂਸਾ ਨੇ ਨਹੀਂ ਲਿਖੀ, ਨਾ ਹੀ 'ਅੰਜੀਲ' ਹਜ਼ਰਤ ਈਸਾ ਨੇ ਲਿਖੀ ਯਾ ਲਿਖਵਾਈ! 'ਕੁਰਾਨ' ਹਜ਼ਰਤ ਮੁਹੰਮਦ ਸਾਹਿਬ ਵੇਲੇ ਨਹੀਂ ਲਿਖਿਆ ਗਿਆ ਅਰ ਨਾ ਹੀ 'ਗੀਤਾ' ਸ੍ਰੀ ਕ੍ਰਿਸ਼ਨ ਮਹਾਰਾਜ ਸਾਹਿਬ ਵੇਲੇ, ਜਾਂ 'ਰਾਮਾਯਣ' ਮਹਾਰਾਜ ਰਾਮਚੰਦਰ ਨੇ ਲਿਖੀ ਜਾਂ ਲਿਖਵਾਈ। ਐਸੇ ਹੀ ਬੁਧ

ਮੱਤ ਵਾਲਿਆਂ ਦਾ ਧਰਮ-ਗਰੰਥ ਮਹਾਤਮ ਬੁੱਧ ਤੋਂ ਕੋਈ ਚਾਰ ਸੌ ਸਾਲ ਬਾਅਦ ਲਿਖਿਆ ਗਿਆ ਅਰ ਵੇਦਾਂ ਦੇ ਲਿਖਣ ਵਾਲਿਆਂ ਦਾ ਤਾਂ ਕੋਈ ਸਹੀ ਪਤਾ ਹੀ ਨਹੀਂ ਹੈ। ਇਹ ਵਿਸ਼ੇਸ਼ਤਾ ਤਾਂ ਸਤਿਗੁਰੂ ਨਾਨਕ ਪਾਤਸ਼ਾਹ ਵਿੱਚ ਹੀ ਸੀ ਕਿ ਸਾਨੂੰ ਸਹੀ ਸੋਧ ਹਮੇਸ਼ਾਂ ਮਿਲਦੀ ਰਹਿਣ ਵਾਸਤੇ ਜੋ ਬਾਣੀ ਤਥਾ ਗੁਰੁ-ਸ਼ਬਦ ਉਨ੍ਹਾਂ ਨੂੰ ਅਕਾਲ ਪੁਰਖ ਵਲੋਂ ਆਉਂਦਾ, ਵਹੀ ਨਾਜ਼ਲ ਹੁੰਦੀ, ਉਹ ਹਜ਼ੂਰ ਨੇ ਖ਼ੁਦ ਨੋਟ ਕਰ ਕੇ ਸੁਰੱਖਿਯਤ ਕਰਨੀ ਸ਼ੁਰੂ ਕਰ ਦਿੱਤੀ। ਹਰ ਉਦਾਸੀ ਵਿੱਚ ਹਰ ਵੇਲੇ ਹਜ਼ੂਰ ਦੇ ਹੱਥ ਵਿੱਚ ਆਸਾ ਅਰ ਕੱਛ ਵਿੱਚ ਕਿਤਾਬ ਇਹੋ ਬਾਣੀ ਨੋਟ ਕਰਨ ਲਈ ਹੁੰਦੀ।

ਸਿੱਖ ਮੱਤ ਦੇ ਬਾਨੀ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਰਾਹੀਂ ਜੋ ਅਕਾਲੀ ਬਾਣੀ ਇਉਂ ਪ੍ਰਾਪਤ ਹੋਈ ਹੈ, ਉਸ ਦਾ ਸੰਗ੍ਰਹਿ ਕਰ ਕੇ ਜੋ ਉੱਤਮ, ਸੁਚੱਜਾ ਤੇ ਆਲਮਾਨਾ ਨਿਖਾਰ, ਭਾਵਾਰਥ, ਸ਼ਬਦਾਰਥ, ਵੇਰਵਾ, ਵਿਉਂਤ, ਜਾਣ-ਪਛਾਣ ਤੇ ਬਿਓਰਾ ਇਸ ਕਿਤਾਬ ਵਿੱਚ ਗੁਰਮੁਖਿ ਪਿਆਰੇ, ਡਾਕਟਰ ਹਰਨਾਮ ਸਿੰਘ ਜੀ ਸ਼ਾਨ ਨੇ ਕਰਨ ਦਾ ਉੱਦਮ ਕੀਤਾ ਹੈ, ਉਹ ਹਰ ਤਰ੍ਹਾਂ ਪ੍ਰਸੰਸਾਯੋਗ ਹੈ। ਇਸ ਤਰ੍ਹਾਂ ਦੀ ਵਿਉਂਤ ਇਹ ਪਹਿਲੀ ਹੈ ਜੋ ਮੇਰੇ ਨਜ਼ਰੀਂ ਪਈ ਹੈ। ਇਹ ਸਤਿਗੁਰਾਂ ਦੀ ਖ਼ਾਸ ਮਿਹਰ ਹੈ ਜੋ ਐਸੀ ਸੇਵਾ ਦਾ ਅਵਸਰ ਡਾਕਟਰ ਸ਼ਾਨ ਜੀ ਨੂੰ ਬਖ਼ਸ਼ਿਆ ਹੈ; ਅਉਰ ਉਨ੍ਹਾਂ ਨੇ ਪੂਰਨ ਯੋਗਤਾ, ਵਿਦਵਤਾ, ਲਗਨ ਤੇ ਭਾਵਨਾ ਨਾਲ ਨਿਭਾਇਆ ਹੈ। ਡਾਕਟਰ ਸ਼ਾਨ ਕਿਸੇ ਜਾਣ-ਪਛਾਣ ਕਰਾਉਣ ਦੇ ਮੁਹਤਾਜ ਨਹੀਂ ਹਨ। ਵਿਦਵਾਨਾਂ ਦੇ ਜਗਤ ਵਿਚ ਅਰ ਪੰਥ ਵਿੱਚ ਉਨ੍ਹਾਂ ਨੂੰ ਕਉਣ ਨਹੀਂ ਜਾਣਦਾ ਅਰ ਕਿਸ ਦੇ ਹਿਰਦੇ ਵਿੱਚ ਉਨ੍ਹਾਂ ਲਈ ਸਤਿਕਾਰ, ਪਿਆਰ ਤੇ ਗੌਰਵਤਾ ਨਹੀਂ ਹੈ? ਮੁਲਕ ਦੀ ਵੰਡ ਪਿਛੋਂ ਜਦ ਲਾਹੌਰ ਤੋਂ ਪੰਜਾਬ ਯੂਨੀਵਰਸਿਟੀ ਸ਼ਿਮਲੇ ਆਈ ਤਾਂ ਉਦੋਂ ਹੀ ਮੈਨੂੰ ਇਹਨਾਂ ਦੇ ਮਿਲਣ ਤੇ ਨੇੜੇ ਹੋਣ ਦਾ ਮਾਣ ਪ੍ਰਾਪਤ ਹੋਇਆ ਜੋ ਹਮੇਸ਼ਾਂ ਹੀ ਵਧਦਾ ਤੇ ਗੂੜ੍ਹਾ ਹੀ ਹੁੰਦਾ ਆਇਆ ਹੈ। ਆਪ ਨੇ ਜੋ ਵਿਦਿਆ ਦੇ ਖੇਤਰ ਵਿੱਚ ਹਿੰਦੁਸਤਾਨ ਅਰ ਬਦੇਸ਼ਾਂ ਵਿੱਚ ਭੀ ਘਾਲਣਾਂ ਘਾਲੀਆਂ ਹਨ, ਉਹ ਸ਼ਲਾਘਾਯੋਗ ਹਨ। ਤਿੰਨ ਸਾਲ ਲਾ ਕੇ ਲੰਡਨ ਤੋਂ ਪੀ-ਐਚ. ਡੀ. ਹਾਸਲ ਕੀਤੀ ਅਰ ਪੈਰਸ ਤੋਂ ਐਮ.ਐਸ.ਏ. ਦੀ ਪਦਵੀ ਪ੍ਰਾਪਤ ਕੀਤੀ, ਅਰ ਯੋਰਪ, ਅਮਰੀਕਾ, ਆਸਟ੍ਰੇਲੀਆ ਤੇ ਮਿਸਰ, ਈਰਾਨ ਵਗੈਰਾ ਵਿੱਚ ਇਸ ਸ਼ਾਨ ਨਾਲ ਨਾਮਨਾ ਖਟਿਆ ਹੈ ਅਰ ਸਤਿਗੁਰ ਨਾਨਕ ਪਾਤਸ਼ਾਹ ਦਾ ਪੈਗ਼ਾਮ ਥਾਂ-ਥਾਂ ਪਹੁੰਚਾਇਆ ਹੈ ਉਹ ਇਨ੍ਹਾਂ ਦੀ ਅਣਥੱਕ ਮੇਹਨਤ ਤੇ ਲਗਨ ਦਾ ਪ੍ਰਤੀਕ ਹੀ ਹੈ। ਅੱਜ ਕਲ੍ਹ ਆਪ ਪੰਜਾਬ ਯੂਨੀਵਰਸਿਟੀ ਦੇ ਹੀ ਗੁਰੂ ਨਾਨਕ ਸਿੱਖ ਸਟੱਡੀਜ਼ ਵਿਭਾਗ ਦੇ ਮੁਖੀ ਦੀ ਸੇਵਾ ਬੜੀ ਯੋਗਤਾ ਨਾਲ ਨਿਭਾਹ ਰਹੇ ਹਨ ਅਰ ਹਮੇਸ਼ਾਂ ਕਾਇਮ ਰਹਿਣ ਵਾਲੇ ਪੂਰਨੇ ਪਾ ਰਹੇ ਹਨ। ਇਸੇ ਹੀ ਸਿਲਸਿਲੇ ਵਿੱਚ ਇਹ ਕਿਤਾਬ, "ਗੁਰੂ ਬਾਬੇ ਦੀ ਬਾਣੀ", ਵਿਦਿਆ ਪ੍ਰੇਮੀਆਂ ਦੇ ਪੇਸ਼ ਕੀਤੀ ਗਈ ਹੈ ਜੋ ਆਪਣੀ ਮਿਸਾਲ ਆਪ ਹੀ ਹੈ।

ਸਿੱਖ ਮੱਤ ਦਾ ਸਾਰੰਸ਼ ਗੁਰੂ ਨਾਨਕ ਪਾਤਸ਼ਾਹ ਦੀ 'ਜਪੁਜੀ' ਅਰ 'ਆਸਾ ਦੀ ਵਾਰ' ਵਿਚ ਹੀ ਪੂਰਾ ਆ ਜਾਂਦਾ ਹੈ। ਬਾਕੀ ਬਾਣੀ ਭੀ ਇਸ ਮਾਰਗ ਦੇ ਮੋਢੀ ਬਾਨੀ ਦੀ ਹੋਣ ਕਰਕੇ, ਵਿਸ਼ੇਸ਼ ਗੌਰਵਤਾ ਰੱਖਦੀ ਹੈ। ਭਾਵੇਂ ਸਤਿਗੁਰਾਂ ਦਾ ਬੰਨ੍ਹਿਆਂ ਅਸੂਲ ਇਹ ਹੈ ਕਿ

ਇਕਾ ਬਾਣੀ ਇਕੁ ਗੁਰੁ
ਇਕੋ ਸਬਦੁ ਵੀਚਾਰਿ।।

(ਸੋਰਠਿ, ਮ: ੩, ਪੰਨਾ ੬੪੬)

ਅਰ ਅਸਲੀ ਰੂਪ-ਰੇਖਾ ਸਿੱਖੀ ਦੀ ਸਤਿਗੁਰੂ ਨਾਨਕ ਪਾਤਸ਼ਾਹ ਦੇ ਦਸ ਹੀ ਜਾਮਿਆਂ ਵਿੱਚ ਇੱਕੋ ਜੋਤਿ ਜਗਮਗਾਉਂਦੀ ਅਰ 'ਜੋਤਿ-ਜੁਗਤਿ' ਸਾਰਿਆਂ ਜਾਮਿਆਂ ਵਿੱਚ ਇਕੋ ਜੇਹੀ ਵਰਤਦੀ ਦੇਖ ਕੇ ਹੀ ਸਹੀ ਸਮਝ ਆ ਸਕਦੀ ਹੈ, ਪਰ ਮੂਲਿਕ ਅਰ ਸੂਤ੍ਰ ਮਾਤਰ ਹਰ ਇਕ ਚੀਜ਼ ਮੋਢੀ ਪਾਤਸ਼ਾਹ ਦੀ ਬਾਣੀ ਵਿੱਚ ਹੀ ਅਵੱਸ਼ ਹੋਣੀ ਲਾਜ਼ਮੀ ਹੈ। ਇਸ ਲਈ ਇਹ ਅਮੋਲਕ ਸੰਗ੍ਰਹਿ ਖ਼ਾਸ ਵਿਸ਼ੇਸ਼ਤਾ ਰੱਖਦਾ ਹੈ ਜੋ ਹਰ ਇਕ ਸਿੱਖ ਘਰ, ਅਰ ਵਿਦਿਆ-ਪ੍ਰੇਮੀ ਦੇ ਮੇਜ਼ ਉਪਰ ਹੋਣਾ ਚਾਹੀਦਾ ਹੈ।

ਮੈਨੂੰ ਅਤਿਅੰਤ ਪ੍ਰਸੰਨਤਾ ਹੈ ਜੋ ਇਹ ਦੋ ਅੱਖਰ ਲਿਖਣ ਦਾ ਮਾਣ ਮੈਨੂੰ ਪ੍ਰਾਪਤ ਹੋਇਆ ਹੈ। *ਗੁਰੂ-ਬਾਬੇ ਦੇ ਪੈਗਾਮ ਅਰ ਸਿੱਖਿਆ ਦੀ ਲੋੜ ਅੱਜ ਕਲ੍ਹ ਸਾਰੇ ਜਗਤ ਵਿੱਚ ਹੀ ਬੜੀ ਤੀਬਰ ਹੋ ਗਈ ਹੈ।

ਸਤਿਗੁਰੂ ਸੱਚਾ ਪਾਤਸ਼ਾਹ ਆਪਣੀ ਮਿਹਰ ਕਰੇ, ਕਲਾ ਵਰਤਾਏ ਤੇ ਜਗਤ ਜਲੰਦਾ ਰੱਖ ਲਵੇ!!

ਕਿਲ੍ਹਾ ਬਾਗੜੀਆਂ
(ਨਾਭਾ)
੨੬ ਜਨਵਰੀ, ੧੯੭੪.

ਪੰਥ ਦਾ ਧਾਰਮਕ ਸੇਵਾਦਾਰ
ਅਰਦਮਨ ਸਿੰਘ
(ਭਾਈ)

---

*ਮਾਨਯੋਗ ਭਾਈ ਸਾਹਿਬ ਜੀ ਇਨ੍ਹਾ ਸ਼ੁਭ ਅੱਖਰਾਂ ਨੂੰ ਆਪਣੇ ਅਜੋਕੇ ਛਪੇ ਹੋਏ ਰੂਪ ਵਿੱਚ ਵੇਖਣ ਤੋਂ ਪਹਿਲਾਂ ਹੀ, ੨੫ ਦਸੰਬਰ ੧੯੭੬ ਨੂੰ, ਸਦੀਵੀ ਵਿਛੋੜਾ ਦੇ ਕੇ ਗੁਰੂ-ਚਰਨਾਂ ਵਿੱਚ ਜਾ ਬਿਰਾਜੇ ਹਨ।

੧

# ਗੁਰੂ-ਬਾਬਾ

## ਜੀਵਨ ਤੇ ਸਿੱਖਿਆ

ਬਾਬਾ ਨਾਨਕ ਸ਼ਾਹ ਫ਼ਕੀਰ
ਹਿੰਦੂ ਕੇ ਗੁਰੂ, ਮੁਸਲਮਾਨ ਕੇ ਪੀਰ

ਸ੍ਰੀ ਗੁਰੂ ਨਾਨਕ ਦੇਵ, ਇਕ ਨਵੇਂ ਤੇ ਸਰਬ-ਸਾਂਝੇ ਮੱਤ ਦੇ ਸੰਚਾਲਕ ਹੋਣ ਤੋਂ ਛੁੱਟ, ਇਕ ਯੁਗ-ਪੁਰਸ਼ ਵੀ ਸਨ। ਉਹ ਕੇਵਲ ਪੰਜਾਬ, ਭਾਰ ਜਾਂ ਏਸ਼ੀਆ ਦੇ ਹੀ ਨਹੀਂ, 'ਜੱਗ ਦੇ ਚਾਨਣ, (Light of the World) ਸਨ। ਉਹ ਕੇਵਲ ਸਿੱਖਾਂ, ਹਿੰਦੂਆਂ, ਮੁਸਲਮਾਨਾਂ ਤੇ ਹਰੀਜਨਾਂ ਦੇ ਹੀ ਨਹੀਂ, ਸਾਰੀ ਮਨੁੱਖਤਾ ਦੇ 'ਜਗਤ ਗੁਰ-ਬਾਬਾ' (The World-Teacher) ਸਨ। ਆਪ ਦੇ ਆਦਿ-ਜੀਵਨੀਕਾਰੀ ਭਾਈ ਗੁਰਦਾਸ (੧੫੫੧-੧੬੩੯) ਅਨੁਸਾਰ

ਚਹੁ ਵਰਨਾਂ ਉਪਦੇਸਦਾ, ਛਿਅ ਦਰਸਨ ਸਭਿ ਸੇਵਕ ਸੇਉ।......
ਜਗਤੁ ਗੁਰੂ, ਗੁਰੁ ਨਾਨਕ ਦੇਉ।[1]
ਅਤੇ
ਸਤਿਗੁਰ ਸਚਾ ਪਾਤਿਸਾਹੁ, ਬੇਪਰਵਾਹੁ ਅਥਾਹੁ ਸਹਾਬਾ।......
ਜ਼ਾਹਰ ਪੀਰ, ਜਗਤੁ ਗੁਰੁ ਬਾਬਾ।[2]

ਉਨ੍ਹਾਂ ਨੇ ਮਾਨਵ-ਕਲਿਆਨ ਲਈ ਇਕ ਅਜਿਹੀ ਅਮਰ ਜੋਤ ਜਗਾਈ, ਇਕ ਅਜਿਹਾ ਨਵਾਂ-ਨਰੋਆ ਤੇ ਲੋਕ-ਹਿਤੈਸ਼ੀ ਸੰਦੇਸ਼ ਦਿੱਤਾ, ਜਿਸ ਦੀ ਲੋਅ ਮੁੱਲ ਤੇ ਮਹੱਤਾ ਸਮਾਂ ਬੀਤਣ ਨਾਲ ਵਧਦੀ ਹੀ ਰਹੀ ਤੇ ਵਧਦੀ ਜਾਏਗੀ। ਸਦੀਆਂ ਬੀਤ ਜਾਣ ਤੇ ਵੀ, ਉਨ੍ਹਾਂ ਦਾ ਜਨ-ਜੀਵਨ ਉਤੇ ਪਿਆ ਪ੍ਰਭਾਵ ਘਟਣਾ ਤਾਂ ਕੀ, ਦਿਨੋ-ਦਿਨ ਉੱਘੜਦਾ ਹੀ ਰਿਹਾ। ਗੁਰੂ ਅਰਜਨ ਦੇਵ ਜੀ (੧੫੬੩-੧੬੦੬)ਦਾ ਇਹ ਕਥਨ ਇਸੇ ਸੱਚਾਈ ਦੀ ਸਾਖ ਭਰਦਾ ਹੈ :

ਪ੍ਰਗਟ ਭਈ ਸਗਲੇ ਜੁਗ ਅੰਤਰਿ
ਗੁਰ ਨਾਨਕ ਕੀ ਵਡਿਆਈ।[3]

---

1. ਭਾਈ ਗੁਰਦਾਸ 'ਵਾਰਾਂ,' ਵਾਰ ੨੪, ਪਉੜੀ
2. ਉਕਤ, ਵਾਰ ੨੪, ਪਉੜੀ ੩
3. ਗੁਰੂ ਅਰਜਨ ਦੇਵ, 'ਸ੍ਰੀ ਗੁਰੂ ਗ੍ਰੰਥ ਸਾਹਿਬ' ਅੰਮ੍ਰਿਤਸਰ-੧੬੦੪, ਰਾਗ ਸੋਰਠਿ ਮਹਲਾ ੫, ਪੰ, ੬੧੧.

ਆਪ ਦੇ ਸਮਕਾਲੀ ਭੱਟਾਂ ਦੇ ਬਿਆਨ ਵੀ ਆਪ ਦੀ ਇਸ ਜਗਤੀ ਸੋਭਾ ਤੇ ਵਡਿਆਈ ਦੇ ਗਵਾਹ ਹਨ। ਨਲ ਜੀ ਨੇ ਲਿਖਿਆ ਹੈ :

ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ
ਤਾਰਨਿ ਮਨੁਖ੍ਹ ਜਨ ਕੀਅਉ ਪ੍ਰਗਾਸ॥[1]

ਅਰਥਾਤ: ਪਹਿਲਾਂ ਨਾਨਕ ਜੀ ਚੰਨ ਰੂਪ ਹੋਏ ਜਿਨ੍ਹਾਂ ਨੇ ਮਨੁੱਖ ਜਾਤੀ ਦੇ ਤਾਰਨ ਲਈ ਚਾਨਣਾ ਕੀਤਾ ਤੇ ਸੰਸਾਰ ਨੂੰ ਖੁਸ਼ੀ ਹੋਈ। ਅਜਿਹੀ ਖ਼ੁਸ਼ੀ, ਰੋਸ਼ਨੀ ਤੇ ਸਰਬ-ਪਰਵਾਨਗੀ ਦੇ ਪ੍ਰਭਾਵ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਇਉਂ ਕੀਤਾ ਹੈ :

ਘਰਿ ਘਰਿ ਬਾਬਾ ਪੂਜੀਐ,
ਹਿੰਦੂ ਮੁਸਲਮਾਨ ਗੁਆਈ।
ਛਪੇ ਨਾਹਿ ਛਪਾਇਆ,
ਚੜਿਆ ਸੂਰਜੁ ਜਗੁ ਰੁਸਨਾਈ।[2]

ਸਾਰੇ ਜਗ ਨੂੰ ਇਉਂ 'ਰੁਸ਼ਨਾਉਣ' ਵਾਲੇ 'ਸੂਰਜ' ਦਾ ਪ੍ਰਕਾਸ਼ ਅੱਜ ਤੋਂ ਪੰਜ ਸੌ ਪੱਚੀ ਵਰ੍ਹੇ, ਪਹਿਲਾਂ, ਵੈਸਾਖ ਸੁਦੀ ੩, ੧੫੨੬ ਬਿ. (ਮੁਤਾਬਕ ੧੫ ਅਪ੍ਰੈਲ, ੧੪੬੯ ਈ.) ਨੂੰ ਤਲਵੰਡੀ, ਜ਼ਿਲ੍ਹਾ ਸ਼ੇਖ਼ੂਪੁਰਾ (ਪੱਛਮੀ ਪੰਜਾਬ), ਵਿੱਚ ਹੋਇਆ। ਇਸੇ ਨੂੰ ਮਗਰੋਂ ਆਪ ਦੇ ਜਨਮ-ਸਥਾਨ ਦਾ ਮਾਣ ਪ੍ਰਾਪਤ ਹੋ ਜਾਣ ਕਰਕੇ, 'ਨਨਕਾਣਾ ਸਾਹਿਬ' ਕਿਹਾ ਜਾਣ ਲੱਗ ਪਿਆ। ਇਹ ਹੁਣ ਵੀ ਇਸੇ ਸ਼ੁਭ ਨਾਂ ਨਾਲ ਸੰਸਾਰ-ਪ੍ਰਸਿੱਧ ਹੈ ਅਤੇ ਪੱਛਮੀ ਪਾਕਿਸਤਾਨ ਦੀ ਰਾਜਧਾਨੀ, ਲਾਹੌਰ, ਤੋਂ ੪੦ ਕੁ ਮੀਲ ਦੂਰ ਹੈ। ਆਪ ਦੇ ਪਿਤਾ ਮਹਿਤਾ ਕਾਲੂ ਚੰਦ, ਇਕ ਰੱਜੇ-ਪੁੱਜੇ ਬੇਦੀ ਖੱਤਰੀ ਸਨ ਅਤੇ ਉਸ ਪਿੰਡ ਦੇ ਮੁਨਸ਼ੀ ਜਾਂ ਪਟਵਾਰੀ ਸਨ। ਆਪ ਦੀ ਮਾਤਾ ਤ੍ਰਿਪਤਾ ਜੀ, ਧਾਰਮਕ ਰੁਚੀਆਂ ਦੇ ਮਾਲਕ ਇਕ ਸੁਘੜ ਸੁਆਣੀ ਸਨ। ਗੁਰੂ ਗੋਬਿੰਦ ਸਿੰਘ ਜੀ (੧੬੬੬-੧੭੦੮) ਦੇ ਸ਼ਬਦਾਂ ਵਿੱਚ :

ਤਿਨ ਬੇਦੀਅਨ ਕੇ ਕੁਲ ਬਿਖੇ
ਪ੍ਰਗਟੇ ਨਾਨਕ ਰਾਇ॥[3]

ਆਪ ਉਨ੍ਹਾਂ ਦੇ ਇਕਲੌਤੇ ਸਪੁੱਤਰ ਸਨ ਅਤੇ ਆਪ ਦੀ ਇੱਕੋ-ਇਕ ਭੈਣ, ਜੋ ਉਮਰੋਂ ਆਪ ਤੋਂ ਕੁਝ ਵਰ੍ਹੇ ਵੱਡੇ ਸਨ, ਆਪ ਨੂੰ ਬਹੁਤ ਪਿਆਰ ਕਰਦੇ ਸਨ। ਕਹਿੰਦੇ ਹਨ ਕਿ ਆਪਣੇ ਨਾਨਕੇ ਪੈਦਾ ਹੋਏ ਹੋਣ ਕਰਕੇ, ਉਨ੍ਹਾਂ ਦਾ ਨਾਂ 'ਨਾਨਕੀ' ਪੈ ਗਿਆ ਸੀ ਅਤੇ ਉਨ੍ਹਾਂ ਦੇ ਹੀ ਲਾਡਲੇ ਤੇ ਸਹਿਕ-ਸਹਿਕੀਵੇਂ ਭਰਾ ਹੋਣ ਕਰਕੇ, ਆਪ ਦਾ ਸ਼ੁਭ ਨਾਂ

---

1. ਨਲ ਭੱਟ, 'ਗੁਰੂ ਗ੍ਰੰਥ ਸਾਹਿਬ', ਉਹੀ, ਸਵੱਈਏ ਮਹਲੇ ਚਉਥੇ ਕੇ, ਪੰ. ੧੩੯੯.
2. ਭਾਈ ਗੁਰਦਾਸ, 'ਵਾਰਾਂ', ਉਹੀ, ਵਾਰ ੧, ਪਉੜੀ ੩੪.
3. ਗੁਰੂ ਗੋਬਿੰਦ ਸਿੰਘ, 'ਸ੍ਰੀ ਦਸਮ ਗ੍ਰੰਥ' : ਬਚਿਤ੍ਰ ਨਾਟਕ, ਅਨੰਦਪੁਰ-ਲਗਪਗ ੧੬੯੮ ਈ., ਦੋਹਰਾ ਨੰ. ੪.

'ਨਾਨਕ' ਰੱਖ ਦਿੱਤਾ ਗਿਆ ਪਰ ਉਦੋਂ ਇਹ ਕੌਣ ਜਾਣਦਾ ਸੀ ਕਿ ਇਹ ਨਾਂ ਕਿਸੇ ਵੇਲੇ, ਭਾਈ ਨੰਦ ਲਾਲ (੧੬੩੩-੧੭੦੫) ਦੇ ਸ਼ਬਦਾਂ ਵਿੱਚ, ਦੁਨੀਆਂ ਵਿੱਚ ਘੁੱਕੇਗਾ ਅਤੇ ਇਸ ਨਾਲ ਸਬੰਧਤ ਜੀਵ ਇਕ ਨਵੇਂ ਧਰਮ ਦਾ ਮੋਢੀ ਤੇ ਮਨੁੱਖਤਾ ਦਾ ਉਸਰੱਈਆ ਬਣ ਚਮਕੇਗਾ –

ਹਰ ਦੋ ਨੂਨੇ ਨਾਮੇ ਪਾਕਿਸ਼, ਨਈਮੋ ਨਸੀਰ
ਅਲਫ਼ ਮਿਆਨਾ ਅਹਿਦ, ਕਾਫ਼ੇ ਆਖ਼ਰੀ ਕਬੀਰ।[1]

ਅਰਥਾਤ : "ਨਾਨਕ ਜੀ ਦੇ ਪਵਿੱਤਰ ਨਾਂ ਦੇ ਦੋ ਨੂਨ (ਨਨੇ) ਉਨ੍ਹਾਂ ਦੇ 'ਨਈਮ' (ਨਿਆਮਤਾਂ ਦੇਣ ਵਾਲਾ) ਤੇ 'ਨਸੀਰ' (ਮਦਦਗਾਰ) ਹੋਣ ਦੇ ਲਖਾਇਕ ਹਨ। ਇਨ੍ਹਾਂ ਵਿਚਲਾ 'ਅਲਫ਼' (ਕੰਨਾ) ਆਪ ਨੂੰ 'ਅਹਦ' (ਇੱਕੋ ਇਕ) ਅਤੇ ਅੰਤਲਾ 'ਕਾਫ਼' (ਕਕਾ) 'ਕਬੀਰ' (ਮਹਾਨ) ਪਰਗਟ ਕਰਦਾ ਹੈ।" ਇਹ ਨਾਂ ਇਕ ਅਜਿਹਾ ਮਿੱਠਾ, ਪਿਆਰਾ ਤੇ ਸਰਬ-ਸਾਂਝਾ ਸ਼ਬਦ ਸਿੱਧ ਹੋਇਆ ਕਿ ਇਸ ਨੂੰ ਹਰ ਜਾਣਨ-ਸੁਣਨ ਵਾਲੇ ਨੇ ਚਾਂਈਂ-ਚਾਂਈਂ ਅਪਣਾਅ ਲਿਆ। ਫਿਰ ਇਹ ਇੰਨਾ ਮਸ਼ਹੂਰ ਤੇ ਮਕਬੂਲ ਹੋਇਆ ਕਿ ਹਿੰਦੂ ਭਰਾਵਾਂ ਨੇ ਇਸ ਨਾਲ 'ਦੇਵ' ਜੋੜ ਕੇ "ਨਾਨਕ ਦੇਵ", ਸਿੱਧਾਂ ਨੇ 'ਨਾਥ' ਜੋੜ ਕੇ "ਨਾਨਕ ਨਾਥ" ਅਤੇ ਮੁਸਲਮਾਨਾਂ ਨੇ 'ਸ਼ਾਹ' ਜੋੜ ਕੇ "ਨਾਨਕ ਸ਼ਾਹ" ਬਣਾ ਲਿਆ ਅਤੇ ਇਉਂ ਉਨ੍ਹਾਂ ਦੀ ਜ਼ਾਤ ਨੂੰ ਆਪੋ ਆਪਣੇ ਮਤ ਨਾਲ ਸਬੰਧਤ ਕਰ ਲਿਆ। ਇਹ ਲੋਕੋਕਤੀ ਜੋ ਆਮਾਂ ਦੇ ਬੁਲ੍ਹਾਂ ਉਤੇ ਅਜੇ ਤਕ ਖੇਡ ਰਹੀ ਹੈ, ਇਕ ਹਕੀਕਤ ਹੈ ਅਤੇ ਗੁਰੂ ਦੇਵ ਦੀ ਉਕਤ ਪ੍ਰਸਿੱਧੀ ਤੇ ਸਰਬ-ਪ੍ਰਵਾਨਗੀ ਦੀ ਸਾਖ ਭਰਦੀ ਹੈ। ਅਖੇ —

ਬਾਬਾ ਨਾਨਕ ਸ਼ਾਹ ਫ਼ਕੀਰ
ਹਿੰਦੂ ਕੇ ਗੁਰੂ, ਮੁਸਲਮਾਨ ਕੇ ਪੀਰ।[2]

## ੨

ਨਾਨਕ ਜੀ ਇਕ ਸੋਹਣੇ, ਸਿਆਣੇ, ਪ੍ਰੋੜ੍ਹਬੁੱਧ, ਤੇ ਖ਼ੁਸ਼-ਰਹਿਣੇ ਬਾਲ[3] ਹੋਣ ਕਰਕੇ, ਹਰ ਕਿਸੇ ਦਾ ਪਿਆਰ ਲੈਂਦੇ ਤੇ ਮਾਣਦੇ ਰਹੇ। ਉਨ੍ਹਾਂ ਦੀ ਬਾਲ-ਅਵਸਥਾ ਬਹੁਤੀ ਤਾਂ ਆਪਣੀ ਸਿਦਕੀ ਤੇ ਸਿਆਣੀ ਭੈਣ ਨਾਲ ਖੇਡਦਿਆਂ ਬੀਤੀ ਜਿਸ ਨੇ ਆਪਣੇ ਹੋਣਹਾਰ ਵੀਰ ਦੀ ਜਮਾਂਦਰੂ ਵਡਿਆਈ ਤੇ ਈਸ਼ਵਰ ਭਗਤੀ ਨੂੰ ਛੇਤੀ ਹੀ ਲਖ ਲਿਆ। ਸਾਖੀਕਾਰ ਦਸਦੇ ਹਨ ਕਿ

ਜਬ ਬਾਬਾ ਬਰਸਾਂ ਪੰਜਾਂ ਕਾ ਹੋਇਆ ਤਾਂ ਲਗਾ ਬਾਤਾਂ ਅਗਮ
ਨਿਗਮ ਦੀਆਂ ਕਰਨ। ਜੋ ਕਿਛ ਬਾਤ ਕਰੇ ਸੋ ਸਮਝਿ ਕਰੇ

---

1. ਨੰਦ ਲਾਲ ਗੋਯਾ, ਭਾਈ., 'ਤੋਸੀਫ਼ੇ ਸਨਾਅ', ਅਨੰਦਪੁਰ ੧੭੦੩ ਦੇ ਲਾਗੇ ਤਾਗੇ।
2. Banerjee, Indubhusan, Evolution of the Khalsa, Vol. I, Calcutta - 1936, p.93; Khushwant Singh, A History of the Sikhs, Vol. I., Princeton-1963, p. 37.
3. ਗੁਲਾਮ ਹੁਸੈਨ ਖ਼ਾਨ, ਸੱਯਦ, 'ਸੀਅਰੁਲ ਮੁਤਾਖ਼ਰੀਨ', ਲਖਨਊ ੧੯੭੬, ਪੰ. ੮੨.

ਤਿਸ ਤੇ ਸਭਸੁ ਕਿਸੇ ਦੀ ਨਿਸਾ ਹੋਇ ਆਵੈ। ਹਿੰਦੂ ਕਹਿਨ, 'ਜੋ
ਕੋਈ ਦੇਵਤਾ-ਸਰੂਪ ਪੈਦਾ ਹੋਇਆ ਹੈ' ਅਤੇ ਮੁਸਲਮਾਨ ਕਹਿਨ,
'ਜੋ ਕੋਈ ਖ਼ੁਦਾਇ ਦਾ ਵਲੀ (ਸਾਦਿਕੁ) ਪੈਦਾ ਹੋਇਆ ਹੈ' !*

ਆਪ ਛੋਟੀ ਉਮਰੇ ਹੀ ਪੜ੍ਹਨੇ ਪਾ ਦਿੱਤੇ ਗਏ ਅਤੇ ਆਪ ਦੇ ਉਸਤਾਦ ਤੇ ਜਮਾਤੀ ਆਪ ਦੇ ਪਿਆਰ ਤੇ ਹਮਦਰਦੀ, ਰਚਨਾ ਤੇ ਬਚਨਾਂ, ਸਿਆਣਪਾਂ ਤੇ ਸ਼ੁਭ ਗੁਣਾਂ ਤੋਂ ਪ੍ਰਭਾਵਿਤ ਹੋਣ ਲੱਗ ਪਏ। ਹੌਲੀ-ਹੌਲੀ ਪਰਗਣੇ ਦੇ ਵਿਦਿਅਕ ਤੇ ਸਭਿਆਚਾਰਕ ਖੇਤਰਾਂ ਵਿੱਚ ਵੀ ਆਪ ਦੀ ਵਿਲੱਖਣਤਾ ਬਾਰੇ ਚਰਚਾ ਤੁਰ ਪਈ।

ਪੰਡਿਤ ਤੇ ਮੌਲਵੀ ਦੀ ਪੜ੍ਹਾਈ ਦਾ ਕੋਰਸ ਮੁਕਾ ਕੇ ਤੇ ਉਨ੍ਹਾਂ ਨੂੰ ਆਪਣੀ ਪ੍ਰਤਿਭਾ ਦੇ ਚਮਤਕਾਰ ਵਿਖਾ ਕੇ, ਆਪ ਆਪਣਾ ਬਹੁਤਾ ਸਮਾਂ ਨਿਜੀ ਮੁਤਾਲੇ, ਨਾਮ-ਸਿਮਰਨ ਤੇ ਸਾਧ-ਸੰਗ ਵਿੱਚ ਬਿਤਾਉਣ ਲੱਗ ਪਏ। ਮਾਪਿਆਂ ਨੇ ਉਨ੍ਹਾਂ ਦੀ ਰੁਚੀ ਬਦਲਾਉਣ ਅਤੇ ਇਕ ਇੱਜ਼ਤਦਾਰ ਤੇ ਬਾਰੁਜ਼ਗਾਰ ਦੁਨੀਆਂਦਾਰ ਬਣਾਉਣ ਲਈ ਜਤਨ ਆਰੰਭੇ। ਪਹਿਲਾਂ ਘਰੋਗੀ ਕੰਮਾਂ ਵੱਲ ਪ੍ਰੇਰਿਆ; ਮੱਝਾਂ ਚਰਵਾਈਆਂ, ਖੇਤੀ ਕਰਵਾਈ ਤੇ ਫਿਰ ਵਪਾਰ ਵੱਲ ਪਾ ਦਿੱਤਾ ਪਰ ਆਪ ਨੇ ਅਜਿਹੇ ਕੰਮਾਂ-ਧੰਦਿਆਂ ਵਿੱਚ ਕੋਈ ਬਾਹਲੀ ਦਿਲਚਸਪੀ ਨਾ ਲਈ ਅਤੇ ਨਾ ਹੀ ਅਜਿਹੇ ਰੁਝੇਵਿਆਂ ਵਿੱਚ ਖੱਚਿਤ ਹੋ ਸਕੇ। ਆਪ ਦਾ ਵਕਤ ਬਹੁਤਾ ਤਾਂ ਪ੍ਰਭੂ-ਭਗਤੀ, ਸਾਧ-ਸੰਗ ਤੇ ਲੋਕ-ਸੇਵਾ ਵਿੱਚ ਹੀ ਲਗਦਾ ਰਿਹਾ।

ਆਪ ਦੇ ਸੁਭਾਅ ਦੀ ਵਧ ਰਹੀ ਗੰਭੀਰਤਾ, ਵਿਚਾਰਾਂ ਦੀ ਵਿਲੱਖਣਤਾ ਅਤੇ ਦੁਨਿਆਵੀ ਧੰਦਿਆਂ ਤੋਂ ਉਪਰਾਮਤਾ ਨੇ ਆਪ ਦੇ ਮਾਪਿਆਂ ਤੇ ਸਾਕਾਂ-ਸਬੰਧੀਆਂ ਨੂੰ ਸੋਚੀਂ ਪਾ ਦਿੱਤਾ। ਇਉਂ ਹੀ ਨਿਰਜਿੰਦ ਰੀਤਾਂ-ਰਸਮਾਂ ਦੀ ਘਿਰਣਾ; ਨਿਰਮੂਲ ਵਹਿਮਾਂ-ਵਿਸ਼ਵਾਸਾਂ ਦੀ ਨਿਖੇਧੀ ਅਤੇ ਪ੍ਰਚਲਤ ਧਰਮਾਂ-ਕਰਮਾਂ ਦੀ ਉਸਾਰੂ ਪਰ ਇਨਕਲਾਬੀ ਆਲੋਚਨਾ ਨੇ ਆਂਢ-ਗਵਾਂਢ ਵਿੱਚ ਹਲਚਲ ਮਚਾ ਦਿੱਤੀ। ਇਹ ਅਸਲ ਵਿੱਚ, ਆਤਮ-ਜਾਗ੍ਰਤੀ ਅਤੇ ਜੀਵਨ ਨੂੰ ਕਿਸੇ ਉੱਚੇ ਆਦਰਸ਼ ਲਈ ਤਿਆਰ ਤੇ ਸਮਰਪਨ ਕਰਨ ਦਾ ਸਮਾਂ ਸੀ, ਜਿਸ ਨੂੰ ਆਪ ਦੀ ਪਿਆਰੀ ਭੈਣ ਨਾਨਕੀ ਤੇ ਸ਼ਹਿਰ ਦੇ ਹਾਕਮ ਰਾਇ ਬੁਲਾਰ ਤੋਂ ਸਿਵਾ ਕੋਈ ਵੀ ਹੋਰ ਸਮਝ ਨਾ ਸਕਿਆ। ਪਿਤਾ ਦੀ ਖਿੱਝ ਤੇ ਖ਼ਫ਼ਗੀ ਨੂੰ ਮੁਖ ਰਖਦਿਆਂ, ਰਾਇ ਬੁਲਾਰ ਨੇ ਤਾਂ ਉਨ੍ਹਾਂ ਨੂੰ ਇਕ ਦਿਨ ਇਥੋਂ ਤਕ ਆਖ ਦਿੱਤਾ ਸੀ :

ਕਾਲੂ ! ਮਤੁ ਇਸੁ ਪੁਤ੍ਰ ਨੋ 'ਫਿਟੁ
ਮਰੁ' ਦੇਂਦਾ ਹੋਵਹਿਂ; ਏਹੁ ਮਹਾਂ
ਪੁਰਖ ਹੈ, ਇਸ ਦਾ ਸਦਕਾ ਮੇਰਾ

---

*ਮੈਕਾਲਿਫ਼, ਐਮ.ਸੰਪਾਦਿਤ, 'ਜਨਮਸਾਖੀ ਬਾਬੇ ਨਾਨਕ ਜੀ ਕੀ', ਲਾਹੌਰ ੧੮੮੫, ਪੰ. ੨ ਵੀਰ ਸਿੰਘ, ਡਾ: ਭਾ. ਸੰਪਾਦਿਤ, 'ਪੁਰਾਤਨ ਜਨਮਸਾਖੀ', ਅੰਮ੍ਰਿਤਸਰ ੧੯੨੬, ਪੰ. ੧ ਅਤੇ ਕਿਰਪਾਲ ਸਿੰਘ, ਡਾ: ਤੇ ਸ਼ਮਸ਼ੇਰ ਸਿੰਘ ਅਸ਼ੋਕ ਸੰਪਾਦਿਤ ਸੋਢੀ ਮਿਹਰਬਾਨ ਕ੍ਰਿਤ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ', ਅੰਮ੍ਰਿਤਸਰ ੧੯੬੨, ਪੰ. ੧੧.

ਸਹਰੁ ਵਸਦਾ ਹੈ। ਕਾਲੂ ! ਤੂੰ ਭੀ
ਨਿਹਾਲ ਹੈਂ ਜੋ ਤੇਰਾ ਪੁੱਤ੍ਰ ਹੈ
ਅਰ ਮੈਂ ਭੀ ਨਿਹਾਲ ਹਾਂ ਜਿਸ ਦੇ
ਸਹਰੁ ਵਿਚਿ ਇਹੁ ਪੈਦਾ ਹੋਇਆ ਹੈ।[1]

ਪਰ ਚਿੰਤਾਤੁਰ ਮਾਪਿਆਂ ਦੀ ਧਰਵਾਸ ਨਾ ਹੀ ਬੱਝੀ। ਇਕਲੌਤੇ ਪੁੱਤਰ ਦੀ 'ਉਚਾਟ' ਰੁਚੀ 'ਵਿਹਲੜ' ਸੁਭਾਅ ਤੇ ਲੋਕ-ਚਰਚਾ ਨੇ ਉਨ੍ਹਾਂ ਨੂੰ ਬੜਾ ਪ੍ਰੇਸ਼ਾਨ ਕੀਤਾ। ਇਧਰ ਬਾਲ-ਗੁਰੂ ਮਨੁੱਖਤਾ ਨੂੰ ਦੁੱਖਾਂ-ਭੁੱਖਾਂ ਵਿੱਚ ਲੂੰ-ਲੂੰ ਗ੍ਰਸਿਆ ਵੇਖ, ਵਿਆਕੁਲ ਹੋ ਰਹੇ ਸਨ ਤੇ ਉਸ ਦੇ ਕਲਿਆਨ ਲਈ ਸਬੀਲਾਂ ਸੋਚ ਰਹੇ ਸਨ; ਉਧਰ ਉਨ੍ਹਾਂ ਦੇ ਸਾਕ-ਸਬੰਧੀ ਉਨ੍ਹਾਂ ਦੀ ਵਧ ਰਹੀ ਬੇਚੈਨੀ ਬਾਰੇ ਚਿੰਤਾਤੁਰ ਹੋ ਰਹੇ ਸਨ ਅਤੇ ਉਸ ਨੂੰ ਹਟਾਉਣ ਦੇ ਜਤਨ ਵਿਚਾਰ ਰਹੇ ਸਨ। ਆਖ਼ਰ, ਉਨ੍ਹਾਂ ਨੂੰ ਬੀਮਾਰ ਜਾਣ ਕੇ, ਵੈਦ ਨੂੰ ਬੁਲਾਇਆ ਗਿਆ ਤੇ ਜਦੋਂ ਉਹ ਉਨ੍ਹਾਂ ਦੀ ਨਬਜ਼ ਫੜ, ਉਨ੍ਹਾਂ ਦੇ ਰੋਗ ਦੀ ਪਛਾਣ ਕਰਨ ਲੱਗਾ ਤਾਂ ਨਾਨਕ ਜੀ ਨੇ ਆਖਿਆ :

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥[2]

ਭੋਲਿਆ ! ਮੈਂ ਕਿਸੇ ਰਸਮੀ ਮਰਜ਼ ਦਾ ਮਰੀਜ਼ ਨਹੀਂ; ਮੈਨੂੰ ਤਾਂ ਖ਼ਾਲਿਕ ਦੀ ਮਖ਼ਲੂਕ ਨੂੰ ਇਉਂ ਭਟਕੀਂਦਿਆਂ, ਲੁਟੀਂਦਿਆਂ ਤੇ ਲਿਤੜੀਂਦਿਆਂ ਵੇਖ ਕੇ ਕਲਵਲਾਂ ਪੈ ਰਹੀਆਂ ਹਨ। ਲੋਕ ਦੁਖੀ ਹੋਣ, ਮੈਂ ਕਿਵੇਂ ਸੁਖੀ ਰਹਿ ਸਕਦਾ ਹਾਂ? ਲੋਕ ਕੁਰਾਹੇ ਪਏ ਹੋਣ, ਮੈਂ ਕਿਵੇਂ ਅਟੰਕ ਤੇ ਨਿਸਚਿੰਤ ਰਹਿ ਸਕਦਾ ਹਾਂ?

ਮਾਪਿਆਂ ਨੇ ਉਨ੍ਹਾਂ ਨੂੰ ਪ੍ਰਚਾਉਣ ਲਈ, ਸੁਖ ਦੇ ਸਭ ਸਮਿਆਨ ਇਕੱਠੇ ਕੀਤੇ ਪਰ ਉਹ ਸਾਰੇ ਸੁਖ ਤੇ ਖ਼ੁਸ਼ੀਆਂ ਪਰਵਾਨ ਚੜ੍ਹ ਰਹੇ ਨਾਨਕ ਜੀ ਦੀ ਲੋਕ-ਸੇਵਾ ਤੇ ਕਲਿਆਨ ਲਈ ਤੜਫ਼ਦੀ ਹਿੱਕ ਨੂੰ ਸ਼ਾਂਤ ਨਾ ਕਰ ਸਕੀਆਂ। ਸਬੰਧੀਆਂ ਨੇ ਇਕ ਹੋਰ ਰਾਹ ਸੋਚਿਆ ਅਤੇ ਨਿੱਕੀ ਉਮਰੇ ਹੀ ਉਨ੍ਹਾਂ ਦਾ ਵਿਆਹ ਰਚਾ ਦਿੱਤਾ ਤਾਂ ਜੋ ਸ਼ਾਦੀ ਦੀਆਂ ਮੌਜਾਂ ਤੇ ਗ੍ਰਿਹਸਥ ਦੇ ਧੰਦੇ ਉਨ੍ਹਾਂ ਨੂੰ ਲੋੜ ਅਨੁਸਾਰ ਪਰਚਾਅ-ਉਲਝਾਅ ਸਕਣ ਪਰ ਆਪ ਦੀ ਸੁਪੱਤਨੀ, ਬਟਾਲਾ ਨਿਵਾਸੀ ਮੂਲ ਚੰਦ ਜੀ ਦੀ ਸਪੁੱਤਰੀ ਸੁਲੱਖਣੀ, ਜਿਨ੍ਹਾਂ ਨੂੰ ਉਹ ਮਗਰੋਂ "ਪਰਮੇਸ਼ਰ ਕੀਏ" ਦੇ ਮਾਣ-ਪੂਰਤ ਵਾਕੰਸ਼ ਨਾਲ ਸੰਬੋਧਦੇ ਰਹੇ, ਆਪਣੇ ਯੁਗ-ਪੁਰਸ਼ ਪਤੀ ਦੇ ਪ੍ਰੋਗਰਾਮ ਵਿੱਚ ਬਾਧਕ ਹੋਣ ਦੀ ਥਾਂ, ਸਹਾਇਕ ਸਿਧ ਹੋਈ। ਉਨ੍ਹਾਂ ਆਪਣੇ ਸੁਖ-ਸੱਧਰਾਂ, ਚਾਅ-ਮਲ੍ਹਾਰ, ਸੱਚੀਂ ਸਭ ਕੁਝ ਆਪ ਦੇ ਆਦਰਸ਼ ਤੋਂ

---

1. 'ਜਨਮਸਾਖੀ ਬਾਬੇ ਨਾਨਕ ਜੀ ਦੀ', ਉਹੀ, ਪੰ. ੧੨; 'ਪੁਰਾਤਨ ਜਨਮਸਾਖੀ', ਉਹੀ, ਪੰ. ੯.
2. 'ਗੁਰੂ ਗ੍ਰੰਥ ਸਾਹਿਬ', ਉਹੀ, ਰਾਗੁ ਮਲਾਰ, ਮ: ੧, ਪੰ. ੧੨੭੯.

ਨਿਛਾਵਰ ਕਰ ਦਿੱਤਾ। ਸਮਾਂ ਪਾ ਕੇ, ਆਪ ਦੇ ਘਰ ਦੋ ਪੁੱਤਰ ਜੰਮੇ ਜਿਨ੍ਹਾਂ ਵਿਚੋਂ ਵੱਡੇ, ਬਾਬਾ ਸ੍ਰੀ ਚੰਦ ਜੀ ਨੇ ਉਦਾਸੀ ਸੰਪ੍ਰਦਾਇ ਦੀ ਨੀਂਹ ਰੱਖੀ ਅਤੇ ਛੋਟੇ, ਬਾਬਾ ਲਖਮੀ ਦਾਸ ਜੀ ਨੇ ਆਪ ਦੀ ਸੰਸਾਰਕ ਵੇਲ ਵਧਾਈ ਜੋ ਅਜੇ ਤਕ ਹਰੀ-ਭਰੀ ਹੈ।

ਭਰ-ਜਵਾਨੀ ਵਿੱਚ, ਆਪਣੀ ਭੈਣ 'ਤੇ ਭਣੋਈਏ (ਸ੍ਰੀ ਜੈ ਰਾਮ) ਦੇ ਸੱਦੇ ਤੇ, ਆਪ ਸੁਲਤਾਨਪੁਰ (ਜ਼ਿਲ੍ਹਾ ਕਪੂਰਥਲਾ) ਚਲੇ ਗਏ ਅਤੇ ਉਥੋਂ ਦੇ ਨਵਾਬ, ਦੌਲਤ ਖ਼ਾਨ ਲੋਧੀ ਦੇ ਸ਼ਾਹੀ ਮੋਦੀਖਾਨੇ ਦੇ ਮੋਦੀ (ਸਟੋਰ-ਕੀਪਰ) ਲੱਗ ਗਏ। ਆਪ ਨੇ ਬੜੀ ਸਿਆਣਪ, ਸਫਾਈ ਤੇ ਦਿਆਨਤਦਾਰੀ ਨਾਲ ਕੰਮ ਕੀਤਾ ਅਤੇ ਛੇਤੀ ਹੀ ਪ੍ਰਿਯ ਤੇ ਪ੍ਰਵਾਨ ਹੋ ਗਏ ਪਰ ਗ੍ਰਿਹਸਥ ਦੇ ਬੰਧਨ ਤੇ ਨੌਕਰੀ ਦਾ ਠਾਠ ਵੀ ਉਨ੍ਹਾਂ ਨੂੰ ਜਕੜ ਨਾ ਸਕਿਆ, ਕੋਈ ਵੀ ਦੁਨਿਆਵੀ ਮੋਹ ਉਨ੍ਹਾਂ ਨੂੰ ਆਪਣੇ ਨਿਤ-ਕਰਮ ਤੇ ਜੀਵਨ-ਆਦਰਸ਼ ਦੀ ਪੈਰਵੀ ਤੋਂ ਹਟਾ ਨਾ ਸਕਿਆ।

ਉਨ੍ਹਾਂ ਦੇ ਪ੍ਰੋਗਰਾਮ ਤੇ ਵਰਤਾਰੇ ਵਲ ਇਸ਼ਾਰਾ ਕਰਦਿਆਂ, ਸਾਖੀਕਾਰ ਲਿਖਦੇ ਹਨ:

> ਐਸਾ ਕੰਮ ਕਰਣ ਜੋ ਸਭ ਕੋਈ ਖ਼ੁਸ਼ੀ ਹੋਵੈ। ਸਭ ਲੋਕ ਆਖਨ, 'ਜੋ ਵਾਹੁ ਵਾਹੁ ! ਕੋਈ ਭਲਾ ਹੈ!!' ਸਭ ਕੋਈ ਖ਼ਾਨ ਅਗੇ ਸੁਪਾਰਸ ਕਰੈ; ਖ਼ਾਨ ਬਹੁਤ ਖੁਸ਼ੀ ਹੋਇਆ। ਜੋ ਕੁਛ ਅਲੂਫ਼ਾ ਗੁਰੂ ਨਾਨਕ ਜੋਗ ਮਿਲੈ, ਖਾਵੈ ਸੁ ਖਾਵੈ; ਹੋਰ ਪਰਮੇਸਰ ਅਰਥ ਦੇਵੇ, ਅਤੇ ਰਾਤ ਨਿਤਾ-ਪ੍ਰਤਿ ਕੀਰਤਨ ਹੋਵੈ।*

## ੩

ਰੱਬ ਦੀ ਯਾਦ ਤੇ ਲੋਕ-ਸੇਵਾ ਵਿਚ ਇਉਂ ਜੀਵਨ ਬਿਤਾਉਂਦਿਆਂ, ਗੁਰੂਦੇਵ ਵਧੇਰੇ ਗੰਭੀਰ, ਅਨੁਭਵੀ ਤੇ ਦ੍ਰਿੜ੍ਹ-ਵਿਸ਼ਵਾਸੀ ਹੁੰਦੇ ਗਏ। ਉਥੇ ਰਹਿੰਦਿਆਂ, ਉਨ੍ਹਾਂ ਘੋਰ ਸੰਕਟਾਂ ਦਾ ਸ਼ਿਕਾਰ ਹੋ ਚੁਕੇ ਸਮੇਂ ਤੇ ਸਥਿਤੀ, ਰਾਜ ਤੇ ਸਮਾਜ ਦਾ ਜਾਇਜ਼ਾ ਵੀ ਲਿਆ ਅਤੇ ਦੇਸ਼-ਕੌਮ ਤੇ ਆਲੇ-ਦੁਆਲੇ ਦੀ ਧਾਰਮਕ, ਸਮਾਜਕ, ਆਰਥਕ, ਸਭਿਆਚਾਰਕ ਤੇ ਰਾਜਨੀਤਕ ਅਵਸਥਾ ਨੂੰ ਸਰਵੇਖਿਆ। ਚਾਰੇ ਪਾਸੇ ਕੂੜ ਤੇ ਪਾਖੰਡ, ਹੀਨਤਾ ਤੇ ਨਿਰਾਸਤਾ, ਬੇਬਸੀ ਤੇ ਬਦਚਲਨੀ ਅਨਿਆਂ ਤੇ ਅਧਰਮ, ਰਾਜ-ਰੌਲਾ ਤੇ ਬਦਨਜ਼ਮੀ ਛਾਈ ਹੋਈ ਵੇਖੀ। ਇਹ ਇਕ ਅਜਿਹੀ ਅਜੀਬ ਅਵਸਥਾ ਸੀ ਜਿਸ ਨੂੰ ਵੇਖ-ਵਿਚਾਰ

---

* 'ਜਨਮਸਾਖੀ ਬਾਬੇ ਨਾਨਕ ਜੀ ਕੀ', ਉਹੀ, ਪੰ. ੨੯; 'ਪੁਰਾਤਨ ਜਨਮਸਾਖੀ', ਉਹੀ, ਪੰਨਾ ੧੬, 'ਮਿਹਰਬਾਨ ਵਾਲੀ ਜਨਮਸਾਖੀ', ਉਹੀ, ਪੰ. ੭੬.

ਕੇ, ਗੁਰੂਦੇਵ ਮਾਨੋ ਪੁਕਾਰ ਉਠੇ :

ਨਾਨਕ ਦੁਨੀਆ ਕੈਸੀ ਹੋਈ।।
ਸਾਲਕੁ ਮਿਤੁ ਨ ਰਹਿਓ ਕੋਈ।।
ਭਾਈ ਬੰਧੀ ਹੇਤੁ ਚੁਕਾਇਆ।।
ਦੁਨੀਆ ਕਾਰਣਿ ਦੀਨੁ ਗਵਾਇਆ।।[1]

ਸਮਾਂ 'ਕੈਂਚੀ' ਤੇ ਰਾਜੇ 'ਕਸਾਈ', ਹਾਕਮ 'ਸ਼ੀਂਹ' ਤੇ ਮੁਕੱਦਮ 'ਕੁੱਤੇ' ਬਣ ਚੁੱਕੇ ਸਨ ਅਤੇ ਉਨ੍ਹਾਂ ਦੇ ਕਾਰਿੰਦੇ ਨਿਮਾਣੀ-ਨਿਤਾਣੀ ਪਰਜਾ ਨੂੰ ਚੂੰਡ-ਚੂੰਡ ਕੇ ਖਾ ਰਹੇ ਸਨ। ਧਰਮ ਤੇ ਨਿਆਂ ਅਲੋਪ ਹੋ ਚੁੱਕੇ ਸਨ ਅਤੇ ਸੱਚ ਦੇ ਚੰਦ ਨੂੰ ਕੂੜ ਦੀ ਕਾਲੀ-ਸ਼ਾਹ-ਰਾਤ ਨੇ ਲੁਕੋ ਲਿਆ ਸੀ :

ਕਲਿ ਕਾਤੀ ਰਾਜੇ ਕਾਸਾਈ
ਧਰਮੁ ਪੰਖ ਕਰਿ ਉਡਰਿਆ।।
ਕੂੜੁ ਅਮਾਵਸ ਸਚੁ ਚੰਦ੍ਰਮਾ
ਦੀਸੈ ਨਾਹੀ ਕਹ ਚੜਿਆ।।[2]

ਅਤੇ

ਰਾਜੇ ਸੀਹ ਮੁਕਦਮ ਕੁਤੇ।।
ਜਾਇ ਜਗਾਇਨਿ੍ ਬੈਠੇ ਸੁਤੇ।।
ਚਾਕਰ ਨਹਦਾ ਪਾਇਨਿ੍ ਘਾਉ।।
ਰਤੁ ਪਿਤੁ ਕੁਤਿਹੋ ਚਟਿ ਜਾਹੁ।।[3]

ਧਰਮ ਤੇ ਸਮਾਜ ਦੇ ਆਗੂ ਰਹਿੰਦੀ ਕਸਰ ਵੀ ਪੂਰੀ ਕਰ ਰਹੇ ਸਨ। ਉਹ ਨਾ ਕੇਵਲ ਆਪ ਹੀ ਕੁਰਾਹੇ ਪਏ ਹੋਏ ਸਨ, ਸਗੋਂ ਭੋਲੀ-ਭਾਲੀ ਜਨਤਾ ਨੂੰ ਵੀ ਕੁਰਾਹੇ ਪਾ ਰਹੇ ਸਨ। 'ਕਾਜ਼ੀ' ਕੂੜੇ ਤੇ ਰਿਸ਼ਵਤੀ, 'ਬ੍ਰਾਹਮਣ' ਲੋਭੀ ਤੇ ਘਾਤਕ, 'ਜੋਗੀ' ਅਬੂਝ ਤੇ ਲਾਪਰਵਾਹ ਹੋ ਚੁੱਕੇ ਸਨ :

ਕਾਦੀ ਕੂੜੁ ਬੋਲਿ ਮਲੁ ਖਾਇ।।
ਬ੍ਰਾਹਮਣੁ ਨਾਵੈ ਜੀਆ ਘਾਇ।।
ਜੋਗੀ ਜੁਗਤਿ ਨ ਜਾਣੈ ਅੰਧੁ।।
ਤੀਨੇ ਓਜਾੜੇ ਕਾ ਬੰਧੁ।।[4]

---

1. 'ਸ੍ਰੀ ਗੁਰੂ ਗ੍ਰੰਥ ਸਾਹਿਬ', ਉਹੀ, ਸਲੋਕ ਵਾਰਾਂ ਤੇ ਵਧੀਕ, ਮ. ੧, ਪੰ. ੧੪੧੦.
2. ਉਕਤ, ਰਾਗੁ ਮਾਝ, ਮ. ੧, ਪੰ. ੧੪੫.
3. ਉਕਤ, ਰਾਗੁ ਮਲਾਰ, ਮ.੧, ਪੰ. ੧੨੮੮.
4. ਉਕਤ, ਰਾਗੁ ਧਨਾਸਰੀ, ਮ. ੧, ਪੰ. ੬੬੨.

ਜਨਤਾ 'ਅੰਨ੍ਹੀ', ਅਗਿਆਨੀ ਤੇ ਸਾਹ-ਸਤ-ਹੀਨ ਹੋ ਚੁੱਕੀ ਸੀ। ਰੰਨਾਂ ਬੁਧੂ ਤੇ ਮਰਦ 'ਸਈਆਦ' ਬਣ ਚੁੱਕੇ ਸਨ; ਉਨ੍ਹਾਂ ਦਾ ਪ੍ਰਸਪਰ ਸਬੰਧ ਕੇਵਲ ਪਦਾਰਥਕ ਲਾਭਾਂ ਤਕ ਸੀਮਿਤ ਹੋ ਚੁੱਕਾ ਸੀ ਅਤੇ ਗ੍ਰਿਹਸਥੀ ਜੀਵਨ ਦਾ ਸੁੱਚ-ਸੰਜਮ, ਸੀਲ-ਸ਼ਰਮ ਮਾਨੋ ਉੱਡ-ਪੁੱਡ ਗਿਆ ਸੀ :

੧. ਅੰਧੀ ਰਯਤਿ ਗਿਆਨ ਵਿਹੂਣੀ
ਭਾਹਿ ਭਰੇ ਮੁਰਦਾਰੁ ॥[1]

੨. ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਖਾਜੁ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥[2]

੩. ਇਸਤਰੀ ਪੁਰਖੈ ਖਟਿਐ ਭਾਉ ॥
ਭਾਵੈ ਆਵਉ ਭਾਵੈ ਜਾਉ ॥[3]

ਬੰਦੇ ਤਾਂ ਕੇਵਲ ਨਾਂ ਦੇ ਹੀ ਬੰਦੇ ਸਨ, ਕੇਵਲ ਸ਼ਕਲੋਂ ਹੀ ਮਨੁੱਖ ਲਗਦੇ ਸਨ; ਉਨ੍ਹਾਂ ਦੀ ਖ਼ਸਲਤ ਤੇ ਕਰਤੂਤ ਐਨ ਕੁੱਤਿਆਂ ਵਾਲੀ ਹੋ ਗਈ ਸੀ :

ਮਾਣਸ ਮੂਰਤਿ ਨਾਨਕੁ ਨਾਮੁ ॥
ਕਰਣੀ ਕੁਤਾ ਦਰਿ ਫੁਰਮਾਨੁ ॥[4]

ਧਾਰਮਕ ਪਾਖੰਡ ਇਸ ਸਿਖਰ 'ਤੇ ਪਹੁੰਚ ਗਿਆ ਸੀ ਕਿ ਬੰਦਿਆਂ ਦਾ ਸ਼ਿਕਾਰ ਕਰਨ ਵਾਲੇ ਬੰਦੇ ਹੀ ਨਮਾਜ਼ਾਂ ਪੜ੍ਹਾਉਣ ਤੇ ਜੰਞੂ ਪਾਣ-ਪੁਆਉਣ ਲਈ ਨੀਯਤ ਸਨ ਅਤੇ ਉਹ ਸ਼ਰਧਾਲੂਆਂ ਨੂੰ ਸਰਚਾਉਣ ਤੇ ਹਾਕਮਾਂ ਨੂੰ ਵਰਚਾਉਣ ਲਈ ਅਜੀਬ ਤਾਣਾ ਤਣੀ ਬੈਠੇ ਸਨ :

੧. ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥[5]

੨. ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥[6]

੩. ਅੰਤਰਿ ਪੂਜਾ ਪੜਹਿ ਕਤੇਬਾ
ਸੰਜਮੁ ਤੁਰਕਾ ਭਾਈ ॥[6]

---

1. 'ਗੁਰੂ ਗ੍ਰੰਥ ਸਾਹਿਬ', ਉਹੀ, ਰਾਗੁ ਆਸਾ, ਮ. ੧, ਪੰ. ੪੬੯.
2. ਉਕਤ, ਰਾਗੁ ਸਾਰੰਗ, ਮ.੧, ਪੰ. ੧੨੪੩.
3. ਉਕਤ, ਰਾਗੁ ਰਾਮਕਲੀ, ਮ.੧, ਪੰ. ੯੫੧.
4. ਉਕਤ, ਰਾਗੁ ਆਸਾ, ਮ. ੧, ਪੰ. ੩੫੦.
5. ਉਕਤ, ਰਾਗੁ ਆਸਾ, ਮ. ੧, ਪੰ. ੪੭੧.
6. ਉਕਤ, ਰਾਗੁ ਆਸਾ, ਮ. ੧, ਪੰ. ੪੭੧

ਇਸੇ ਲਈ ਸਰਮ-ਧਰਮ, ਸਦਾਚਾਰ ਤੇ ਸਭਿਆਚਾਰ ਮੁੱਕ-ਚੁੱਕ ਗਏ ਸਨ। ਧਰਮ-ਸਥਾਨ ਤੇ ਧਰਮ-ਕਰਮਚਾਰੀ ਭ੍ਰਿਸ਼ਟ ਹੋ ਚੁੱਕੇ ਸਨ ਅਤੇ ਸਭ ਪਾਸੇ ਕੂੜ-ਕੁਸੱਤ ਤੇ ਦੁਰਾਚਾਰ ਪਸਰਿਆ ਹੋਇਆ ਸੀ :

ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥[1]

ਸਰਮ ਧਰਮ ਕਾ ਡੇਰਾ ਦੂਰਿ॥
ਨਾਨਕ ਕੂੜੁ ਰਹਿਆ ਭਰਪੂਰਿ॥[2]

ਇਥੋਂ ਤਕ ਕਿ ਵੇਦਾਂ-ਸ਼ਾਸਤਰਾਂ ਦੀ ਪੁੱਛ-ਗਿੱਛ ਤੇ ਪਠਨ-ਪਾਠਨ ਵੀ ਖ਼ਤਮ ਹੋ ਗਿਆ ਸੀ ਅਤੇ ਹਰ ਕੋਈ ਆਪੋ-ਆਪਣੀ ਹੀ ਚਲਾ ਰਿਹਾ ਸੀ :

ਸਾਸਤੁ ਬੇਦੁ ਨ ਮਾਨੈ ਕੋਇ॥
ਆਪੋ ਆਪੈ ਪੂਜਾ ਹੋਇ॥[3]

ਬਿਦੇਸੀ ਹੱਲਿਆਂ ਤੇ ਰਾਜਸੀ ਪ੍ਰਭਾਵਾਂ ਨੇ ਰਹਿੰਦੀ ਕਸਰ ਵੀ ਪੂਰੀ ਕਰ ਦਿੱਤੀ ਸੀ। ਖੱਤਰੀਆਂ ਨੇ ਆਪਣਾ ਧਰਮ-ਕਰਮ ਛੱਡ ਦਿੱਤਾ ਸੀ; ਬਿਦੇਸੀ ਬੋਲੀ ਬੋਲਣ ਲੱਗ ਪਏ ਸਨ ਅਤੇ 'ਮੀਆਂ' ਅਖਵਾਉਣ ਵਿੱਚ ਮਾਣ ਮਹਿਸੂਸ ਕਰ ਰਹੇ ਸਨ :

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥[4]

ਅਤੇ ਘਰਿ ਘਰਿ ਮੀਆ ਸਭਨਾਂ ਜੀਆਂ
ਬੋਲੀ ਅਵਰ ਤੁਮਾਰੀ॥[5]

ਬ੍ਰਾਹਮਣ ਆਪਣਾ ਪਾਠ ਤੇ ਪੂਜਾ ਵੀ ਲੁਕ-ਛਿਪ ਕੇ ਕਰ ਰਹੇ ਸਨ ਅਤੇ ਤੁਰਕਾਂ ਦੀ ਰਹਿਣੀ-ਬਹਿਣੀ ਇਖ਼ਤਿਆਰ ਕਰੀ ਬੈਠੇ ਸਨ। ਹੋਰ ਤਾਂ ਹੋਰ, ਪ੍ਰਭੂ ਦਾ ਨਾਂ ਵੀ ਬਦਲ ਗਿਆ ਸੀ, ਦੇਵੀ-ਦੇਵਤਿਆਂ ਉਤੇ ਵੀ ਟੈਕਸ ਲੱਗ ਗਏ ਸਨ ਅਤੇ 'ਪੋਥੀ-ਪੁਰਾਣ' ਦੀ ਥਾਂ 'ਕਤੇਬ-ਕੁਰਾਨ' ਨੇ ਲੈ ਲਈ ਸੀ:

ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥
ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥[6]

---

1. 'ਗੁਰੂ ਗ੍ਰੰਥ ਸਾਹਿਬ', ਉਹੀ, ਰਾਗੁ ਧਨਾਸਰੀ, ਮ. ੧, ਪੰ. ੬੬੨
2. ਉਕਤ, ਰਾਗੁ ਆਸਾ, ਮ. ੧, ਪੰ. ੪੭੧.
3. ਉਕਤ, ਰਾਗੁ ਰਾਮਕਲੀ, ਮ. ੧, ਪੰ. ੯੫੧.
4. ਉਕਤ, ਰਾਗੁ ਧਨਾਸਰੀ, ਮ. ੧, ਪੰ. ੬੬੩.
5. ਉਕਤ, ਰਾਗੁ ਬਸੰਤੁ, ਮ. ੧, ਪੰ. ੧੧੯੧.
6. ਉਕਤ, ਰਾਗੁ ਬਸੰਤੁ, ਮ. ੧, ਪੰ. ੧੧੯੧.

ਕਲਿ ਪਰਵਾਣੁ ਕਤੇਬ ਕੁਰਾਣੁ॥
ਪੋਥੀ ਪੰਡਿਤ ਰਹੇ ਪੁਰਾਣ॥
ਨਾਨਕ ਨਾਉ ਭਇਆ ਰਹਮਾਣੁ॥[1]

ਖੁਰਾਕ ਤੇ ਪੁਸ਼ਾਕ ਤਕ ਬਿਦੇਸੀ ਪ੍ਰਭਾਵਾਂ ਤੋਂ ਬਚ ਨਹੀਂ ਸਕੀ ਸੀ :

੧. ਨੀਲ ਬਸਤ੍ਰ ਲੇ ਕਪੜੇ ਪਹਿਰੇ
ਤੁਰਕ ਪਠਾਣੀ ਅਮਲੁ ਕੀਆ॥[2]

**ਅਤੇ**

੨. ਅਭਾਖਿਆ ਕਾ ਕੁਠਾ ਬਕਰਾ ਖਾਣਾ॥
ਚਉਕੇ ਉਪਰਿ ਕਿਸੈ ਨ ਜਾਣਾ॥[3]

ਹੱਕ-ਨਿਆਂ ਦੀ ਗੱਲ ਤਾਂ ਬਿਲਕੁਲ ਹੀ ਆਈ-ਗਈ ਹੋ ਗਈ ਸੀ। ਵੱਢੀ ਖੋਰੀ ਤੇ ਹੱਕ-ਮਾਰੀ ਦਾ ਹਾਲ ਇਹ ਸੀ ਕਿ ਜੱਜ ਤੇ ਹਾਕਮ ਵੀ ਰਿਸ਼ਵਤ ਲਏ ਬਿਨਾਂ ਇਨਸਾਫ਼ ਕਰਨ ਲਈ ਤਿਆਰ ਨਹੀਂ ਸਨ :

੧. ਕਾਜੀ ਹੋਇ ਕੈ ਬਹੈ ਨਿਆਇ॥...
ਵਢੀ ਲੈ ਕੈ ਹਕੁ ਗਵਾਏ॥[4]
੨. ਰਾਜਾ ਨਿਆਉ ਕਰੇ ਹਥਿ ਹੋਇ॥
ਕਹੈ ਖੁਦਾਇ ਨ ਮਾਨੈ ਕੋਇ॥[5]

ਇਉਂ ਹੀ ਸਦਾਚਾਰ ਤਾਂ ਮਾਨੋ ਖੰਭ ਲਾ ਕੇ ਉਡ ਗਿਆ ਸੀ। ਜਿਸ ਦੇਸ ਤੇ ਸਮਾਜ ਵਿੱਚ ਪਾਪ ਬਾਦਸ਼ਾਹ, ਲਾਲਚ ਵਜ਼ੀਰ, ਕੂੜ ਖ਼ਜ਼ਾਨਚੀ ਤੇ ਕਾਮ ਮੁਖ਼ਤਾਰ ਬਣ ਗਿਆ ਹੋਵੇ ਉਸ ਦੀ ਦੁਰਦਸ਼ਾ ਦਾ ਅਨੁਮਾਨ ਸਹਿਜੇ ਹੀ ਲਾਇਆ ਜਾ ਸਕਦਾ ਹੈ :

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥[6]

ਇਸੇ ਲਈ ਉਸ ਦੀਆਂ ਧਾਰਮਕ ਤੇ ਸਦਾਚਾਰਕ ਕੀਮਤਾਂ ਇੰਨੀਆਂ ਨਿੱਘਰ ਚੁੱਕੀਆਂ ਸਨ ਕਿ ਰੱਬ ਦਾ ਨਾਂ ਲੈਣ ਵਾਲਿਆਂ ਨੂੰ ਊਜਾਂ ਲਾਈਆਂ ਜਾ ਰਹੀਆਂ ਸਨ ਅਤੇ

---

1. 'ਗੁਰੂ ਗ੍ਰੰਥ ਸਾਹਿਬ', ਉਹੀ, ਰਾਗੁ ਰਾਮਕਲੀ, ਮ. ੧, ਪੰ. ੯੦੩.
2. 'ਗੁਰੂ ਗ੍ਰੰਥ ਸਾਹਿਬ', ਰਾਗੁ ਆਸਾ, ਮ. ੧, ਪੰ. ੪੭੦.
3. ਉਕਤ, ਰਾਗੁ ਆਸਾ, ਮ. ੧, ਪੰ. ੪੭੨.
4. ਉਕਤ, ਰਾਗੁ ਰਾਮਕਲੀ, ਮ. ੧, ਪੰ. ੯੫੧.
5. ਉਕਤ, ਰਾਗੁ ਆਸਾ, ਮ. ੧, ਪੰ. ੩੫੦.
6. ਉਕਤ, ਰਾਗੁ ਆਸਾ, ਮ. ੧, ਪੰ. ੪੬੮.

ਸੱਚ-ਸੁੱਚਮ ਨਾਲ ਜੀਉਣ ਵਾਲਿਆਂ ਨੂੰ ਧਿਰਕਾਰਿਆ ਜਾ ਰਿਹਾ ਸੀ :

ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ।।
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ।।[1]

ਫਿਰ ਅਨਰਥ ਇਹ ਕਿ ਅਜਿਹੀ ਜ਼ਿਆਦਤੀ, ਧਿੰਗਾਜ਼ੋਰੀ ਤੇ ਅਨਿਆਂ ਕਰਨ ਵਾਲਿਆਂ ਨੂੰ ਹੀ ਰਾਜ ਤੇ ਸਮਾਜ ਵਿੱਚ ਮਾਣ-ਤਾਣ ਤੇ ਪ੍ਰਵਾਨਗੀ ਮਿਲ ਰਹੀ ਸੀ। ਆਮ ਲੋਕ ਹਾਰ ਕੇ ਆਖ਼ਿਰ ਇਉਂ ਸੋਚਣ ਲੱਗ ਪਏ ਸਨ :

ਜੀਵਨ ਤਲਬ ਨਿਵਾਰਿ।।
ਹੋਵੈ ਪਰਵਾਣਾ ਕਰਹਿ ਧਿਙਾਣਾ
ਕਲਿ ਲਖਣ ਵੀਚਾਰਿ।।[2]

ਗੁਰੂ ਬਾਬਾ ਦੇ ਆਦਿ-ਜੀਵਨੀਕਾਰ, ਭਾਈ ਗੁਰਦਾਸ ਜੀ ਨੇ ਵੀ ਇਸ ਦਸ਼ਾ ਦੀ ਭਿਆਨਕਤਾ ਨੂੰ ਕੁਝ ਵਰ੍ਹਿਆਂ ਬਾਅਦ, ਲਗ-ਭਗ ਇਸੇ ਤਰ੍ਹਾਂ ਕਾਨੀਬੰਦ ਕੀਤਾ ਹੈ। ਉਨ੍ਹਾਂ ਦੇ ਬਿਆਨ ਅਨੁਸਾਰ ਹਾਲਤ ਇਹ ਸੀ ਕਿ

ਕਲਿ ਆਈ ਕੁਤੇ ਮੁਹੀ, ਖਾਜੁ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪੁ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ, ਕੂੜ ਕੁਸਤੁ ਮੁਖਹੁ ਆਲਾਈ।
ਚੇਲੇ ਸਾਜ ਵਜਾਇਦੇ, ਨਚਨਿ ਗੁਰੂ ਬਹੁਤੁ ਬਿਧਿ ਭਾਈ।
ਚੇਲੇ ਬੈਠਨਿ ਘਰਾਂ ਵਿਚਿ, ਗੁਰਿ ਉਠਿ ਘਰੀਂ ਤਿਨਾੜੇ ਜਾਈ।
ਕਾਜੀ ਹੋਏ ਰਿਸਵਤੀ, ਵਢੀ ਲੈ ਕੈ, ਹਕੁ ਗਵਾਈ।
ਇਸਤ੍ਰੀ ਪੁਰਖੈ ਦਾਮਿ ਹਿਤੁ, ਭਾਵੈ ਆਇ ਕਿਥਾਊਂ ਜਾਈ।
ਵਰਤਿਆ ਪਾਪੁ ਸਭਸਿ ਜਗਿ ਮਾਂਹੀ।[3]

ਗੁਰੂ ਨਾਨਕ ਸਾਹਿਬ ਦੇ ਉਪਰੋਕਤ ਕਥਨ ਤੇ ਭਾਈ ਗੁਰਦਾਸ ਜੀ ਦਾ ਇਹ ਬਿਆਨ ਕਿਸੇ ਕਾਵਿਮਈ ਕਲਪਨਾ ਦੀ ਉਪਜ ਨਹੀਂ। ਇਹ ਤਾਂ ਇਕ ਹਕੀਕਤ ਦੇ ਸੱਚਾਂਵੇਂ ਤੇ ਇਨ-ਬਿੰਨ ਵਰਣਨ ਹਨ। ਸਮਕਾਲੀ ਇਤਿਹਾਸ ਵੀ ਤਾਂ ਇਸ ਸਥਿਤੀ ਦਾ ਅੱਖੀਂ-ਡਿੱਠ ਗਵਾਹ ਹੈ। ਡਾ: ਬੈਨਰਜੀ ਦੇ ਸ਼ਬਦਾਂ ਵਿੱਚ –

At the time of Guru Nanak's advent, religion there was none. The spirit of both Hinduism and Islam was hidden beneath a mass of formalities and extraneous observances. Tyranny

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਰਾਮਕਲੀ, ਮ. ੧, ਪੰ. ੯੦੨.
2. 'ਗੁਰੂ ਗ੍ਰੰਥ ਸਾਹਿਬ', ਉਹੀ, ਰਾਗੁ ਰਾਮਕਲੀ, ਮ. ੧, ਪੰ. ੯੦੨.
3. 'ਵਾਰਾਂ ਭਾਈ ਗੁਰਦਾਸ', ਉਹੀ, ਵਾਰ ਨੰ. ੧, ਪਉੜੀ ਨੰ: ੩੦.

reigned supreme, the tyranny of might, the tyranny of forms and the tyranny of names. The unity of Godhead was lost in the worship of numerous avatars and divinities, pirs and dargahs ; pilgrimages and empty ritualistic practices had taken the place of the real devotion of the heart ; blind faith andsuperstition had driven truth away. The Hindus and the Muhammadans quarrelled, the Brhaman and the Mullah wrangled. Social and political inequalities reigned rampant and there was strife, eternal strife, every where. All aspects of life - social, religious and political presented the same spectacle, and well might Guru Nanak Dev cry out in despair, `how shall deliverance be obtained ?"[1]

ਅਰਥਾਤ : "ਗੁਰੂ ਨਾਨਕ ਸਾਹਿਬ ਦੇ ਆਗਮਨ ਸਮੇਂ, ਧਰਮ ਦਾ ਨਾਂ-ਨਿਸ਼ਾਨ ਨਹੀਂ ਸੀ। ਹਿੰਦੂ ਧਰਮ ਤੇ ਇਸਲਾਮ ਦੀ ਆਤਮਾ ਰੀਤਾਂ-ਰਸਮਾਂ ਅਤੇ ਕਰਮ-ਕਾਂਡਾਂ ਦੇ ਢੇਰ ਹੇਠ ਲੁਕੀ ਹੋਈ ਸੀ। ਹਰ ਪਾਸੇ ਜ਼ੁਲਮ ਦਾ ਬੋਲ-ਬਾਲਾ ਸੀ, ਤਾਕਤ ਦਾ ਜ਼ੁਲਮ, ਰੂਪਾਂ ਦਾ ਜ਼ੁਲਮ ਤੇ ਨਾਂਵਾਂ ਦਾ ਜ਼ੁਲਮ। ਰੱਬ ਦੀ ਇੱਕਵਤਾ ਅਣਗਿਣਤ ਅਵਤਾਰਾਂ ਤੇ ਦੇਵੀ-ਦੇਵਤਿਆਂ, ਪੀਰਾਂ ਤੇ ਦਰਗਾਹਾਂ ਦੀ ਪੂਜਾ ਵਿੱਚ ਗੁੰਮ ਹੋ ਚੁੱਕੀ ਸੀ। ਤੀਰਥ-ਇਸ਼ਨਾਨਾਂ ਤੇ ਫੋਕੀਆਂ ਰੀਤਾਂ-ਰਸਮਾਂ ਨੇ ਦਿਲ ਦੀ ਅਸਲ ਭਗਤੀ ਦੀ ਥਾਂ ਮਲ ਲਈ ਸੀ। ਅੰਨ੍ਹੀ ਸ਼ਰਧਾ ਤੇ ਵਹਿਮਾਂ-ਭਰਮਾਂ ਨੇ ਸੱਚਾਈ ਨੂੰ ਨਠਾ ਦਿੱਤਾ ਸੀ। ਹਿੰਦੂ ਤੇ ਮੁਸਲਮਾਨ ਲੜ ਰਹੇ ਸਨ। ਬ੍ਰਾਹਮਣ ਤੇ ਮੁੱਲਾਂ ਝਗੜ ਰਹੇ ਸਨ। ਸਮਾਜਕ ਤੇ ਰਾਜਨੀਤਕ ਵਿਤਕਰਿਆਂ ਦਾ ਦੌਰ ਦੌਰਾ ਸੀ। ਹਰ ਪਾਸੇ ਲੜਾਈ-ਭਿੜਾਈ, ਖਿੱਚਾ-ਖਿੱਚੀ ਤੇ ਖਹਿ-ਮਹਿ ਛਾਈ ਹੋਈ ਸੀ। ਜੀਵਨ ਦੇ ਸਾਰੇ ਪੱਖ ਸਮਾਜਕ, ਧਾਰਮਕ ਤੇ ਰਾਜਨੀਤਕ ਉਸੇ ਤਰ੍ਹਾਂ ਦੇ ਦ੍ਰਿਸ਼ ਪੇਸ਼ ਕਰ ਰਹੇ ਸਨ। ਗੁਰੂ ਨਾਨਕ ਦੇਵ ਜੀ ਨੇ ਅਜਿਹੀ ਨਿਰਾਸ਼ਾਜਨਕ ਅਵਸਥਾ ਨੂੰ ਮੁੱਖ ਰਖਦਿਆਂ ਠੀਕ ਹੀ ਪੁਕਾਰਿਆ ਹੋਵੇਗਾ : "ਇਸ ਤੋਂ ਛੁਟਕਾਰਾ ਕਿਵੇਂ ਮਿਲ ਸਕੇਗਾ ?"

ਇਕ ਹੋਰ ਉੱਘੇ ਇਤਿਹਾਸਕਾਰ, ਡਾ: ਹਰੀ ਰਾਮ ਗੁਪਤਾ ਨੇ ਵੀ ਅਜਿਹੀ ਸਥਿਤੀ ਦੀ ਪੁਸ਼ਟੀ ਇੰਨ-ਬਿੰਨ ਇਸੇ ਤਰ੍ਹਾਂ ਕੀਤੀ ਹੈ। ਉਨ੍ਹਾਂ ਦੇ ਕਥਨ ਅਨੁਸਾਰ

At the time of Guru Nanak's advent, both the prevailing religions • Hinduism and Islam-had become corrupt and degraded. They had lost their pristine purity and glory. The Vedas were unintelligible to the people and had been replaced by Tantric literature. Castes had grown rigid and had split into numerous

---

1 Bannerjee, I. B., Evolution of the Khalsa, Vol. I, Calcutta • 1930. pp. 50 & 51.

sub-castes.....Similar was the state of affairs in Islam....Political conditions were much worse.....[1]

ਅਰਥਾਤ : "ਗੁਰੂਦੇਵ ਦੇ ਆਗਮਨ ਸਮੇਂ, ਦੋਵੇਂ ਪ੍ਰਚਲਤ ਧਰਮ, ਹਿੰਦੂ ਅਤੇ ਇਸਲਾਮ, ਭਰਿਸ਼ਟ ਤੇ ਪਤਿਤ ਹੋ ਚੁੱਕੇ ਸਨ। ਉਹ ਆਪਣੀ ਸਿਖਰੀ ਸੁੱਚਮ ਤੇ ਸੋਭਾ ਗੁਆ ਚੁੱਕੇ ਸਨ। ਵੇਦ, ਆਮ ਆਦਮੀ ਦੇ ਪਾਠ ਤੇ ਸਮਝ ਤੋਂ ਪਰੇ ਹੋ ਚੁੱਕੇ ਸਨ ਅਤੇ ਉਨ੍ਹਾਂ ਦੀ ਥਾਂ ਤਾਂਤਰਿਕ ਸਾਹਿਤ ਨੇ ਲੈ ਲਈ ਸੀ, ਉੱਚੀਆਂ ਜ਼ਾਤਾਂ ਮੂੰਹ-ਜ਼ੋਰ ਹੋ ਗਈਆਂ ਸਨ ਅਤੇ ਕਈ ਗੋਤਾਂ ਵਿੱਚ ਵੰਡੀਆਂ ਜਾ ਚੁੱਕੀਆਂ ਸਨ।......ਇਸਲਾਮ ਦੀ ਅਵਸਥਾ ਵੀ ਕੁਝ ਇਸੇ ਤਰ੍ਹਾਂ ਦੀ ਸੀ...........ਰਾਜਨੀਤਕ ਦਸ਼ਾਂ ਤਾਂ ਇਸ ਨਾਲੋਂ ਵੀ ਗਈ-ਗੁਜ਼ਰੀ ਹੋਈ ਸੀ।"

## ੪

ਕੋਮਲ-ਚਿੱਤ ਤੇ ਰੱਬ-ਰੰਗ ਰੱਤੇ ਗੁਰੂ ਨਾਨਕ ਦੇਵ ਜੀ ਧਰਮ ਦੇ 'ਠੇਕੇਦਾਰਾਂ', ਸਮਾਜ ਦੇ 'ਹਿਤੈਸ਼ੀਆਂ' ਤੇ ਹੱਕ-ਨਿਆਂ ਦੇ 'ਰਾਖਿਆਂ' ਹੱਥੀਂ ਧਰਮ ਤੇ ਸਮਾਜ ਦੀ ਹੋ ਰਹੀ ਅਜਿਹੀ ਹੇਠੀ ਤੇ ਅਧੋਗਤੀ ਸਹਾਰ ਨਾ ਸਕੇ। ਸੋ ਇਹਨੂੰ ਸੁਧਾਰਨ-ਸੰਵਾਰਨ ਲਈ, ਦੁਰਾਚਾਰ ਹਟਾਉਣ ਤੇ ਗੜੇਮਾਰ ਬਚਾਉਣ ਲਈ, ਉਨ੍ਹਾਂ ਨੇ ਲੱਕ ਬੰਨ੍ਹ ਲਿਆ।

ਉਨ੍ਹਾਂ ਦੇ ਪ੍ਰਵੇਸ਼ ਤੋਂ ਕੁਝ ਚਿਰ ਪਹਿਲਾਂ, ਬਾਹਰੋਂ ਆ ਵੜੀ ਇਸਲਾਮੀ ਸੰਸਕ੍ਰਿਤੀ ਭਾਰਤ ਦੀ ਬੁੱਢ-ਪੁਰਾਣੀ ਸੰਸਕ੍ਰਿਤੀ ਵਿੱਚ ਸਮਾ ਜਾਣ ਦੀ ਥਾਂ, ਇਸ ਦੀਆਂ ਜੜ੍ਹਾਂ ਹਿਲਾ ਰਹੀ ਸੀ। ਜੀਵਨ ਦੇ ਹਰ ਖੇਤਰ ਵਿੱਚ ਖਿੱਚੋ-ਤਾਣ, ਹਨੇਰ ਤੇ ਗੜਬੜ ਵਧ ਰਹੀ ਸੀ। ਗੁਰੂਦੇਵ ਦੇ ਆਪਣੇ ਸ਼ਬਦਾਂ ਵਿੱਚ ਇਸ ਨੂੰ ਸੁਲਝਾਉਣ ਦਾ ਕੋਈ ਰਾਹ ਲੋੜਿਆਂ ਵੀ ਨਹੀਂ ਸੀ ਲੱਭਦਾ :

ਹਉ ਭਾਲਿ ਵਿਕੁੰਨੀ ਹੋਈ॥
ਆਧੇਰੈ ਰਾਹੁ ਨ ਕੋਈ॥
ਵਿਚਿ ਹਉਮੈ ਕਰਿ ਦੁਖੁ ਰੋਈ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥[2]

ਭਾਈ ਗੁਰਦਾਸ ਜੀ ਨੇ ਇਸ ਭਿਆਨਕ ਤੇ ਘਾਤਕ ਸਥਿਤੀ ਨੂੰ ਇਉਂ ਪੇਸ਼ ਕੀਤਾ ਹੈ :

ਚਾਰਿ ਵਰਨਿ ਚਾਰਿ ਮਜਹਬਾਂ, ਜਗਿ ਵਿਚਿ ਹਿੰਦੂ ਮੁਸਲਮਾਣੇ।
ਖੁਦੀ, ਬਖੀਲਿ, ਤਕਬਰੀ, ਖਿੰਚੋਤਾਣਿ ਕਰੇਨਿ ਧਿਙਾਣੇ।
ਗੰਗ ਬਨਾਰਸਿ ਹਿੰਦੂਆਂ, ਮਕਾ ਕਾਬਾ ਮੁਸਲਮਾਣੇ।

---

1. Gupta, Dr. H.R. `A Life Sketch of Guru Nanak, New Delhi' 1969. p. 8 & 9.
2. 'ਗੁਰੂ ਗ੍ਰੰਥ ਸਾਹਿਬ', ਰਾਗੁ ਮਾਝ, ਮ. ੧, ਪੰ. ੧੪੫.

ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ।
ਰਾਮ ਰਹੀਮ ਕਹਾਇਦੇ, ਇਕੁ ਨਾਮੁ ਦੁਇ ਰਾਹ ਭੁਲਾਣੇ।
ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚ ਦੁਨੀ ਸੈਤਾਣੇ।
ਸਚੁ ਕਿਨਾਰੇ ਰਹਿ ਗਿਆ, ਖਹਿ ਮਰਦੇ ਬਾਮ੍ਹਣਿ ਮਉਲਾਣੇ।[1]

ਗੁਰੂ ਬਾਬਾ ਨੇ ਦੀਰਘ ਸੋਚ-ਵਿਚਾਰ ਤੇ 'ਘਾਲ-ਕਮਾਈ' ਉਪਰੰਤ ਇਸ ਦਾ ਇਲਾਜ ਇਹ ਲੱਭਿਆ ਕਿ ਪ੍ਰਾਚੀਨ ਭਾਰਤੀ ਸੰਸਕ੍ਰਿਤੀ ਦੀਆਂ ਬੋਦੀਆਂ ਤੇ ਬੇਮਹਿਨੀ ਕੀਮਤਾਂ ਨੂੰ ਛੱਡ-ਛੁਡਾ ਕੇ ਇਸ ਦੀਆਂ ਨਿੱਗਰ ਤੇ ਨਰੋਈਆਂ ਕਦਰਾਂ ਨੂੰ ਉਚਿਆਇਆ ਤੇ ਉਤਸ਼ਾਹਿਆ ਜਾਏ। ਫਿਰ ਇਸ ਵਿੱਚ ਕੁਝ ਨਵੀਆਂ ਤੇ ਹੋਰ ਸੰਸਕ੍ਰਿਤੀਆਂ ਦੀਆਂ ਲੋਕ-ਹਿਤੈਸ਼ੀ ਕੀਮਤਾਂ ਦੀ ਯੋਗ ਸਾਂਝ ਪਾ ਕੇ, ਇਕ ਸਰਲ, ਨਰੋਈ, ਸਰਬ-ਸਾਂਝੀ ਤੇ ਹਰਮਨ-ਪਿਆਰੀ ਸੰਸਕ੍ਰਿਤੀ ਨੂੰ ਉਭਾਰਿਆ ਤੇ ਉਸਾਰਿਆ ਜਾਏ, ਜੋ ਕੇਵਲ ਇਸ ਉਪ-ਦੀਪ ਲਈ ਹੀ ਨਹੀਂ ਸਗੋਂ ਸਾਰੇ ਸੰਸਾਰ ਲਈ ਕਲਿਆਣਕਾਰੀ ਹੋਵੇ। ਸਭ ਤੋਂ ਪਹਿਲਾਂ, ਹਰ ਧਰਮ ਤੇ ਵਿਚਾਰ-ਧਾਰਾ ਦੇ ਲੋਕਾਂ ਨੂੰ ਕੇਵਲ ਇਕੋ ਰੱਬ ਦੀ ਸ਼ਰਨ ਲਾਇਆ ਜਾਏ; ਕਿਉਂਕਿ

ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ।।[2]

ਅਤੇ

ਏਕੋ ਰਵਿ ਰਹਿਆ ਸਭ ਥਾਈ
ਏਕੁ ਵਸਿਆ ਮਨ ਮਾਹੀ।।[3]

ਕੇਵਲ ਉਸੇ ਦਾ ਨਾਂ ਜਪਾਇਆ ਜਾਏ ਕਿਉਂਕਿ ਇਸ ਘੋਰ ਸਮੇਂ ਤੇ ਘਾਤਕ ਸਥਿਤੀ ਤੋਂ ਬਚਾਓ ਦਾ ਰਾਹ ਕੇਵਲ ਇਹੋ ਹੈ :

ਕਲ ਮਹਿ ਰਾਮ ਨਾਮੁ ਸਾਰੁ।।[4]

ਅਤੇ ਕੇਵਲ ਉਸੇ ਦੀ ਰਜ਼ਾ ਵਿੱਚ ਰਾਜ਼ੀ ਰਹਿਣ ਦੀ ਜਾਚ ਸਿਖਾਈ ਜਾਏ ਕਿਉਂਕਿ ਉਸ ਦੀ ਪ੍ਰਸੰਸਾ ਤੇ ਪ੍ਰਵਾਨਗੀ ਅਜਿਹੇ ਸ੍ਵੈ-ਸਮਰਪਨ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ :

ਕਿਵ ਸਚਿਆਰਾ ਹੋਈਐ
ਕਿਵ ਕੂੜੈ ਤੁਟੈ ਪਾਲਿ।।

---

1. 'ਵਾਰਾਂ ਭਾਈ ਗੁਰਦਾਸ', ਉਹੀ, ਵਾਰ ੧, ਪਉੜੀ ੨੧.
2. 'ਗੁਰੂ ਗ੍ਰੰਥ ਸਾਹਿਬ', ਉਹੀ, ਰਾਗੁ ਧਨਾਸਰੀ, ਮ: ੧, ਪੰ. ੬੬੦.
3. ਉਕਤ, ਰਾਗੁ ਆਸਾ, ਮ. ੧, ਪੰ. ੪੩੩.
4. ਉਕਤ, ਰਾਗੁ ਧਨਾਸਰੀ, ਮ. ੧, ਪੰ. ੬੬੨.

ਹੁਕਮਿ ਰਜਾਈ ਚਲਣਾ,
ਨਾਨਕ ਲਿਖਿਆ ਨਾਲਿ॥[1]

ਨਾਲੇ ਸੁਖ, ਸ਼ਾਂਤੀ ਤੇ ਮੁਕਤੀ ਸਫਲਤਾ ਤੇ ਸੁਰਖ਼ਰੂਈ ਵੀ ਉਸੇ ਦੇ ਭਾਣੇ ਉਤੇ ਸ਼ਾਕਰ ਰਿਹਾਂ ਹੀ ਮਿਲ ਸਕਦੀ ਹੈ :

੧. ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥[2]
੨. ਬੰਦਿ ਖਲਾਸੀ ਭਾਣੈ ਹੋਇ॥[3]
੩. ਤਾ ਕਉ ਬਿਘਨੁ ਨ ਲਾਗਈ
ਚਾਲੈ ਹੁਕਮਿ ਰਜਾਈ॥[4]

ਉਨ੍ਹਾਂ ਨੂੰ ਆਪਣੀ ਜ਼ਾਤੀ ਤੇ ਜਮਾਤ ਭਲਾਈ ਲਈ, ਸੰਸਾਰ ਵਿੱਚ ਵਿਚਰਦਿਆਂ ਤੇ ਗ੍ਰਿਹਸਥੀ ਜੀਵਨ ਜੀਉਂਦਿਆਂ, ਨਾਮ ਜਪਣ, ਕਿਰਤ ਕਰਨ ਤੇ ਵੰਡ ਛਕਣ ਲਈ ਪ੍ਰੇਰਿਆ ਜਾਏ, ਕਿਉਂਕਿ ਜੀਵਨ ਦਾ ਅਸਲ ਰਾਹ ਤੇ ਲਾਹ ਉਨ੍ਹਾਂ ਨੂੰ ਹੀ ਮਿਲ ਸਕਦਾ ਹੈ ਜੋ ਅਜਿਹੀ ਜੀਵਨ-ਜੁਗਤ ਦੇ ਧਾਰਨੀ ਹੋ ਜਾਂਦੇ ਹਨ :

ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥[5]

ਉਨ੍ਹਾਂ ਨੂੰ ਹਉਂ (ਮੈਂ-ਮੇਰੀ) ਦੇ ਭਾਵ ਤੋਂ ਮੁਕਤ ਕਰ ਕੇ, ਵਿਸ਼ੇ-ਵਿਕਾਰਾਂ ਤੋਂ ਹਟਾਇਆ ਜਾਏ। ਨਾਲੇ ਅਜਿਹਾ ਸੱਚਾ-ਸੁੱਚਾ, ਸਾਵਾਂ-ਪੱਧਰਾ, ਨਿੱਗਰ-ਨਰੋਆ, ਲੋਕ-ਹਿਤੈਸ਼ੀ ਤੇ ਭੈ-ਭਾਉ ਦਾ ਧਾਰਨੀ ਜੀਵਨ ਜੀਣ ਲਈ ਪ੍ਰੇਰਿਆ ਜਾਏ, ਜਿਸ ਨੂੰ ਮਗਰੋਂ ਉਨ੍ਹਾਂ ਆਪ ਹੀ ਇਸ ਸ਼ਾਹਕਾਰ ਦੀ ਅੰਤਲੀ ਪਉੜੀ ਵਿੱਚ ਇਉਂ ਨਿਰੂਪਿਆ ਹੈ :

ਜਤੁ ਪਾਹਾਰਾ ਧੀਰਜੁ ਸੁਨਿਆਰੁ॥
ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥

---

1. ਉਕਤ, ਜਪੁ, ਪੰ. ੧.
2. ਉਕਤ, ਰਾਗੁ ਆਸਾ, ਮ. ੧, ਪੰ. ੪੨੧.
3. ਸ੍ਰੀ ਗੁਰੂ ਗ੍ਰੰਥ ਸਾਹਿਬ ਉਕਤ ਜਪੁ, ਪੰ. ੫,
4. ਉਕਤ ਰਾਗੁ ਆਸਾ, ਮ: ੧, ਪੰ. ੪੨੧.
5. ਉਕਤ, ਰਾਗੁ, ਸਾਰੰਗ, ਮ. ੧, ਪੰ. ੧੨੪੫.

ਜਿਨ ਕਉ ਨਦਰਿ ਕਰਮੁ ਤਿਨ ਕਾਰ॥
ਨਾਨਕ ਨਦਰੀ ਨਦਰਿ ਨਿਹਾਲ॥[1]

ਸੁਲਤਾਨਪੁਰ ਰਹਿੰਦਿਆਂ ਹੀ, ਇਕ ਦਿਨ, ਉਹ ਸੁਭਾਗੀ ਘੜੀ ਆ ਗਈ ਜੋ ਕਦੇ ਮਹਾਤਮਾ ਬੁੱਧ ਲਈ ਗਯਾ ਵਿੱਚ, ਹਜ਼ਰਤ ਮੂਸਾ ਲਈ ਕੋਹਿਤੂਰ ਉਤੇ ਤੇ ਹਜ਼ਰਤ ਈਸਾ ਲਈ ਦਰਿਆ ਜਾਰਡਨ ਕੰਢੇ ਆਈ ਸੀ। ਉਦੋਂ ਉਨ੍ਹਾਂ ਨੂੰ ਖੁਦ ਆਪਣੇ ਕਥਨ ਅਨੁਸਾਰ, ਰੱਬ ਦੇ ਹਜ਼ੂਰ ਹਾਜ਼ਰ ਹੋਣ ਦਾ ਮਾਣ ਮਿਲਿਆ :

ਹਉ ਢਾਢੀ ਵੇਕਾਰੁ ਕਾਰੈ ਲਾਇਆ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥...
ਨਾਨਕ ਸਚੁ ਸਾਲਾਹਿ ਪੂਰਾ ਪਾਇਆ॥[2]

ਗੁਰੂ ਬਾਬੇ ਦੀ ਚੌਥੀ, ਜੋਤ ਗੁਰੂ ਰਾਮਦਾਸ ਜੀ (੧੫੩੪-੧੫੮੧), ਨੇ ਇਹ ਪ੍ਰਭ-ਮਿਲਣੀ ਨੂੰ ਮਗਰੋਂ ਇਉਂ ਕਾਨੀ-ਬੰਦ ਕੀਤਾ ਹੈ :

ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥
ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥
ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥
ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ॥[3]

ਅਕਾਲ ਪੁਰਖ ਨਾਲ ਹੋਏ ਇਸ ਸੁਭਾਗੇ ਮੇਲ ਅਤੇ ਇਸ ਦੇ ਸਿੱਟੇ ਵਜੋਂ ਪ੍ਰਾਪਤ ਹੋਈ ਬਖਸ਼ਿਸ਼ ਆਗਿਆ ਤੇ ਅਸੀਸ ਦਾ ਜ਼ਿਕਰ ਉਨ੍ਹਾਂ ਦੀ 'ਆਦਿ-ਜੀਵਨੀ' ਵਿੱਚ ਇਉਂ ਅੰਕਤਿ ਹੈ। ਇਸ ਦੇ ਵਿਦਵਾਨ ਲੇਖਕ, ਭਾਈ ਗੁਰਦਾਸ, ਨੇ ਦੱਸਿਆ ਹੈ ਕਿ ਉਦੋਂ ਉਨ੍ਹਾਂ ਉਤੇ ਨੂਰੀ ਪ੍ਰਕਾਸ਼ ਹੋਇਆ ਅਤੇ ਉਨ੍ਹਾਂ ਨੂੰ 'ਨਾਮ' ਤੇ 'ਗਰੀਬੀ' ਦੀ ਦਾਤ ਮਿਲੀ :

ਬਾਬਾ ਪੈਧਾ ਸਚਿ ਖੰਡਿ
ਨਉ ਨਿਧਿ ਨਾਮੁ ਗਰੀਬੀ ਪਾਈ।[4]

---

1. 'ਗੁਰੂ ਗ੍ਰੰਥ ਸਾਹਿਬ', ਜਪੁ, ਪੰ. ੮.
2. ਉਕਤ, ਉਹੀ, ਰਾਗੁ ਮਾਝ ਮ. ੧, ਪੰ. ੧੫੦.
3. ਉਕਤ, ਵਾਰ ਸ੍ਰੀ ਰਾਗੁ, ਮ. ੪, ਪੰ. ੯੧.
4. ਭਾਈ ਗੁਰਦਾਸ, ਵਾਰਾਂ, ਉਕਤ, ਵਾਰ, ੧, ਪਉੜੀ ੨੪.

ਪੁਰਾਤਨ ਸਾਖੀਕਾਰਾਂ ਨੇ ਵੀ ਗੁਰੂਦੇਵ ਦੀ ਉਦੋਂ ਅਕਾਲ ਪੁਰਖ ਨਾਲ ਹੋਈ ਵਾਰਤਾਲਾਪ ਦਾ ਜ਼ਿਕਰ ਕਰਦਿਆਂ, ਦੱਸਿਆ ਹੈ :

ਆਗਿਆ ਪਰਮੇਸਰ ਕੀ ਹੋਈ, ਤਾਂ ਅੰਮ੍ਰਿਤ ਦਾ ਕਟੋਰਾ ਭਰ ਕਰ ਬਾਬੇ ਨਾਨਕ ਨੂੰ ਮਿਲਿਆ। ਹੁਕਮ ਹੋਇਆ, "ਨਾਨਕ! ਏਹ ਅੰਮ੍ਰਿਤ ਨਾਹੀ, ਮੇਰੇ ਨਾਮ ਕਾ ਪਿਆਲਾ ਹੈ, ਤੂੰ ਪੀਓ"। ਤਬ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ।

ਸਾਹਿਬ ਮਿਹਰਵਾਨ ਹੋਇਆ। "ਨਾਨਕ! ਮੈਂ ਤੇਰੇ ਨਾਲ ਹਾਂ, ਮੈਂ ਤੇਰੇ ਤਾਂਈ ਨਿਹਾਲ ਕੀਤਾ ਅਰ ਜੋ ਤੇਰਾ ਨਾਂਉ ਲੇਵੈਗਾ ਸੋ ਭੀ ਨਿਹਾਲ ਕੀਤਾ। ਤੂੰ ਜਾਇ ਕਰ ਮੇਰਾ ਨਾਂਉਂ ਜਪੁ ਅਰ ਲੋਕਾਂ ਤੇ ਭੀ ਜਪਾਇ ਅਰ ਸੰਸਾਰ ਤੇ ਭੀ ਨਿਰਲੇਪ ਕਾ ਨਿਰਲੇਪ ਰਹੁ। ਨਾਮ, ਦਾਨ ਇਸਨਾਨ, ਸੇਵਾ, ਸਿਮਰਨ ਵਿੱਚ ਰਹੁ। ਮੈਂ ਤੇਰੇ ਤਾਂਈ ਆਪਣਾ ਨਾਮ ਦੀਆ ਹੈ। ਤੂੰ ਏਹ ਕਿਰਤ ਕਰ"। ਤਬ ਗੁਰੂ ਨਾਨਕ ਤਸਲੀਮ ਕੀਤੀ।.....

ਤਬਿ ਫਿਰ ਆਗਿਆ ਆਈ, ਹੁਕਮ ਹੋਇਆ, "ਨਾਨਕ ਜਿਸ ਉਪਰ ਤੇਰੀ ਨਦਰ, ਤਿਸੁ ਉਪਰ ਮੇਰੀ ਨਦਰ; ਜਿਸੁ ਉਪਰ ਤੇਰਾ ਕਰਮੁ ਤਿਸ ਹੀ ਉਪਰ ਮੇਰਾ ਭੀ ਕਰਮ। ਮੇਰਾ ਨਾਉਂ 'ਪਾਰਬ੍ਰਹਮ ਪਰਮੇਸਰ', ਤੇਰਾ ਨਾਉਂ 'ਗੁਰੂ ਪਰਮੇਸਰ'।" ਤਬ ਗੁਰੂ ਬਾਬਾ ਪੈਰੀ ਪਇਆ, ਤਬ ਸਿਰੋਪਉ ਦਰਗਾਹੋਂ ਬਾਬੇ ਨੋ ਮਿਲਿਆ।[1]

## ੫

ਭਰ-ਜਵਾਨ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਤੋਂ ਅਜਿਹੀ ਅਸੀਸ ਤੇ ਬਖ਼ਸ਼ੀਸ਼ ਪ੍ਰਾਪਤ ਕਰ ਕੇ, ਉਨ੍ਹਾਂ ਦਾ ਹੁਕਮ ਤੇ ਆਪਣਾ ਕਰਤੱਵ ਪਾਲਣ ਲਈ ਪ੍ਰੋਗਰਾਮ ਬਣਾ ਲਿਆ; ਧਰਤ ਲੁਕਾਈ ਨੂੰ ਸੋਧਣ; ਜਨਤਾ ਦੇ ਦੁੱਖ ਨਿਵਾਰਨ ਅਤੇ ਹਰ ਕਿਸੇ ਨੂੰ ਮਨੁੱਖਤਾ ਦੀ ਪੱਧਰ 'ਤੇ ਇੱਕਤਰ ਕਰਨ ਦਾ ਬੀੜਾ ਚੁਕ ਲਿਆ :

ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।
ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ।
ਚੜ੍ਹਿਆ ਸੋਧਣਿ ਧਰਤਿ ਲੁਕਾਈ।[2]

ਫਿਰ ਸਿਰ ਉਤੇ 'ਕਫ਼ਨੀ' ਬੰਨ੍ਹ ਕੇ ਅਤੇ 'ਨਾ ਕੋ ਹਿੰਦੂ ਨਾ ਮੁਸਲਮਾਨ' ਦਾ ਇਨਕਲਾਬੀ ਨਾਅਰਾ ਲਾ ਕੇ, ਸੁਲਤਾਨਪੁਰ ਵਿੱਚ ਹਲ-ਚਲ ਮਚਾ ਦਿੱਤੀ ਅਤੇ ਹਰ ਕਿਸੇ ਨੂੰ ਸੋਚੀਂ ਪਾ ਦਿੱਤਾ। ਇਸ ਤੋਂ ਉਨ੍ਹਾਂ ਦਾ ਆਪਣਾ ਭਾਵ ਇਹ ਸੀ ਕਿ ਚਾਹੇ ਕੋਈ

---

1. 'ਜਨਮ ਸਾਖੀ ਬਾਬੇ ਨਾਨਕ ਕੀ', ਉਹੀ, ਪੰ. ੩੨-੪; 'ਪੁਰਾਤਨ ਜਨਮਸਾਖੀ', ਉਹੀ, ਪੰ. ੧੭-੧੮.
2. 'ਵਾਰਾਂ ਭਾਈ ਗੁਰਦਾਸ', ਉਹੀ, ਵਾਰ ੧, ਪਉੜੀ ੨੪.

ਹਿੰਦੂ ਹੈ ਜਾਂ ਮੁਸਲਮਾਨ, ਅਸਲੋਂ ਉਹ ਇਕ ਮਨੁੱਖ ਹੈ ਅਤੇ ਹਰ ਕੋਈ ਕੇਵਲ ਇੱਕੋ ਰੱਬ ਦੀ ਉਪਜ ਹੋਣ ਕਰਕੇ ਇਕ ਦੂਜੇ ਦਾ ਭਰਾ-ਭਾਈ ਹੈ। ਨਾਲੇ ਇਹ ਕਿ ਹਿੰਦੂ ਤੇ ਮੁਸਲਮਾਨ ਹੋਣ ਦਾ ਦਾਅਵਾ ਕਰਦਿਆਂ ਅਤੇ ਆਪੋ ਆਪਣੇ ਮੱਤ ਦੀ ਉੱਚਤਾ ਦੀਆਂ ਡੀਂਗਾਂ ਮਾਰਦਿਆਂ ਇਕ ਦੂਜੇ ਨਾਲ ਘਿਰਣਾ ਕਰਨ ਜਾਂ ਹਾਣ ਪਹੁੰਚਾਣ ਵਾਲੇ ਲੋਕ ਨਾ ਸੱਚੇ ਹਿੰਦੂ ਹਨ, ਨਾ ਸੱਚੇ ਮੁਸਲਮਾਨ; ਕਿਉਂਕਿ ਉਹ ਆਪੋ ਆਪਣੇ ਧਰਮਾਂ ਦੇ ਮੂਲ ਸਿਧਾਂਤ ਭੁਲਾ ਕੇ ਇਕ ਦੂਜੇ ਦੀ ਜਾਨ ਦੇ ਖੌ ਬਣੇ ਹੋਏ ਹਨ। ਇਸ ਨਾਅਰੇ ਰਾਹੀਂ ਉਨ੍ਹਾਂ ਆਪਣੇ ਜੀਵਨ-ਉਦੇਸ਼ (mission of life) ਦਾ ਇਹ ਪੱਖ ਵੀ ਪ੍ਰਗਟ ਕਰ ਦਿੱਤਾ ਕਿ ਉਹ ਹਿੰਦੂਆਂ- ਮੁਸਲਮਾਨਾਂ ਨੂੰ ਸਦਾ ਇਕੋ ਅੱਖ ਨਾਲ ਵੇਖਣਗੇ, ਦੋਹਾਂ ਨੂੰ ਇੱਕ ਦੂਜੇ ਦੇ ਨੇੜੇ ਲਿਆਉਣਗੇ ਅਤੇ ਉਨ੍ਹਾਂ ਨੂੰ ਆਪੋ-ਆਪਣੇ ਧਰਮਾਂ ਦੇ ਸੁੱਚੇ-ਸੱਚੇ ਅਨੁਆਈ ਬਣਨ ਲਈ ਪ੍ਰੇਰਨਗੇ।

ਉਥੇ ਹੀ ਉਨ੍ਹਾਂ ਇਕ ਅਜਿਹੇ ਯੁਗ-ਪਲਟਾਊ ਪ੍ਰੋਗਰਾਮ ਦਾ ਵੀ ਐਲਾਨ ਕੀਤਾ ਜਿਸ ਦੇ ਵਿਸ਼ਾਲ ਕਲਾਵੇ ਤੇ ਪ੍ਰਭਾਵਸ਼ਾਲੀ ਪ੍ਰਗਟਾਵੇ ਨੂੰ ਮੁਖ ਰੱਖਦਿਆਂ, ਭਾਈ ਗੁਰਦਾਸ ਨੇ ਪਿਛੋਂ ਖੁਲ੍ਹੇ-ਬੰਦ ਆਖਿਆ :

> ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।
> ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।
> ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।...
> ਗੁਰਮੁਖਿ ਕਲਿ ਵਿਚਿ ਪਰਗਟੁ ਹੋਆ।

ਇਸੇ ਹਮੈਗੀਰ ਉਦੇਸ਼ ਨੂੰ ਮੁਖ ਰਖਦਿਆਂ, ਜਗਤ-ਜਲੰਦੇ ਨੂੰ ਤਾਰਨ ਤੇ ਮਨੁੱਖਤਾ ਨੂੰ ਰਾਹੇ ਪਾਉਣ ਲਈ, ਉਨ੍ਹਾਂ ਜੋ ਸਭ ਤੋਂ ਪਹਿਲਾ ਉਪਦੇਸ਼ ਦਿੱਤਾ, ਉਹ ਸੰਸਾਰ ਦੇ ਧਾਰਮਕ ਇਤਿਹਾਸ ਵਿੱਚ ਅਜੇ ਤੱਕ ਅਦੁਤੀ ਹੈ :[2]

---

1. 'ਵਾਰਾਂ ਭਾਈ ਗੁਰਦਾਸ', ਉਹੀ, ਵਾਰ ਨੰ: ੧, ਪਉੜੀ ਨੰ: ੨੭।
2. ਡਾ: ਬਿਟਨਕੋਰਟ ਦੇ ਹੇਠ-ਲਿਖੇ ਵਾਕਾਂ ਨਾਲ ਆਰੰਭ ਹੁੰਦਾ ਤੇ ਉਸ ਦਾ ਕਥਨ ਇਸੇ ਵਿਚਾਰ ਦੀ ਪੁਸ਼ਟੀ ਕਰਦਾ ਹੈ :

Nanak placed first thing first. He exhorted the people to forget all supposed agencies of creation, sustenance and death. And he restored their faith and undivided loyalty to One God (Ek onkar) as source of all creation. This is a great progress.....introduced by Guru Nanak in the Mul Mantra and very first Shloka of Shri Guru Granth Sahib. This is another unique feature of the Sikh religion that the Sikh concept of God is so clear that as far as I know this is the only monotheistic religion which conceives God as without enmity and hate......It was reserved for the religious genius of a great Master like Guru Nanak to re-state in a clearer, precise, definite and accurate way and at the very opening of Gurbani, the Oneness of God."



ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਇਹੋ ਮਗਰੋਂ ਉਨ੍ਹਾਂ ਦੇ ਸੰਚਾਲਿਤ ਧਰਮ ਦਾ ਮੂਲ-ਮੰਤ੍ਰ ਅਖਵਾਇਆ ਅਤੇ ਸਿੱਖ-ਵਿਸ਼ਵਾਸ ਦੀ ਨੀਂਹ, ਸਿੱਖ ਵਿਚਾਰ-ਧਾਰਾ ਦੀ ਚੂਲ ਸਿੱਧ ਹੋਇਆ।

ਇਸੇ ਨੂੰ ਜਦੋਂ ਉਨ੍ਹਾਂ ਉੱਚੀ ਹੇਕ ਨਾਲ ਉਚਾਰਿਆ ਤਾਂ ਆਪ ਦੇ ਮੁੱਖੋਂ ਇਕ ਅਜਿਹੀ ਆਵਾਜ਼ ਨਿਕਲੀ, ਇਕਈਸ਼ਵਰਤਾ (Unity of God) ਤੇ ਮਾਨਵ-ਸਮਾਨਤਾ (Equality of Man) ਦਾ ਅਜਿਹਾ ਨਾਦ ਗੂੰਜਿਆ, ਜਿਸ ਨੇ ਸੁਲਤਾਨਪੁਰ ਤਾਂ ਕੀ, ਇਕਬਾਲ (੧੮੭੩-੧੯੩੮) ਦੇ ਸ਼ਬਦਾਂ ਵਿਚ, ਸਾਰੇ ਹਿੰਦੁਸਤਾਨ ਨੂੰ 'ਜਗਾ' ਦਿੱਤਾ :

ਕੌਮ ਨੇ ਪੈਗਾਮੇ ਗੌਤਮ ਕੀ ਜ਼ਰਾ ਪਰਵਾਹ ਨਾ ਕੀ
ਕਦਰ ਪਹਿਚਾਨੀ ਨ ਅਪਨੇ ਗੋਹਰੇ ਯਕਦਾਨਾ ਕੀ
ਆਹ ! ਬਦਕਿਸਮਤ ਰਹੇ, ਆਵਾਜ਼ੇ ਹੱਕ ਸੇ ਬੇਖ਼ਬਰ
ਗ਼ਾਫਿਲ ਅਪਨੇ ਫਲ ਕੀ, ਸ਼ੀਰੀਨੀ ਸੇ ਹੋਤਾ ਹੈ ਸ਼ਜਰ....
ਫਿਰ ਉੱਠੀ ਆਖ਼ਿਰ ਸਦਾ, ਤੋਹੀਦ ਕੀ ਪੰਜਾਬ ਸੇ
ਹਿੰਦ ਕੋ ਇਕ ਮਰਦੇ ਕਾਮਲ ਨੇ ਜਗਾਇਆ ਖ਼ਾਬ ਸੇ।[2]

ਇਥੇ ਹੀ ਉਨ੍ਹਾਂ ਕੇਵਲ ਹਿੰਦੁਸਤਾਨ ਹੀ ਨਹੀਂ, ਸਮੁੱਚੇ ਸੰਸਾਰ ਨੂੰ 'ਜਗਾਉਣ' ਤੇ ਰਾਹੇ ਪਾਉਣ ਦਾ ਪ੍ਰੋਗਰਾਮ ਬਣਾਇਆ ਅਤੇ ਸਵਾਮੀ ਵਿਵੇਕਾਨੰਦ ਦੇ ਸ਼ਬਦਾਂ ਵਿੱਚ, "ਆਪਣੇ ਵਿਲੱਖਣ ਵਿਸ਼ਵ-ਪਿਆਰ ਦਾ ਉਪਦੇਸ਼ ਦਿੱਤਾ। ਇਥੇ ਹੀ ਉਨ੍ਹਾਂ ਦਾ ਵਿਸ਼ਾਲ ਦਿਲ ਚੌਪਟ ਖੁਲ੍ਹਿਆ ਅਤੇ ਉਨ੍ਹਾਂ ਦੀਆਂ ਬਾਹਾਂ ਸਾਰੀ ਦੁਨੀਆਂ ਨੂੰ, ਹਿੰਦੂ ਮੁਸਲਮਾਨ ਨੂੰ,

---

→ ਅਰਥਾਤ: "ਗੁਰੂ ਨਾਨਕ ਨੇ ਪਹਿਲੀ ਹੀ ਚੀਜ਼ ਨੂੰ ਪਹਿਲ ਦਿੱਤੀ। ਉਨ੍ਹਾਂ ਨੇ ਲੋਕਾਂ ਨੂੰ ਉਪਜਾਉਣ, ਪਾਲਣ-ਪੋਸਣ ਤੇ ਮਾਰ-ਮੁਕਾਉਣ ਦੇ ਸਭ ਫ਼ਰਜ਼ੀ ਸਾਧਨਾਂ ਤੇ ਸ਼ਕਤੀਆਂ ਨੂੰ ਭੁਲਾ ਦੇਣ ਲਈ ਪ੍ਰੇਰਿਆ ਅਤੇ ਉਨ੍ਹਾਂ ਦੇ ਕੇਵਲ ਇੱਕੋ ਰੱਬ (ਇਕ ਓਅੰਕਾਰ) ਹੀ ਸਾਰੀ ਉਤਪਤੀ ਦਾ ਸੋਮਾ ਹੋਣ ਸੰਬੰਧੀ ਨਿਸਚੇ ਤੇ ਸੰਪੂਰਨ ਵਫ਼ਾਦਾਰੀ ਨੂੰ ਦ੍ਰਿੜ੍ਹ ਕੀਤਾ। ਇਹ ਇਕ ਬਹੁਤ ਭਾਰੀ ਉੱਨਤੀ ਤੇ ਪ੍ਰਾਪਤੀ ਹੈ........ਜੋ ਗੁਰੂ ਨਾਨਕ ਨੇ ਮੂਲ-ਮੰਤ੍ਰ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਸਭ ਤੋਂ ਪਹਿਲੇ ਸਲੋਕ ਵਿੱਚ ਪਰਗਟ ਕਰ ਵਿਖਾਈ ਹੈ। ਸਿੱਖ ਧਰਮ ਦਾ ਇਹ ਇਕ ਹੋਰ ਅਦੁੱਤੀ ਵਸਫ਼ ਹੈ ਕਿ ਰੱਬ ਸੰਬੰਧੀ ਸਿੱਖ-ਸਿਧਾਂਤ ਇੰਨਾ ਸਪਸ਼ਟ ਹੈ ਕਿ ਜਿਥੋਂ ਤਕ ਮੈਂ ਜਾਣਦਾ ਹਾਂ, ਇਹੋ ਹੀ ਇਕ ਅਜਿਹਾ ਇਕ ਈਸ਼ਵਰਵਾਦੀ ਧਰਮ ਹੈ ਜੋ ਰੱਬ ਨੂੰ ਨਿਰਵੈਰ ਤੇ ਨਿਰਘਿਰਣਾ ਖ਼ਿਆਲਦਾ ਤੇ ਸਵੀਕਾਰਦਾ ਹੈ। ਰੱਬ ਦੀ ਇੱਕਵਤਾ ਨੂੰ ਬੜੇ ਸਾਫ਼, ਠੀਕ, ਜੱਚਵੇਂ ਤੇ ਢੁੱਕਵੇਂ-ਫੱਬਵੇਂ ਢੰਗ ਨਾਲ, ਗੁਰਬਾਣੀ ਦੇ ਐਨ ਆਰੰਭ ਵਿਚ, ਇਉਂ ਪੇਸ਼ ਕਰਨਾ ਗੁਰੂ ਨਾਨਕ ਵਰਗੇ ਮਹਾਨ ਗੁਰੂ ਦੀ ਧਾਰਮਕ ਪ੍ਰਤਿਭਾ ਲਈ ਰਾਖਵਾਂ ਰੱਖਿਆ ਗਿਆ ਸੀ। Bittencourt, Dr Edward A. de in his Foreword to The Sikh way of Life by Ranbir Singh, New Delhi-1968 pp. i. to vi.

2. ਇਕਬਾਲ, ਡਾ. ਸਰ ਮੁਹੰਮਦ, 'ਕੁਲਿਯਾਤੇ ਇਕਬਾਲ', ਦਿੱਲੀ ੧੯੫੮, ਪੰ. ੧੯੨.

ਆਪਣੇ ਕਲਾਵੇ ਵਿੱਚ ਲੈਣ ਲਈ ਉਮ੍ਹਲ ਪਈਆਂ" :

> Here it was that the gentle Nanak preached his marvellous love for the world. Here it was that his broad heart was opened, and his arms outstretched to embrace the whole world, not only of Hindus, but of Muhammadans too.[1]

ਇਥੋਂ ਹੀ ਉਹ 'ਸਰਬੱਤ ਦੇ ਭਲੇ' ਨੂੰ ਮੁੱਖ ਰੱਖਦਿਆਂ, ਪਿੰਡੋ-ਪਿੰਡ, ਸ਼ਹਿਰੋਂ-ਸ਼ਹਿਰ ਤੇ ਦੇਸੋ-ਦੇਸ ਦੀ ਅਦੁੱਤੀ ਯਾਤਰਾ ਲਈ ਨਿਕਲ ਤੁਰੇ।

## ੬

ਉਦੋਂ ਉਹ ਤੀਹਾਂ ਦੇ ਨੇੜੇ-ਤੇੜੇ ਸਨ। ਪੰਦਰਵੀਂ ਸਦੀ ਆਪਣੇ ਅਖ਼ੀਰਲੇ ਸਾਹ ਲੈ ਰਹੀ ਸੀ ਤੇ ਸੋਲ੍ਹਵੀਂ ਸਦੀ ਉਨ੍ਹਾਂ ਦੇ ਸੁਆਗਤ ਲਈ ਰਾਹ ਵੇਖ ਰਹੀ ਸੀ। ਉਹ ਆਪਣੀ ਭਰ-ਜਵਾਨੀ ਪਤਨੀ ਤੇ ਨਿਆਣੇ ਬੱਚਿਆਂ ਤੋਂ ਵਿਦਾਅ ਹੋ ਆਪਣੇ ਪਿੰਡ ਦੇ ਇਕ ਮੁਸਲਮਾਨ ਡੂਮ, ਮਰਦਾਨੇ[2] ਨੂੰ ਨਾਲ ਲੈ, ਲੋਕਾਂ ਨੂੰ ਰੱਬ ਦਾ ਸੁਨੇਹਾ ਪੁਚਾਉਣ, ਉਨ੍ਹਾਂ ਦੇ ਦੁੱਖਾਂ-ਭੁੱਖਾਂ ਨਾਲ ਸਾਂਝ ਪਾਉਣ, ਉਨ੍ਹਾਂ ਨੂੰ ਉਨ੍ਹਾਂ ਦੀਆਂ ਗ਼ਲਤੀਆਂ ਤੇ ਗੁਮਰਾਹੀਆਂ ਤੋਂ ਸੁਚੇਤ ਕਰਨ, ਉਨ੍ਹਾਂ ਨੂੰ ਅਸ਼ਾਂਤੀ ਤੋਂ ਸ਼ਾਂਤੀ ਤੇ ਬੁਰਾਈ-ਤੋਂ-ਭਲਿਆਈ ਵਲ ਲਿਜਾਉਣ ਅਤੇ ਇਸ ਕੰਮ ਲਈ ਲੋੜੀਂਦੇ 'ਗੁਰਮੁਖ' ਸਾਥੀਆਂ ਨੂੰ ਲੱਭਣ-ਮਿਲਣ ਲਈ ਤੁਰ ਪਏ। ਮਗਰੋਂ ਜਦੋਂ ਸਿੱਧਾਂ ਨੇ ਉਨ੍ਹਾਂ ਦੇ ਇਉਂ 'ਉਦਾਸੀਨ' ਹੋਣ ਦਾ ਕਾਰਨ ਤੇ ਉਦੇਸ਼ ਪੁੱਛਿਆ ਸੀ :

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ॥
ਕਿਸੁ ਵਖਰ ਕੇ ਤੁਮ ਵਣਜਾਰੇ॥
ਕਿਉ ਕਰਿ ਸਾਥੁ ਲੰਘਾਵਹੁ ਪਾਰੇ॥੧੭॥

ਤਾਂ ਹਜ਼ੂਰ ਨੇ ਸਾਫ਼ ਤੇ ਨਿਝੱਕ ਦਸਿਆ ਸੀ :

ਗੁਰਮੁਖਿ ਖੋਜਤ ਭਏ ਉਦਾਸੀ॥
ਦਰਸਨ ਕੈ ਤਾਈ ਭੇਖ ਨਿਵਾਸੀ॥

---

1. Vivekananda, Swami, from a lecture delivered in 1897 and quoted by Swami Suddhasattwananda, in Thus Spake Guru Nanak, Madrasù 1963. p.iii.
2. ਜੋ ਮਗਰੋਂ ਸਾਈਂ-ਰੰਗ-ਰੱਤੇ ਭਾਈ ਮਰਦਾਨਾ ਰਬਾਬੀ ਅਖਵਾਏ ਅਤੇ ਆਪ ਦੇ ਸਭ ਤੋਂ ਪਿਆਰੇ ਨਿਕਟਵਰਤੀ ਸਿੱਧ ਹੋਏ।

ਸਾਚ ਵਖਰ ਕੇ ਹਮ ਵਣਜਾਰੇ॥
ਨਾਨਕ ਗੁਰਮੁਖਿ ਉਤਰਸਿ ਪਾਰੇ॥੧੮॥[1]

ਸੋ ਇਹ 'ਉਦਾਸੀਨਤਾ' ਜਾਂ 'ਘਰਬਾਰ-ਤਿਆਗ' ਬੋਧੀ ਭਿਖਸ਼ੂਆਂ ਜਾਂ ਸੰਨਿਆਸੀਆਂ ਵਾਲੀ 'ਉਪਰਾਮਤਾ' 'ਤਿਆਗ' ਨਹੀਂ ਸੀ। ਨਾ ਹੀ ਇਹ ਕੇਵਲ ਆਪਣੇ ਭਲੇ, ਮੁਕਤੀ ਜਾਂ ਸੁਖ-ਸ਼ਾਂਤੀ ਤਕ ਹੀ ਸੀਮਿਤ ਸੀ। ਭਾਈ ਜੋਧ ਸਿੰਘ ਦੇ ਸ਼ਬਦਾਂ ਵਿੱਚ

> "ਗੁਰੂ ਨਾਨਕ ਇਕ ਅਜਿਹੇ ਤਿਆਗੀ ਨਹੀਂ ਸਨ, ਜਿਸ ਨੂੰ ਨਿਰਾ ਆਪਣੀ ਮੁਕਤੀ ਦਾ ਫਿਕਰ ਹੋਵੇ। ਉਹਨਾਂ ਦਾ ਮਨਸ਼ਾ ਇਹ ਸੀ ਕਿ ਆਮ ਆਦਮੀ ਸੱਚ-ਮੁੱਚ ਦਾ ਧਾਰਮਕ ਜੀਵਨ ਬਤੀਤ ਕਰਨ ਅਤੇ ਆਪਣੇ-ਆਪ ਨੂੰ ਇਕ ਅਜਿਹੇ ਭਾਈਚਾਰਕ ਪ੍ਰਬੰਧ ਵਿੱਚ ਬੰਨ੍ਹਣ, ਜਿਸ ਵਿੱਚ ਇਕ ਦੂਜੇ ਦੇ ਵਿਚਾਰਾਂ ਲਈ ਰਵਾਦਾਰੀ ਹੋਵੇ ਅਤੇ ਸਾਰੇ ਰਲ ਕੇ ਸੰਪੂਰਨ ਮਨੁੱਖ ਟੱਬਰ ਦਾ ਭਲਾ ਕਰਨ ਲਈ ਉਤਸ਼ਾਹਿਤ ਹੋਵਣ।"[2]

ਇਸੇ ਲਈ ਉਹ ਇਸ ਵਿਆਪਕ ਉਦੇਸ਼ ਦੀ ਪੂਰਤੀ ਲਈ ਥਾਉਂ - ਥਾਂ ਆਪ ਗਏ। ਲਗ-ਪਗ ਸਭਨਾਂ ਧਰਮਾਂ ਦੇ ਧਾਰਮਕ, ਸਮਾਜਕ ਤੇ ਸਭਿਆਚਾਰਕ ਕੇਂਦਰਾਂ, ਮੱਠਾਂ, ਟਿਕਾਣਿਆਂ ਵਿੱਚ ਆਪ ਪੁੱਜੇ; ਉਨ੍ਹਾਂ ਦੇ ਆਗੂਆਂ ਤੇ ਪ੍ਰਤੀਨਿਧਾਂ, ਵਿਦਵਾਨਾਂ ਨੂੰ ਮਿਲੇ। ਹਰ ਜਾਤੀ, ਪੱਧਰ ਤੇ ਕੰਮ-ਕਿੱਤੇ ਦੇ ਲੋਕਾਂ ਵਿੱਚ ਵਿਚਰੇ ਅਤੇ ਉਨ੍ਹਾਂ ਨਾਲ ਵਿਚਾਰ-ਵਟਾਂਦਰੇ ਕੀਤੇ, ਅਮਲਾਂ ਤੇ ਖ਼ਿਆਲਾਂ ਦੀ ਸਾਂਝ ਪਾਈ। ਕੇਵਲ ਹਿੰਦੁਸਤਾਨ-ਪਾਕਿਸਤਾਨ ਹੀ ਨਹੀਂ, ਉੱਤਰ ਵੱਲ ਤਿੱਬਤ ਤੇ ਲੱਦਾਖ, ਦੱਖਣ ਵੱਲ ਪੁਰੀ ਤੇ ਲੰਕਾ, ਪੂਰਬ ਵੱਲ ਚੀਨ ਤੇ ਬਰਮਾ ਅਤੇ ਪੱਛਮ ਵੱਲ ਅਰਬ, ਇਰਾਕ, ਈਰਾਨ ਤੇ ਅਫ਼ਗਾਨਿਸਤਾਨ ਆਦਿ ਦਾ ਵਰ੍ਹਿਆਂ-ਬੱਧੀ ਦੌਰਾ ਕੀਤਾ। ਇਹ ਆਮ ਮੰਨਿਆ ਜਾਂਦਾ ਹੈ ਕਿ ਕਿਸੇ ਵੀ ਹੋਰ ਨਬੀ, ਅਵਤਾਰ ਜਾਂ ਧਰਮ-ਸੰਚਾਲਕ ਨੇ ਸੰਸਾਰ ਨੂੰ ਆਪਣਾ ਸੰਦੇਸ਼ ਤੇ ਉਪਦੇਸ਼ ਆਪ ਵਾਂਗ ਤੇ ਆਪ ਜਿੰਨਾ ਇਉਂ ਤੁਰ-ਫਿਰ ਕੇ ਨਹੀਂ ਪੁਚਾਇਆ। ਜਦੋਂ ਅਸੀਂ ਆਵਾਜਾਈ ਦੇ ਅਜੋਕੇ ਵਸੀਲਿਆਂ, ਪ੍ਰਚਾਰ ਦੇ ਸਾਧਨਾਂ, ਅਮਨ-ਅਮਾਨ ਦੀ ਸਥਿਤੀ ਤੇ ਵਿਚਾਰ-ਪ੍ਰਗਟਾਵੇ ਦੀ ਖੁਲ੍ਹ ਦੇ ਟਾਕਰੇ 'ਤੇ, ਉਦੋਂ ਦੀ ਅਣਹੋਂਦ ਤੇ ਅਸ਼ਾਂਤੀ ਅਤੇ ਉਨ੍ਹਾਂ ਇਲਾਕਿਆਂ (ਜਿਨ੍ਹਾਂ ਵਿੱਚ ਆਪ ਵਿਚਰਦੇ ਰਹੇ) ਦੀ ਰਾਜਸੀ, ਧਾਰਮਕ, ਸਮਾਜਕ ਤੇ ਸਭਿਆਚਾਰਕ ਸਥਿਤੀ ਦੀ ਭਿੰਨਤਾ ਵਿਚਾਰਦੇ ਹਾਂ ਤਾਂ ਆਪ ਦੇ ਸਬਰ ਤੇ ਸਿਦਕ, ਫੁਰਤੀ ਤੇ ਸ਼ਕਤੀ, ਸਾਹਸ ਤੇ ਸਿਆਣਪ, ਸੋਚ ਤੇ ਜੁਗਤੀ-ਪੂਰਣਤਾ (resourcefulness) ਬਾਰੇ ਸੋਚਣ ਲਗਿਆਂ ਹੀ ਹੈਰਾਨ ਹੋ ਜਾਂਦੇ ਹਾਂ ਤੇ ਇਸ ਦੇ ਨਾਲ

---

1. 'ਗੁਰੂ ਗ੍ਰੰਥ ਸਾਹਿਬ', ਉਹੀ, ਰਾਗੁ ਰਾਮਕਲੀ, ਮ. ੧. ਪੰ. ੯੩੯.
2. ਜੋਧ ਸਿੰਘ. ਡਾ. ਭਾਈ, 'ਗੁਰੂ ਨਾਨਕ ਜੀ ਦੀ ਸਿੱਖਿਆ', ਦਿੱਲੀ ੧੯੬੯, ਪੰ. ੫.

ਹੀ ਜਦੋਂ ਅਸੀਂ ਇਹ ਵਿਚਾਰਦੇ ਹਾਂ ਕਿ ਅਜਿਹਾ ਜਾਨ-ਜੋਖੋਂ ਦਾ ਬੀੜਾ ਅਜਿਹੇ ਭਿਆਨਕ ਹਾਲਾਤ ਤੇ ਵਿਸ਼ਾਲ ਖੇਤਰ ਵਿੱਚ ਇਕ ਇਕੱਲੇ ਤੇ ਸਾਧਨ-ਰਹਿਤ ਇਨਸਾਨ ਨੇ ਇੰਨੀ ਦਲੇਰੀ ਤੇ ਨਿਡਰਤਾ ਨਾਲ ਕੇਵਲ ਚੁੱਕਿਆ ਹੀ ਨਹੀਂ ਸਗੋਂ ਬੜੀ ਸਫਲਤਾ ਤੇ ਸੁਰਖ਼ਰੂਈ ਨਾਲ ਨਿਭਾਹ ਵੀ ਦਿੱਤਾ ਤਾਂ ਉਨ੍ਹਾਂ ਦੇ ਮਿਸ਼ਨ ਦੀ ਵਿਤ ਅਤੇ ਖੇਤਰ ਦੀ ਵਿਸ਼ਾਲਤਾ, ਉਨ੍ਹਾਂ ਦੇ ਰਾਹ ਦੀਆਂ ਔਕੜਾਂ ਤੇ ਸ਼ਖ਼ਸੀਅਤ ਦੀ ਵਿਲੱਖਣਤਾ, ਉਨ੍ਹਾਂ ਦੀ ਬੇਓੜਕ ਘਾਲ-ਕਮਾਈ ਤੇ ਅਦੁਤੀ ਦਿੱਤ-ਦੇਣ ਸਾਹਵੇਂ ਸਿਰ ਆਪੇ ਹੀ ਝੁਕ ਜਾਂਦਾ ਹੈ। ਇਸੇ ਲਈ ਸਮਕਾਲੀ ਸਿੱਧਾਂ ਨੇ 'ਆਦੇਸ' ਕਰਦਿਆਂ, ਠੀਕ ਹੀ ਆਖਿਆ ਸੀ :

ਧੰਨੁ ਨਾਨਕ ਤੇਰੀ ਵਡੀ ਕਮਾਈ।[1]

## ੭

ਇਹ ਦੌਰੇ, ਜਿਵੇਂ ਕਿ ਪਰਤੱਖ ਹੈ, ਸੈਰ-ਸਪਾਟੇ ਦੀ ਕਿਸੇ ਲੋਰ ਵਿੱਚ ਜਾਂ ਭਿੰਨ-ਭਿੰਨ ਦੇਸ਼ਾਂ ਤੇ ਲੋਕਾਂ ਨੂੰ ਵੇਖਣ-ਮਿਲਣ ਦਾ ਚਾਅ ਤ੍ਰਿਪਤਾਉਣ ਲਈ ਨਹੀਂ ਲਾਏ ਗਏ ਸਨ। ਇਹ ਤਾਂ ਭਾਈ ਗੁਰਦਾਸ ਦੇ ਸ਼ਬਦਾਂ ਵਿੱਚ, ਬੜੀ ਸੋਚ-ਵਿਚਾਰ ਉਪਰੰਤ ਸਮੂਹ 'ਧਰਤ-ਲੁਕਾਈ' ਦੀ ਸੋਧ-ਸੁਧਾਈ ਅਤੇ ਕਲਿਆਣ ਲਈ ਵਿਉਂਤੇ ਤੇ ਨਜਿਠੇ ਗਏ ਸਨ। ਇਹ ਤਾਂ ਉਨ੍ਹਾਂ ਹਰ ਬੰਨੇ ਆਪ ਪਹੁੰਚ ਕੇ ਖ਼ੁਦ ਆਪਣੇ ਮੂੰਹੋਂ ਰੱਬ ਦਾ ਨਾਂ ਤੇ ਸੰਦੇਸ਼ ਪੁਚਾਉਣ ਅਤੇ ਲੋਕਾਂ ਨੂੰ ਇਹ ਦੱਸਣ ਲਈ ਉਚੇਚੇ ਲਾਏ ਸਨ ਕਿ ਰੱਬ ਹੀ ਸਭ ਕੁਝ ਹੈ ਅਤੇ ਉਸੇ ਦਾ 'ਨਾਮ' ਹੀ ਹਰ ਕਿਸੇ ਦੀ ਮੁਕਤੀ ਤੇ ਸੁਖ-ਸ਼ਾਂਤੀ ਦਾ ਇੱਕੋ-ਇਕ ਸੱਚਾ ਤੇ ਸਫ਼ਲ ਵਸੀਲਾ ਹੈ :

ਤੇਰਾ ਏਕੁ ਨਾਮੁ ਤਾਰੇ ਸੰਸਾਰੁ।।
ਮੈ ਏਹਾ ਆਸ ਏਹੋ ਅਧਾਰੁ।।[2]

ਅਤੇ ਉਸ ਨੂੰ ਸਿਮਰਣ ਤੇ ਇਹ ਕੁਝ ਪਾਉਣ ਲਈ ਮਨ ਦੀ ਸੁੱਚਮ ਹੀ ਸਭ ਤੋਂ ਉੱਤਮ ਸ਼ੈ ਤੇ ਸਾਧਨ ਹੈ, ਕਿਉਂਕਿ—

ਸੁਚਿ ਹੋਵੈ ਤਾਂ ਸਚੁ ਪਾਈਐ।।[2]

ਤੇ

ਸਾਚ ਬਿਨਾ ਸੂਚਾ ਕੋ ਨਾਹੀ।।[3]

---

1. 'ਵਾਰਾਂ ਭਾਈ ਗੁਰਦਾਸ', ਉਹੀ, ਵਾਰ ਨੰ: ੧, ਪਉੜੀ ਨੰ: ੪੪.
2. 'ਗੁਰੂ ਗ੍ਰੰਥ ਸਾਹਿਬ,' ਉਹੀ, ਰਾਗੁ ਸਿਰੀ, ਪੰ. ੨੪, ਆਸਾ, ਪੰ. ੪੭੨.
3. 'ਗੁਰੂ ਗ੍ਰੰਥ ਸਾਹਿਬ', ਰਾਗੁ ਰਾਮਕਲੀ, ਪੰ. ੯੪੯.

ਅਤੇ

ਤਨੁ ਮਨੁ ਨਿਰਮਲੁ ਨਿਰਮਲ ਬਾਣੀ
ਨਾਮੋ ਮੰਨਿ ਵਸਾਏ ॥[1]

ਇਹ ਤਾਂ ਉਨ੍ਹਾਂ ਨੂੰ ਅਜਿਹੀ ਸੱਚੀ-ਸੁੱਚੀ, ਸਾਦੀ-ਸਾਂਵੀਂ, ਨਿਝੱਕ-ਨਰੋਈ ਅਤੇ ਲੋਕ-ਭਲਾਈ ਵਾਲੀ ਜ਼ਿੰਦਗੀ ਬਿਤਾਉਣ ਦੀ ਜਾਚ ਦੱਸਣ ਲਈ ਆਰੰਭੇ ਤੇ ਨਿਪਟਾਏ ਗਏ ਸਨ।

ਇਸੇ ਲਈ ਉਨ੍ਹਾਂ ਜੇ ਇਕ ਪਾਸੇ ਧੁਰ ਹਿਮਾਲਾ ਦੀਆਂ ਕੰਦਰਾਂ ਵਿੱਚ ਲੁਕ ਬੈਠੇ ਸਿੱਧਾਂ ਨੂੰ ਜਾ ਝੰਜੋੜਿਆਂ ਤੇ ਆਪਣਾ ਫ਼ਰਜ਼ ਚੇਤੇ ਕਰਾਇਆ ਤਾਂ ਦੂਜੇ ਬੰਨੇ ਸਾਗਰ ਉਲਾਂਘ ਕੇ ਲੰਕਾਂ ਦੇ ਵਾਲੀਆਂ ਨੂੰ ਜਾ ਰਾਹੇ ਪਾਇਆ। ਜੇ ਇਕ ਪਾਸੇ ਪੱਛਮੀ ਮੁਲਕਾਂ ਵਿੱਚ 'ਸਤਿ ਕਰਤਾਰ' ਦੀ ਸਦਾਅ ਦਿੱਤੀ ਤਾਂ ਦੂਜੇ ਪਾਸੇ ਪੂਰਬੀ ਦੇਸ਼ਾਂ ਵਿੱਚ 'ਸਤਿਨਾਮ' ਦੀ ਜੈਕਾਰ ਜਾ ਬੁਲਾਈ। ਇਸੇ ਲਈ ਭਾਈ ਗੁਰਦਾਸ ਨੇ ਐਵੇਂ ਤਾਂ ਨਹੀਂ ਸੀ ਆਖਿਆ :

ਕਲਿਜੁਗੁ ਬਾਬੇ ਤਾਰਿਆ
ਸਤਿ ਨਾਮੁ ਪੜ੍ਹਿ ਮੰਤ੍ਰ ਸੁਣਾਇਆ ॥[2]

ਅਤੇ

ਬਾਬੇ ਤਾਰੇ ਚਾਰਿ ਚਕਿ
ਨਉ ਖੰਡਿ ਪ੍ਰਿਥਵੀ ਸਚਾ ਢੋਆ ॥[3]

ਥਾਂਉਂ-ਥਾਂ ਆਪ ਪੁੱਜ ਕੇ ਇਕਈਸ਼ਵਰਤਾ (Fatherhood of God) ਤੇ ਭਰਾਤਰੀਅਤਾ (Brotherhood of Man) ਦਾ ਪ੍ਰਚਾਰ ਕੀਤਾ ਅਤੇ ਇਉਂ :

ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।
ਚਾਰੇ ਪੈਰ ਧੱਰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।
ਰਾਣਾ ਰੰਕੁ ਬਰਾਬਰੀ ਪੈਰੀਂ ਪਾਵਣਾ ਜਗਿ ਵਰਤਾਇਆ।...
ਕਲਿ ਤਾਰਣਿ ਗੁਰੁ ਨਾਨਕੁ ਆਇਆ ॥[4]

ਸਮੁੱਚੀ ਮਨੁੱਖਤਾ ਨੂੰ ਆਤਮਕ ਤ੍ਰਿਪਤੀ ਲਈ 'ਨਾਮ ਜਪਣ', ਆਰਥਕ ਸੰਤੁਸ਼ਟਤਾ ਲਈ 'ਕਿਰਤ ਕਰਨ' ਅਤੇ ਸਮਾਜਕ ਭਲਾਈ ਲਈ 'ਵੰਡ ਛਕਣ' ਦੀ ਇਕ ਅਦੁਤੀ ਤੇ ਸਦ-ਰਹਿਣੀ ਜੀਵਨ-ਜਾਚ ਦੱਸੀ। ਈਸ਼ਵਰ-ਭਗਤੀ ਤੇ ਜਗਤ ਸੁਖ-ਸ਼ਾਂਤੀ ਦੀ

---

1. ਉਕਤ, ਰਾਗੁ ਰਾਮਕਲੀ, ਪੰ. ੯੪੪.
2. 'ਵਾਰਾਂ ਭਾਈ ਗੁਰਦਾਸ', ਉਹੀ, ਵਾਰ ੧, ਪਉੜੀ ੨੩.
3. ਉਕਤ, ਵਾਰ ੧ ਪਉੜੀ ੨੭.
4. ਉਕਤ, ਵਾਰ ੧, ਪਉੜੀ ੨੩.

ਚੜ੍ਹਦੀ ਕਲਾ ਲਈ ਅਜਿਹਾ ਵਿਸ਼ਵ-ਵਿਆਪੀ ਨਾਅਰਾ ਲਾਇਆ:

ਨਾਨਕ ਨਾਮ ਚੜ੍ਹਦੀ ਕਲਾ।
ਤੇਰੇ ਭਾਣੇ ਸਰਬਤ ਦਾ ਭਲਾ।[1]

ਜੋ ਉਦੋਂ ਤੋਂ ਸਿੱਖ-ਅਰਦਾਸ ਦਾ ਅਨਿੱਖੜ ਅੰਗ ਬਣਿਆ ਹੋਇਆ ਹੈ ਅਤੇ ਵਿਸ਼ਵ-ਸਾਂਝ ਤੇ ਸੁਖ-ਸ਼ਾਂਤੀ ਦੀ ਭਾਵਨਾ ਦੀ ਚੂਲ ਤੇ ਜਤਨਾਂ ਦੀ ਟੇਕ ਬਣ ਗਿਆ ਹੈ। ਇਉਂ ਹੀ ਮਨੁੱਖ ਬਰਾਬਰੀ ਤੇ ਭਾਈ-ਬੰਦੀ (equality and fraternity) ਦਾ ਐਲਾਨ ਕਰਦਿਆਂ, ਦਬੀ-ਘੁਟੀ ਤੇ ਨਿਤ-ਲਿਤੜੀਂਦੀ ਲੁਕਾਈ ਨੂੰ ਇਕ ਨਵਾਂ ਹੁਲਾਰਾ ਦੇਣ ਲਈ ਨਿਝੱਕ ਦੱਸਿਆ :

ਐ ਜੀ ਨਾ ਹਮ ਉਤਮ ਨੀਚ ਨ ਮਧਿਮ
ਹਰਿ ਸਰਣਾਗਤਿ ਹਰਿ ਕੇ ਲੋਗ।।[2]

**ਅਤੇ**

ਆਈ ਪੰਥੀ ਸਗਲ ਜਮਾਤੀ....।।[3]

ਉੱਤਮ, ਨੀਚ ਤੇ ਮੱਧਿਮ ਨੂੰ ਪੈਦਾ ਕਰਨ ਵਾਲੇ ਖ਼ਾਲਕ ਨੂੰ ਵੀ ਬੜੇ ਮਾਣ, ਮਿਠਾਸ ਤੇ ਦਾਈਏ ਨਾਲ ਸੰਬੋਧਨ ਕਰਦਿਆਂ ਆਖਿਆ :

ਤੇਰੇ ਜੀਅ ਜੀਆ ਕਾ ਤੋਹਿ।।
ਕਿਤ ਕਉ ਸਾਹਿਬ ਆਵਹਿ ਰੋਹਿ।।[4]

ਇਸੇ ਤਰ੍ਹਾਂ ਦੀ ਨਿਮਰਤਾ ਤੇ ਸੁਹਿਰਦਤਾ ਨਾਲ ਹਿੰਦੂ ਭਰਾਵਾਂ ਨੂੰ ਆਖਿਆ ਕਿ ਫੋਕੇ ਕਰਮ-ਕਾਂਡ, ਵਿਖਾਵੇ ਦੀ ਪਾਠ-ਪੂਜਾ ਤੇ ਨਿਰਮੂਲ ਵਹਿਮ-ਭਰਮ ਛੱਡ ਕੇ, ਸੱਚੇ ਸੁੱਚੇ ਹਿੰਦੂ ਬਣੋ। ਅਜਿਹੀ ਰੀਤ 'ਜਲਾ ਦਿਓ' ਜਿਸ ਦੀ ਹੋਂਦ ਪ੍ਰਭੂ-ਵਿਸਾਰੀ ਦਾ ਕਾਰਨ ਬਣੇ,[5] ਅਜਿਹਾ ਜਨੇਊ ਪਾਓ ਤੇ ਪੁਆਉ ਜੋ ਸ਼ੁਭ-ਗੁਣਾਂ ਤੇ ਨੇਕ-ਚਲਨੀ ਦਾ ਧਾਰਨੀ ਹੋਵੇ :

ਦਇਆ ਕਪਾਹ ਸੰਤੋਖੁ ਸੂਤੁ
ਜਤੁ ਗੰਢੀ ਸਤੁ ਵਟੁ।।[6]

---

1. ਸਿੱਖਾਂ ਦੀ ਨਿਤ-ਅਰਦਾਸ ਦਾ ਅੰਤਿਮ ਦੋਹਾ।
2. 'ਸ੍ਰੀ ਗੁਰੂ ਗ੍ਰੰਥ ਸਾਹਿਬ', ਰਾਗੁ ਗੁਜਰੀ, ਮ. ੧ ਪੰ. ੫੦੪.
3. ਉਕਤ, 'ਜਪੁ', ਪੰ. ੬.
4. ਉਕਤ, ਰਾਗ ਸਿਰੀ, ਪੰ: ੨੫
5. 'ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ' ਰਾਗੁ ਵਡਹੰਸੁ, ਪੰ. ੫੯੦.
6. ਉਕਤ, ਰਾਗੁ ਆਸਾ, ਪੰ. ੪੭੧.

ਅਜਿਹੀ ਆਰਤੀ ਪੜ੍ਹੋ, ਜਿਸ ਵਿੱਚ ਸਾਰੀ ਕੁਦਰਤ ਆਪਣੇ ਕਾਦਰ ਦੀ ਸਿਫਤ-ਸਲਾਹ ਵਿੱਚ ਜੁੜੀ ਹੋਈ ਤੁਹਾਨੂੰ ਵੀ ਉਸ ਨਾਲ ਜੋੜੀ ਰੱਖੇ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ।।
ਧੂਪੁ ਮਲਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ।।[1]

ਰੱਬ ਦੇ ਜੀਆਂ ਨੂੰ 'ਨੀਚ' ਤੇ 'ਅਛੂਤ' ਕਹਿ ਕੇ ਦੁਰਕਾਰਨ ਦੀ ਥਾਂ, ਉਨ੍ਹਾਂ ਨੂੰ ਆਪਣਾ ਅੰਗ ਜਾਣ ਕੇ ਪਿਆਰੋ ਤੇ ਸਤਿਕਾਰੋ; ਕਿਉਂਕਿ

ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ।।[2]

ਤੇ

ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ।।
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ।।[3]

ਅਤੇ

ਫਕੜ ਜਾਤੀ ਫਕੜੁ ਨਾਉ।[4]

ਨਾਲੇ ਕਿਉਂਕਿ ਸਾਰੇ ਜੀਵ ਇੱਕੋ ਪ੍ਰਭੂ ਦੇ ਪੈਦਾ ਕੀਤੇ ਹੋਏ ਇਕ ਦੂਜੇ ਦੇ ਭੈਣ-ਭਰਾ ਹਨ :

ਸਭ ਮਹਿ ਜੀਉ ਜੀਉ ਹੈ ਸੋਈ
ਘਟਿ ਘਟਿ ਰਹਿਆ ਸਮਾਈ।।[5]

ਇਸ ਲਈ ਇਹ ਜ਼ਾਤ-ਪਾਤ, ਛੂਤ-ਛਾਤ, ਊਚ-ਨੀਚ ਤੇ ਤੀਵੀਂ-ਮਰਦ ਦੇ ਵਿਚਾਰ ਤੇ ਵਿਤਕਰੇ ਵਿਅਰਥ ਹਨ। ਰੰਗ-ਰੂਪ, ਅਸਲ-ਨਸਲ ਤੇ ਜ਼ਾਤ-ਪਾਤ ਦੇ ਜੀਵ ਦਾ ਕੇਵਲ ਸਾਜਨਹਾਰ ਹੀ ਨਹੀਂ, ਪਾਲਣਹਾਰ ਤੇ ਰੱਖਨਹਾਰ ਵੀ ਉਹੀ ਇੱਕੋ ਰੱਬ ਹੈ :

ਸਭਨਾ ਜੀਆ ਇਕਾ ਛਾਉ।।[4]

ਜ਼ਰਾ ਮੇਰੇ ਵਲ ਵੇਖੋ! ਮੈਂ ਆਪ ਨੀਚਾਂ ਤੋਂ ਵੀ ਅਤਿ ਨੀਚ ਹਾਂ ਅਤੇ ਮੈਨੂੰ ਤਾਂ ਉਨ੍ਹਾਂ

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਧਨਾਸਰੀ, ਪੰ. ੬੬੩.
2. ਉਕਤ, ਰਾਗੁ ਆਸਾ, ਪੰ. ੩੪੯.
3. ਉਕਤ, ਰਾਗੁ ਪ੍ਰਭਾਤੀ, ਪੰ. ੧੩੩੦.
4. ਉਕਤ, ਰਾਗੁ ਸਿਰੀ, ਪੰ. ੮੩.
5. ਉਕਤ, ਰਾਗੁ ਮਲਾਰ, ਪੰ. ੧੨੭੩.

ਦੇ ਹੀ ਸੰਗ-ਸਾਥ ਵਿੱਚ ਸੁਖ ਤੇ ਸੁਆਦ ਮਿਲ ਰਿਹਾ ਹੈ :

ਨੀਚਾ ਅੰਦਰਿ ਨੀਚ ਜਾਤਿ
ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ
ਵਡਿਆ ਸਿਉ ਕਿਆ ਰੀਸ॥[1]

ਇਉਂ ਹੀ ਮੁਸਲਮਾਨ ਭਰਾਵਾਂ ਨੂੰ ਆਖਿਆ ਕਿ ਵਿਖਾਵੇ ਦੇ ਸ਼ਰੱਈ ਬੰਧਨਾਂ ਵਿੱਚ ਪਏ ਰਹਿਣ ਅਤੇ 'ਕਾਫਰ-ਮਲੇਛ' ਦੀਆਂ ਰਿੱਕਤਾਂ ਦਾ ਸ਼ਿਕਾਰ ਬਣੇ ਰਹਿਣ ਦੀ ਥਾਂ, ਸੱਚੇ-ਸੁੱਚੇ ਮੁਸਲਮਾਨ ਬਣੋ। ਮਸੀਤ ਵਿਚ ਜਾਉ, ਨਮਾਜ਼ਾਂ ਪੜ੍ਹੋ, ਰੋਜ਼ੇ ਰੱਖੋ, ਪਰ ਅਜਿਹੇ ਜੋ ਸੁੱਚਮ, ਸੱਚਾਈ ਈਮਾਨਦਾਰੀ, ਈਸ਼ਵਰ-ਭਗਤ, ਨੇਕਨੀਤੀ ਤੇ ਸਹਿਨ-ਸ਼ੀਲਤਾ ਦੇ ਧਾਰਨੀ ਹੋਣ:

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥[2]

ਅਤੇ

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥[3]

ਰੱਬ ਨੂੰ ਕੇਵਲ ਕਾਅਬੇ ਵਿੱਚ ਤੇ ਪੱਛਮ ਵੱਲ ਹੀ ਸੀਮਿਤ ਸਮਝਣ ਦੀ ਥਾਂ, ਉਸ ਦੀ ਪਾਕ ਜ਼ਾਤ ਨੂੰ ਹਰ ਥਾਂ, ਹਰ ਸਮੇਂ, ਹਰ ਪਾਸੇ ਪਸਰਿਆ ਹੋਇਆ ਮਹਿਸੂਸ ਕਰੋ :

ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ॥
ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ॥[4]

ਤੇ

ਏਕੋ ਰਵਿ ਰਹਿਆ ਸਭ ਥਾਈ
ਏਕੁ ਵਸਿਆ ਮਨ ਮਾਹੀ॥[5]

---

1.'ਗੁਰੂ ਗ੍ਰੰਥ ਸਾਹਿਬ', ਰਾਗੁ ਸਿਰੀ, ਪੰ. ੧੫.
2. ਉਕਤ, ਰਾਗੁ ਮਾਝ, ਪੰ. ੧੪੦.
3. ਉਕਤ ਰਾਗੁ ਮਾਝ, ਪੰ.੧੪੧.
4. ਉਕਤ, ਰਾਗੁ ਸਿਰੀ, ਪੰ. ੮੪.
5. ਉਕਤ, ਰਾਗੁ ਆਸਾ, ਪੰ. ੪੩੩.

ਫਿਰ ਦੋਹਾਂ ਧਿਰਾਂ ਨੂੰ ਕਿਸੇ ਰੌ-ਰਿਆਇਤ ਜਾਂ ਝੱਕ-ਝਿੱਜਕ ਦੇ ਬਿਨਾਂ, ਸਾਫ਼ ਆਖਿਆ: ਸਾਰੇ ਧਰਮ ਆਪੋ-ਆਪਣੀ ਥਾਂ ਚੰਗੇ ਹਨ, ਹਿੰਦੂਤਵ ਤੇ ਇਸਲਾਮ ਵੀ ਬਹੁਤ ਚੰਗੇ ਹਨ ਪਰ ਉਨ੍ਹਾਂ ਦੀ ਚੰਗਿਆਈ ਤਦੇ ਲਾਭਦਾਇਕ ਹੋਵੇਗੀ ਜੇ ਉਨ੍ਹਾਂ ਦੇ ਅਨੁਆਈ, ਉਨ੍ਹਾਂ ਦੇ ਦੱਸੇ ਰਾਹ ਉਤੇ ਨੇਕ ਨੀਤੀ ਨਾਲ ਚਲਦਿਆਂ, ਉਨ੍ਹਾਂ ਦੇ ਚੰਗੇ ਸਿਧਾਂਤਾਂ ਉਤੇ ਸੱਚਾਈ ਨਾਲ ਅਮਲ ਕਰਦਿਆਂ, ਸੱਚੇ ਰੱਬ ਦੇ 'ਨਾਮ' ਦੇ ਧਾਰਨੀ ਬਣੇ ਰਹਿਣਗੇ। ਜੇ ਨਹੀਂ ਤਾਂ.....

ਏਥੈ ਜਾਣੈ ਸੁ ਜਾਇ ਸਿਞਾਣੈ॥
ਹੋਰੁ ਫਕੜੁ ਹਿੰਦੂ ਮੁਸਲਮਾਣੈ॥
ਸਭਨਾ ਕਾ ਦਰਿ ਲੇਖਾ ਹੋਇ॥
ਕਰਣੀ ਬਾਝਹੁ ਤਰੈ ਨ ਕੋਇ॥
ਸਚੋ ਸਚੁ ਵਖਾਣੈ ਕੋਇ॥
ਨਾਨਕ ਅਗੈ ਪੁਛ ਨ ਹੋਇ॥[1]

ਇਸੇ ਲਈ ਜਦ ਮੱਕੇ ਦੇ ਹਾਜੀਆਂ ਨੇ ਬੜੇ ਮਾਣ ਨਾਲ ਪੁੱਛਿਆ ਕਿ 'ਹਿੰਦੂ ਚੰਗੇ ਹਨ ਜਾਂ ਮੁਸਲਮਾਨ' ਤਾਂ ਸੱਚੇ ਸੁੱਚੇ ਤੇ ਅਮਲੀ ਧਰਮ ਦੇ ਅਲਮਬਰਦਾਰ ਅਤੇ ਸ਼ਾਂਤੀ ਤੇ ਸਾਂਝੀਵਾਲਤਾ ਦੇ ਪੁੰਜ ਨੇ ਸਾਫ਼ ਕਹਿ ਦਿੱਤਾ : ਚੰਗਾ ਉਹੀ ਜਿਸ ਦੇ ਅਮਲ ਚੰਗੇ ਹਨ। ਚੰਗਿਆਈ ਤੇ ਵਡਿਆਈ ਹਿੰਦੂ ਜਾਂ ਮੁਸਲਮਾਨ ਹੋਣ ਵਿੱਚ ਨਹੀਂ, ਇਹ ਨੇਕ ਨੀਯਤ ਤੇ ਨੇਕ ਅਮਲਾਂ ਦਾ ਧਾਰਨੀ 'ਇਨਸਾਨ' ਹੋਣ ਵਿੱਚ ਹੈ :

ਪੁਛਨਿ ਗਲ ਈਮਾਨ ਦੀ, ਕਾਜੀ ਮੁਲਾਂ ਇਕਠੇ ਹੋਈ।
ਵਡਾ ਸਾਂਗ ਵਰਤਿਆ, ਲਖਿ ਨ ਸਕੈ ਕੁਦਰਤਿ ਕੋਈ।
ਪੁਛਨਿ ਫੋਲ ਕਿਤਾਬ ਨੋ, 'ਹਿੰਦੂ ਵਡਾ ਕਿ ਮੁਸਲਮਾਨੋਈ।
ਬਾਬਾ ਆਖੇ ਹਾਜੀਆ, 'ਸੁਭਿ ਅਮਲਾ ਬਾਝਹੁ ਦੋਨੋ ਰੋਈ।
ਹਿੰਦੂ ਮੁਸਲਮਾਨ ਦੁਇ, ਦਰਗਹ ਅੰਦਰਿ ਲਹਨਿ ਨ ਢੋਈ।
ਕਚਾ ਰੰਗੁ ਕੁਸੰਭ ਦਾ, ਪਾਣੀ ਧੋਤੈ ਥਿਰੁ ਨ ਰਹੋਈ।
ਕਰਨੁ ਬਖੀਲੀ ਆਪਿ ਵਿਚਿ, ਰਾਮ ਰਹੀਮ ਕੁਥਾਇ ਖਲੋਈ।
ਰਾਹਿ ਸੈਤਾਨੀ ਦੁਨੀਆ ਗੋਈ'।[2]

ਇੰਨ-ਬਿੰਨ ਇਉਂ ਹੀ ਉਨ੍ਹਾਂ ਸਿੱਧਾਂ-ਨਾਥਾਂ ਨੂੰ ਆਖਿਆ : ਗੱਲਾਂ ਜਾਂ ਭੇਖਾਂ ਨਾਲ 'ਜੋਗ' ਨਹੀਂ ਹੁੰਦਾ ਅਤੇ ਨਾ ਹੀ ਰਿੱਧੀਆਂ-ਸਿੱਧੀਆਂ ਦੇ ਵਿਖਾਵੇ ਜਾਂ ਘਰ-ਬਾਰ ਦੇ ਤਿਆਗ ਰਾਹੀਂ ਮੁਕਤੀ ਪ੍ਰਾਪਤ ਹੋ ਸਕਦੀ ਹੈ। ਇਹ ਤਾਂ ਸ਼ੁਭ ਗੁਣ ਧਾਰਿਆਂ, ਨੇਕ ਕੰਮ

1. 'ਗੁਰੂ ਗ੍ਰੰਥ ਸਾਹਿਬ', ਰਾਮਕਲੀ, ਪੰ. ੯੫੨.
2. 'ਵਾਰਾਂ ਭਾਈ ਗੁਰਦਾਸ', ਵਾਰ ੧, ਪਉੜੀ ੩੩.

ਕਰਿਆਂ ਅਤੇ ਰੱਬ ਦੇ ਭੈ-ਭਾਉ ਵਿੱਚ ਵਿਚਰਿਆਂ ਹੀ ਹਾਸਲ ਹੋ ਸਕਦੀ ਹੈ :

ਗਲੀ ਜੋਗੁ ਨ ਹੋਈ।।
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੋਗੀ ਕਹੀਐ ਸੋਈ।।[1]

ਅਤੇ

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ
ਧਿਆਨ ਕੀ ਕਰਹਿ ਬਿਭੂਤਿ।।
ਖਿੰਥਾ ਕਾਲੁ ਕੁਆਰੀ ਕਾਇਆ
ਜੁਗਤਿ ਡੰਡਾ ਪਰਤੀਤਿ।।
ਆਈ ਪੰਥੀ ਸਗਲ ਜਮਾਤੀ
ਮਨਿ ਜੀਤੈ ਜਗੁ ਜੀਤੁ।।[2]

ਇਹ ਵੀ ਤਾਂ ਉਨ੍ਹਾਂ ਨੇ ਹੀ ਆਖਿਆ ਸੀ

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ
ਬਿਨੁ ਨਾਵੈ ਜੋਗੁ ਨ ਹੋਈ।।...
ਸਤਿਗੁਰ ਤੇ ਨਾਮੁ ਪਾਈਐ ਅਉਧੂ
ਜੋਗ ਜੁਗਤਿ ਤਾ ਹੋਈ।।[3]

ਤੇ

ਜੋਗੁ ਨ ਬਾਹਰਿ ਮੜੀ ਮਸਾਣੀ
ਜੋਗੁ ਨ ਤਾੜੀ ਲਾਈਐ।।....
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ।।[4]

ਇਉਂ ਹੀ ਜੈਨੀ ਭਰਾਵਾਂ ਨੂੰ ਸੰਬੋਧਦਿਆਂ ਆਖਿਆ : ਨੰਗੇ, ਮੈਲੇ, ਮੁੱਛੇ-ਤੱਛੇ, ਅਣਨ੍ਹਾਤੇ ਤੇ ਵਿਰੱਕਤ ਰਹਿਣ ਨਾਲ ਮੁਕਤੀ ਨਹੀਂ ਮਿਲਣੀ। ਇਹ ਤਾਂ ਨਾਮ-ਦਾਨ

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਸੂਹੀ, ਮ. ੧, ਪੰ. ੭੩੦.
2. ਉਕਤ, ਜਪੁ, ਮ.੧, ਪੰ. ੬.
3. ਉਕਤ, ਰਾਗੁ ਰਾਮਕਲੀ, ਮ. ੧, ਪੰ. ੯੪੬.
4. ਉਕਤ, ਰਾਗੁ ਸੂਹੀ, ਮ. ੧, ਪੰ. ੭੩੦.

ਇਸ਼ਨਾਨ ਅਤੇਸੇਵਾ ਤੇ ਸਿਮਰਨ ਰਾਹੀਂ ਹੀ ਪ੍ਰਾਪਤ ਹੋ ਸਕੇਗੀ :

ਦਇਆ ਦਿਗੰਬਰੁ ਦੇਹ ਬੀਚਾਰੀ॥
ਆਪਿ ਮਰੈ ਅਵਰਾ ਨਹ ਮਾਰੀ॥[1]

ਅਤੇ

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥...
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥...[2]

ਇਸੇ ਤਰ੍ਹਾਂ ਵੈਸ਼ਨਵ ਭਰਾਵਾਂ ਦੀਆਂ 'ਰਾਸਾਂ' ਵਿੱਚ ਹੋ ਰਹੀ ਖੇਹ-ਖਰਾਬੀ ਵੱਲ ਧਿਆਨ ਦੁਆਂਦਿਆਂ ਦੱਸਿਆ ਕਿ ਇਹ ਨਾਚ-ਰੰਗ 'ਧਰਮ' ਨਹੀਂ; ਸਗੋਂ ਉਨ੍ਹਾਂ ਦੇ ਆਪਣੇ ਧਰਮ ਦੀ ਹੇਠੀ ਤੇ ਮਜ਼ਾਕ ਹੈ :

ਵਾਇਨਿ ਚੇਲੇ ਨਚਨਿ ਗੁਰ॥
ਪੈਰ ਹਲਾਇਨਿ ਫੇਰਨਿ੍ ਸਿਰ॥
ਉਡਿ ਉਡਿ ਰਾਵਾ ਝਾਟੈ ਪਾਇ॥
ਵੇਖੈ ਲੋਕੁ ਹਸੈ ਘਰਿ ਜਾਇ॥
ਰੋਟੀਆ ਕਾਰਣਿ ਪੂਰਹਿ ਤਾਲ॥
ਆਪੁ ਪਛਾੜਹਿ ਧਰਤੀ ਨਾਲਿ॥[3]

ਉਹ ਤਾਂ ਜਿਥੇ ਵੀ ਗਏ, ਜਿਸ ਨੂੰ ਵੀ ਮਿਲੇ; ਹਰ ਥਾਂ, ਹਰ ਧਰਮ, ਜਾਤੀ, ਪੱਧਰ ਜਾਂ ਕਿੱਤੇ ਦੇ ਧਾਰਨੀ ਨੂੰ 'ਬੇਇਲਮੇ ਅਮਲ' ਤੇ 'ਬੇਅਮਲੇ ਇਲਮ' ਤੋਂ ਵਰਜਦਿਆਂ, ਝੂਠ ਤੇ ਪਾਖੰਡ ਤੋਂ ਹਟਾਦਿਆਂ, ਰਸਮੀ ਤੇ ਵਿਖਾਵੇ ਦੀ ਪਾਠ-ਪੂਜਾ ਤੋਂ ਹੋੜਦਿਆਂ, ਇਹੋ ਆਖਦੇ ਰਹੇ :

ਅਗੈ ਕਰਣੀ ਕੀਰਤਿ ਵਾਚੀਐ
ਬਹਿ ਲੇਖਾ ਕਰਿ ਸਮਝਾਇਆ॥[4]

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਆਸਾ, ਮ. ੧, ਪੰ. ੩੫੬.
2. ਉਕਤ, ਰਾਗੁ ਮਾਝ, ਮ. ੧, ਪੰ. ੧੪੯-੧੫੦.
3. ਉਕਤ, ਰਾਗੁ ਆਸਾ, ਮ. ੧, ਪੰ. ੪੬੫.
4. ਉਕਤ, ਰਾਗੁ ਆਸਾ, ਮ. ੧, ਪੰ. ੪੬੪.

੨. ਫਲੁ ਤੇਵੇਹੋ ਪਾਈਐ
ਜੇਵੇਹੀ ਕਾਰ ਕਮਾਈਐ॥[1]
੩. ਸਭਨਾ ਕਾ ਦਰਿ ਲੇਖਾ ਹੋਇ॥
ਕਰਣੀ ਬਾਝਹੁ ਤਰੈ ਨ ਕੋਇ॥[2]

ਇਉਂ ਲੱਗ-ਪੱਗ ਸਭ ਧਰਮਾਂ ਦੇ ਅਨੁਯਾਈਆਂ ਨੂੰ ਸੰਬੋਧਦਿਆਂ ਅਤੇ ਉਨ੍ਹਾਂ ਨੂੰ ਆਪੋ-ਆਪਣੇ ਧਰਮ ਦਾ ਸੱਚੇ ਦਿਲੋਂ ਪਾਬੰਦ ਰਹਿਣ ਲਈ ਪ੍ਰੇਰਦਿਆਂ, ਅਸਲੀ ਅਤੇ ਅਮਲੀ ਧਰਮ ਬਾਰੇ ਆਪਣਾ ਇਹ ਨਿਸਚਾ ਵੀ ਦ੍ਰਿੜ੍ਹ ਕਰਾਉਂਦੇ ਰਹੇ :

ਏਕੋ ਧਰਮੁ ਦ੍ਰਿੜੈ ਸਚੁ ਕੋਈ॥
ਗੁਰਮਤਿ ਪੂਰਾ ਜੁਗਿ ਜੁਗਿ ਸੋਈ॥[3]

ਅਰਥਾਤ : ਜੋ ਕੋਈ ਸੱਚਾਈ ਨੂੰ ਸਮਝਦਾ ਤੇ ਗ੍ਰਹਿਣ ਕਰਦਾ ਹੈ, ਉਹਨੂੰ ਇਸ ਗੱਲ ਦਾ ਅਹਿਸਾਸ ਹੋ ਜਾਂਦਾ ਹੈ ਕਿ ਸਾਰੀ ਮਨੁੱਖਤਾ ਦਾ ਧਰਮ ਇੱਕੋ ਹੈ ਕਿਉਂਕਿ ਸਾਰਿਆਂ ਨੂੰ ਸਿਰਜਣ ਵਾਲਾ ਇੱਕੋ ਹੈ ਤੇ ਜੁਗਾਂ-ਜੁਗਾਂਤਰਾਂ ਤੋਂ ਕੇਵਲ ਉਹੀ ਸਭ ਦਾ ਸਿਰਜਣਹਾਰ ਹੈ ।

ਇਸੇ ਤਰ੍ਹਾਂ ਜਨ-ਸਾਧਾਰਨ ਤੇ ਕਿਰਤੀ-ਕਿਸਾਨ ਨੂੰ ਵੀ ਉਨ੍ਹਾਂ ਦਾ ਉਪਦੇਸ਼ ਇਹੋ ਸੀ : "ਵੀਰੋ ! ਨਰਕਾਂ ਦੇ ਡਰਾਵਿਆਂ ਜਾਂ ਸਵਰਗਾਂ ਦੇ ਲਾਰਿਆਂ ਨੂੰ ਛਿੱਕੇ ਉਤੇ ਟੰਗ ਕੇ ਰੱਬ ਦੀ ਯਾਦ ਤੇ ਰਜ਼ਾ ਵਿੱਚ ਰਹਿੰਦਿਆਂ, ਸੱਚੀ-ਸੁੱਚੀ ਕਿਰਤ ਕਰਦੇ ਜਾਓ, ਕਿਉਂਕਿ ਤੁਹਾਡਾ ਸੁਖ ਤੇ ਕਲਿਆਨ ਕੇਵਲ ਇਸੇ ਵਿੱਚ ਹੈ :

ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ
ਸਚ ਕੀ ਆਬ ਨਿਤ ਦੇਹਿ ਪਾਣੀ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ
ਭਿਸਤੁ ਦੋਜਕੁ ਮੂੜੇ ਏਵ ਜਾਣੀ॥[4]

ਅਤੇ

ਮਨੁ ਹਾਲੀ ਕਿਰਸਾਣੀ ਕਰਣੀ ਸਰਮ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥[5]

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਆਸਾ, ਮ. ੧, ਪੰ. ੪੬੮.
2. ਉਕਤ, ਰਾਗੁ ਰਾਮਕਲੀ, ਮ. ੧, ਪੰ. ੯੫੨.
3. ਉਕਤ, ਰਾਗੁ ਬਸੰਤ, ਮ. ੧, ਪੰ. ੧੧੮੮.
4. ਉਕਤ, ਰਾਗੁ ਸਿਰੀ, ਮ. ੧, ਪੰ. ੨੪.
5. 'ਗੁਰੂ ਗ੍ਰੰਥ ਸਾਹਿਬ', ਰਾਗੁ ਸੋਰਠਿ, ਮ. ੧, ਪੰ. ੫੯੫.

ਨਾਲ ਨਾਲ ਉਨ੍ਹਾਂ ਦੇ ਵੈਰੀਆਂ ਤੇ ਲਹੂ-ਚੂਸਾਂ ਨੂੰ ਵੀ ਜ਼ੋਰਦਾਰ ਸ਼ਬਦਾਂ ਵਿੱਚ ਖ਼ਬਰਦਾਰ ਕਰਦੇ ਗਏ। ਉਨ੍ਹਾਂ ਦੂਨੀ ਚੰਦ ਜਿਹੇ ਪੂੰਜੀਦਾਰਾਂ ਤੇ ਲੋਕ-ਦੁਸ਼ਮਣਾਂ ਨੂੰ ਰਸਮੀ ਸੇਵਾ ਪੁੱਛਣ 'ਤੇ ਇਕ ਸੂਈ ਦੇਂਦਿਆਂ ਆਖਿਆ : "ਇਹਨੂੰ ਸੰਭਾਲ ਰੱਖਣਾ ਤੇ ਅਗਲੇ ਜਹਾਨ ਸਾਨੂੰ ਮੋੜ ਦੇਣਾ। ਜਦੋਂ ਦੂਨੀ ਚੰਦ ਇਹ ਰਮਜ਼ ਸਮਝ ਗਿਆ ਕਿ ਜੇ ਗੁਰੂ-ਬਾਬੇ ਦੀ ਦਿੱਤੀ ਹੋਈ ਇਹ ਨਿਗੂਣੀ ਜਹੀ ਸੂਈ ਵੀ ਮਰਨ ਵੇਲੇ ਆਪਣੇ ਨਾਲ ਲਿਜਾਣ ਤੇ ਉਨ੍ਹਾਂ ਨੂੰ ਪਹੁੰਚਾਉਣੋਂ ਅਸਮਰੱਥ ਹਾਂ ਤਾਂ ਮਨੁੱਖਾਂ ਨੂੰ ਚੂੰਡ-ਚੂੰਡ ਕੇ ਇਕੱਤਰ ਕੀਤੀ ਮਾਇਆ ਕਿਵੇਂ ਨਾਲ ਲਿਜਾ ਸਕਾਂਗਾ !" ਬਾਬੇ ਦਾ ਤਾਂ ਇਹ ਇਕ ਅਟੱਲ ਨਿਸਚਾ ਸੀ :

ਇਸੁ ਜਰ ਕਾਰਣਿ ਘਣੀ ਵਿਗੁਤੀ
ਇਨਿ ਜਰ ਘਣੀ ਖੁਆਈ।।
ਪਾਪਾ ਬਾਝਹੁ ਹੋਵੈ ਨਾਹੀ
ਮੁਇਆ ਸਾਥਿ ਨ ਜਾਈ।।[1]

ਇਸੇ ਲਈ ਉਨ੍ਹਾਂ ਸਭ ਦੇਸਾਂ ਤੇ ਸਮਿਆਂ ਦੇ ਪੂੰਜੀਦਾਰਾਂ ਨੂੰ ਸਪੱਸ਼ਟ ਤੌਰ 'ਤੇ ਆਖਿਆ :

ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ।।
ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ।।[2]

ਇਉਂ ਹੀ ਸਭ ਕੌਮਾਂ ਤੇ ਇਲਾਕਿਆਂ ਦੇ ਪਦਾਰਥਵਾਦੀਆਂ ਨੂੰ ਹਾਥੀ ਤੇ ਚਿੜੀ ਦੀ ਮਿਸਾਲ ਦੇ ਕੇ ਸਮਝਾਇਆ : ਭਰਾਵੋ ! ਮਣਾਂ-ਮੂੰਹ ਖ਼ੁਰਾਕ ਖਾਣ ਵਾਲਾ ਹਾਥੀ, ਖਾ ਪੀ ਕੇ ਆਖ਼ਰ ਖ਼ਰੂਦ ਹੀ ਪਾਉਂਦਾ ਤੇ ਆਪ ਹੀ ਆਪਣੇ ਆਪ ਨੂੰ ਗੰਦਾ ਕਰਦਾ ਹੈ :

ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਨਾ ਖਾਇ।।
ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ।।"[3]

ਪਰ ਉਸ ਦੇ ਉਲਟ, ਅਧੀ ਕੁ ਬੁਰਕੀ ਖਾਣ ਵਾਲੀ ਨਿਮਾਣੀ ਜਹੀ ਚਿੜੀ ਇਕ ਨਿਗੂਣਾ ਜਿਹਾ ਚੋਗਾ ਚੁਗਦਿਆਂ ਸਾਰ, ਧੁਰ ਅਸਮਾਨੀਂ ਚੜ੍ਹ ਕੇ ਕਿਸੇ ਸਾਬਰ ਤੇ ਸ਼ਾਕਰ ਅਧਿਆਤਮਵਾਦੀ ਵਾਂਗ ਦਾਤੇ ਦੀ ਦਾਤ ਦਾ ਸ਼ੁਕਰਾਨਾ ਕਰਦੀ ਅਤੇ ਉਸੇ ਦਾਤੇ ਦੇ ਗੁਣ ਗਾਉਂਦੀ ਹੈ।

ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ।।
ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ।।[4]

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਸੋਰਠਿ, ਮ. ੧, ਪੰ. ੪੧੭.
2. ਉਕਤ, ਰਾਗੁ ਆਸਾ, ਮ. ੧, ਪੰ. ੪੧੮.
3. ਉਕਤ, ਰਾਗੁ ਮਲਾਰ, ਮ. ੧, ਪੰ. ੧੨੮੬.
4. 'ਗੁਰੂ ਗ੍ਰੰਥ ਸਾਹਿਬ', ਰਾਗੁ ਮਲਾਰ, ਮ. ੧, ਪੰ. ੧੨੮੬.

ਇਸੇ ਲਈ ਹਰ ਪ੍ਰਾਣੀ-ਮਾਤਰ ਨੂੰ ਇਸ ਗੱਲੋਂ ਸੁਚੇਤ ਕਰਦਿਆਂ ਆਖਿਆ, ਭਾਵੇਂ ਕਿੰਨੇ ਹੀ ਧਨਵਾਨ, ਬਲਵਾਨ ਤੇ ਵਿਦਵਾਨ ਹੋ ਜਾਓ, ਸਭ-ਕੁਝ-ਦੇਣ-ਵਾਲੇ ਦਾਤੇ ਨੂੰ ਕਦੇ ਨਾ ਵਿਸਾਰਨਾ ਅਤੇ ਉਸ ਦੇ ਸ਼ੁਕਰਾਨੇ ਵਿੱਚ ਜੁੜੇ ਰਹਿਣਾ :

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥[1]

ਇਸ ਦੇ ਨਾਲ ਹੀ ਨਾ ਚੇਤੇ ਰੱਖਣ ਵਾਲੇ ਅਕ੍ਰਿਤਘਣਾਂ ਨੂੰ ਹਲੂਣਦਿਆਂ ਆਖਿਆ ਕਿ ਜਿੰਦ ਜਾਨ ਤੇ ਸਭ ਸਾਮਾਨ ਦੇਣ ਵਾਲੇ ਮਾਲਕ ਨੂੰ ਵਿਸਾਰ ਕੇ ਖਾਣਾ-ਪੀਣਾ, ਪਹਿਨਣਾ-ਵਿਚਰਨਾ ਸਭ ਹਰਾਮ ਜਾਂ ਅਪਵਿੱਤਰ ਹੈ :

ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ॥
ਤਿਸੁ ਵਿਣੁ ਸਭ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ॥[2]

ਦੰਭੀਆਂ-ਪਾਖੰਡੀਆਂ ਦੀ ਤਾਂ ਆਪ ਨੇ ਹਰ ਥਾਂ ਖ਼ੂਬ ਸਾਰ ਲਈ। ਉਨ੍ਹਾਂ ਨੂੰ ਬੜੀ ਦਲੇਰੀ ਨਾਲ ਵੰਗਾਰਿਆ, ਉਨ੍ਹਾਂ ਦਾ ਦੰਭ ਉਘਾੜਿਆ ਅਤੇ ਆਖਿਆ :

ਛੋਡੀਲੇ ਪਾਖੰਡਾ॥
ਨਾਮਿ ਲਇਐ ਜਾਹਿ ਤਰੰਦਾ॥[3]

ਲੋਕਾਂ ਨੂੰ ਕੁਰਾਹੇ ਪਾ ਰਹੇ ਭੇਖੀ ਸਾਧਾਂ ਨੂੰ ਝੰਝੋੜਦਿਆਂ ਆਖਿਆ : ਤੁਹਾਨੂੰ ਆਪਣੀ ਪਿੱਠ ਪਿਛੇ ਪਏ ਪੈਸਿਆਂ ਦੇ ਲੋਟੇ ਦੀ ਤਾਂ ਖ਼ਬਰ ਨਹੀਂ, ਪਰ ਅੱਖਾਂ ਮੁੰਦ ਕੇ ਜਨਤਾ ਨੂੰ ਲੋਕ-ਪਰਲੋਕ ਦੀਆਂ ਸੋਆਂ ਸੁਨੇਹੇ ਦੇਣ ਅਤੇ ਝੂਠੇ ਲਾਰੇ ਲਾ ਕੇ ਉਨ੍ਹਾਂ ਨੂੰ ਲੁੱਟਣ ਦੀ ਹੋਸ਼ ਹੈ। ਅਖੇ

ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ॥[4]

ਯਾਦ ਰੱਖੋ! ਇਹ ਖੇਡ ਪੁੱਗਣੀ ਨਹੀਂ, ਕਿਉਂਕਿ

ਪਾਖੰਡਿ ਮੈਲੁ ਨ ਚੂਕਈ ਭਾਈ
ਅੰਤਰਿ ਮੈਲੁ ਵਿਕਾਰੀ॥[5]

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਸਿਰੀ, ਮ. ੧, ਪੰ. ੧੪.
2. ਉਕਤ, ਰਾਗੁ ਸਿਰੀ, ਮ. ੧, ਪੰ. ੧੬.
3. ਉਕਤ, ਰਾਗੁ ਆਸਾ, ਮ. ੧, ਪੰ. ੪੭੧.
4. ਉਕਤ, ਰਾਗੁ ਧਨਾਸਰੀ, ਮ. ੧, ਪੰ. ੬੬੨-੬੩.
5. ਉਕਤ, ਰਾਗੁ ਸੋਰਠਿ. ਮ. ੧, ਪੰ. ੬੩੫.

ਇਸੇ ਲਈ 'ਸੱਜਣਤਾ' ਦੇ ਪਰਦੇ-ਉਹਲੇ ਆਲੇ-ਭੋਲੇ ਲੋਕਾਂ ਦਾ ਸ਼ਿਕਾਰ ਖੇਡ ਰਹੇ ਸੱਜਣ ਠੱਗ ਦਾ ਪਾਜ ਉਘਾੜਦਿਆਂ ਤੇ ਕਪਾਟ ਖੋਲ੍ਹਦਿਆਂ, ਆਖਿਆ :

ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥...
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥[1]

ਇਉਂ ਹੀ ਲੋਭੀ ਅਤੇ ਦੰਭੀ ਵਿਦਵਾਨਾਂ ਤੇ ਵਿਚਾਰਵਾਨਾਂ ਨੂੰ ਵੀ ਸਮਝਾਉਂਦਿਆਂ ਦੱਸਿਆ :

ਪੜਿਆ ਮੂਰਖੁ ਆਖੀਐ
ਜਿਸੁ ਲਬੁ ਲੋਭੁ ਅਹੰਕਾਰਾ॥[2]

ਅਤੇ

ਵਿਦਿਆ ਵੀਚਾਰੀ ਤਾਂ ਪਰਉਪਕਾਰੀ॥[3]

ਫਿਰ ਖ਼ੂਬੀ ਇਹ ਕਿ ਅਜਿਹੀ ਸਿੱਖਿਆ ਤੇ ਚੇਤਾਵਨੀ, ਸੰਦੇਸ਼ ਤੇ ਉਪਦੇਸ਼ ਕਿਸੇ ਇਕ ਸਮੇਂ, ਦੇਸ਼, ਕੌਮ, ਜਾਤੀ, ਪੱਧਰ ਜਾਂ ਕੰਮ-ਕਿੱਤੇ ਦੇ ਲੋਕਾਂ ਤਕ ਹੀ ਸੀਮਿਤ ਨਾ ਰੱਖੇ। ਇਹ ਤਾਂ, ਗੁਰੂ ਗ੍ਰੰਥ ਸਾਹਿਬ ਦੇ ਮਹਾਨ ਸੰਪਾਦਕ ਦੇ ਸ਼ਬਦਾਂ ਵਿੱਚ, ਹਰ ਦੇਸ਼-ਕੌਮ ਦੇ ਹਰ ਪ੍ਰਾਣੀ ਮਾਤਰ ਲਈ ਸਾਂਝੇ ਤੇ ਸਦ-ਜੀਵੀ ਸਨ :

ਖਤ੍ਰੀ ਬ੍ਰਾਹਮਣ ਸੂਦ ਵੈਸ
ਸਭ ਏਕੈ ਨਾਮਿ ਤਰਾਨਥ॥
ਗੁਰੁ ਨਾਨਕੁ ਉਪਦੇਸੁ ਕਹਤੁ ਹੈ
ਜੋ ਸੁਨੈ ਸੋ ਪਾਰਿ ਪਰਾਨਥ॥[4]

ਇਨ੍ਹਾਂ ਬਾਰੇ ਇਕ ਹੋਰ ਵਿਸ਼ੇਸ਼ ਤੇ ਵਿਲੱਖਣ ਗੱਲ ਇਹ ਹੈ ਕਿ ਆਪ ਨੇ ਇਨ੍ਹਾਂ ਨੂੰ ਅੱਜ ਕਲ੍ਹ ਵਾਂਗ ਰੇਡੀਓ, ਪ੍ਰੈਸ ਜਾਂ ਪਲੇਟਫਾਰਮ ਰਾਹੀਂ ਪ੍ਰਸਾਰਨ ਦੀ ਥਾਂ, ਆਪ ਪੈਰੀਂ ਤੁਰ ਕੇ, ਸਭ ਥਾਂਈਂ ਆਪ ਪਹੁੰਚ ਕੇ, ਆਮਾਂ ਤੇ ਆਗੂਆਂ ਨੂੰ ਆਪ ਮਿਲ ਕੇ, ਸਭ ਨਾਲ ਭਾਵਾਂ ਤੇ ਵਿਚਾਰਾਂ ਦੀ ਸਾਂਝ ਪਾ ਕੇ, ਆਪ ਆਪਣੀ ਕਥਨੀ ਤੇ ਕਰਨੀ ਰਾਹੀਂ ਪਹੁੰਚਾਇਆ। ਅਜਿਹੇ ਘੋਰ ਸਮੇਂ ਤੇ ਘਾਤਕ ਸਥਿਤੀ ਵਿੱਚ ਠੱਗਾਂ ਦੇ ਠਿਕਾਣਿਆਂ,

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਸੂਹੀ, ਮ. ੧, ਪੰ. ੭੨੯.
2. ਉਕਤ, ਰਾਗੁ ਮਾਝ, ਮ. ੧, ਪੰ. ੧੪੦.
3. ਉਕਤ, ਰਾਗੁ ਆਸਾ, ਮ. ੧, ਪੰ. ੩੫੬.
4. ਉਕਤ, ਰਾਗੁ ਮਾਰੂ, ਮ. ੫., ਪੰ. ੧੦੦੧.

ਦੰਭੀਆਂ ਦੇ ਡੇਰਿਆਂ, ਰੋਗੀਆਂ ਦੇ ਘੁਰਨਿਆਂ, ਪੰਡਿਤਾਂ ਦੇ ਮੱਠਾਂ, ਪੀਰਾਂ ਦੇ ਤਕੀਆਂ; ਜੋਗੀਆਂ ਦੀਆਂ ਕੰਦਰਾਂ, ਧਨੀਆਂ ਦੇ ਦਰਾਂ ਤੇ ਨਿਰਧਨਾਂ ਦੇ ਘਰਾਂ ਵਿਚ ਆਪ ਪੁੱਜ ਕੇ ਸੱਚ ਤੇ ਸ਼ਾਂਤੀ ਦਾ ਸੁਨੇਹਾ ਦਿੱਤਾ; ਇੱਕੋ ਰੱਬ ਦੇ ਉਪਾਸ਼ਕ ਹੋਣ, ਹਰ ਮਨੁੱਖ ਨੂੰ ਇੱਕੋ ਜਿਹਾ ਸਮਝਣ, ਹਰ ਕਿਸੇ ਨੂੰ ਪਿਆਰ ਕਰਨ ਅਤੇ ਮਿੱਠਤ, ਨਿਮਰਤਾ ਤੇ ਮਿਲਵਰਤਣ ਦੇ ਦੈਵੀ ਤੇ ਅਮਲੀ ਗੁਣ ਗ੍ਰਹਿਣ ਕਰਨ ਲਈ ਪ੍ਰੇਰਿਆ :

੧.ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥[1]

੨.ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥[2]

੩.ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥[3]

੪.ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥[4]

੫.ਹਕੁ ਪਰਾਇਆ ਨਾਨਕਾ
ਉਸੁ ਸੂਅਰ ਉਸੁ ਗਾਇ ॥[5]

੬.ਕੂੜ ਨਿਖੁਟੇ ਨਾਨਕਾ
ਓੜਕਿ ਸਚਿ ਰਹੀ ॥[6]

੭.ਸਾਝ ਕਰੀਜੈ ਗੁਣਹ ਕੇਰੀ
ਛੋਡਿ ਅਵਗਣ ਚਲੀਐ ॥[7]

## ੮

ਅਜਿਹੀ ਸਿੱਖਿਆ ਤੇ ਸਲਾਹ ਦੇਣ ਦੀ ਅਜਿਹੀ ਖੇਚਲ ਤੇ ਦਲੇਰੀ ਉਹੀ ਕਰ ਸਕਦਾ, ਜਿਸ ਦੇ ਦਿਲ ਵਿੱਚ ਖ਼ਾਲਕ ਤੇ ਉਸ ਦੀ ਮਖ਼ਲੂਕ ਲਈ ਅਮੁੱਕ ਪਿਆਰ ਹੋਵੇ ਅਤੇ ਜਿਸ ਦਾ ਹਿਰਦਾ ਉਨ੍ਹਾਂ ਦਾ ਭਲਾ ਸੋਚਣ, ਜਿਸ ਦਾ ਅੰਗ-ਅੰਗ ਉਨ੍ਹਾਂ ਦੇ ਕਿਸੇ ਕੰਮ ਆਉਣ ਲਈ ਤਾਂ ਕੀ, ਉਨ੍ਹਾਂ ਤੋਂ ਨਿਛਾਵਰ ਹੋਣ ਤਕ ਬਿਹਬਲ ਹੋਵੇ।

ਬਾਬੇ ਦਾ ਅਜਿਹਾ ਅਭਿੱਠ ਮਾਨਵ-ਪਿਆਰ ਇਸ ਸਿਖਰ 'ਤੇ ਪਹੁੰਚ ਗਿਆ ਸੀ

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਆਸਾ, ਮ. ੧, ਪੰ. ੪੭੦.
2. ਉਕਤ, ਰਾਗੁ ਸੋਰਠਿ, ਮ. ੧, ਪੰ. ੫੯੫
3. ਉਕਤ, ਰਾਗੁ ਆਸਾ, ਮ. ੧, ਪੰ. ੪੭੪.
4. ਉਕਤ, ਰਾਗੁ ਸਿਰੀ, ਮ. ੧, ਪੰ. ੬੨.
5. ਉਕਤ, ਰਾਗੁ ਮਾਝ ਮ. ੧, ਪੰ. ੧੪੧.
6. ਉਕਤ, ਰਾਗੁ ਰਾਮਕਲੀ, ਪੰ. ੯੫੩.
7. ਉਕਤ, ਰਾਗੁ ਸੂਹੀ, ਮ. ੧, ਪੰ. ੭੬੬.

ਕਿ ਮਨੁੱਖ ਦਾ ਹਰ ਦੁੱਖ ਉਨ੍ਹਾਂ ਦਾ ਆਪਣਾ ਦੁੱਖ ਬਣ ਚੁੱਕਾ ਸੀ। ਜਦੋਂ ਬਿਦੇਸ਼ੀ ਧਾੜਵੀ ਨਿਤਾਣੀ ਤੇ ਨਿਹੱਥੀ ਲੁਕਾਈ ਨੂੰ ਲੁੱਟਣ ਤੇ ਲਿਤਾੜਨ ਲਈ ਹਿੰਦੁਸਤਾਨ ਉਤੇ ਚੜ੍ਹ ਆਏ ਅਤੇ ਉਨ੍ਹਾਂ ਨੇ ਅਤਿਅੰਤ ਅਤਿਆਚਾਰ ਕੀਤੇ, ਤਾਂ ਗੁਰੂ ਦੇਵ ਨੇ ਜਿਥੇ ਦੇਸ-ਵਾਸੀਆਂ ਦੇ ਦੁੱਖ ਨਾਲ ਸਾਂਝ ਪਾਈ, ਉਥੇ ਉਨ੍ਹਾਂ ਦੀ ਦੁਰਦਸ਼ਾ ਦੀ ਤਰਜਮਾਨੀ ਵੀ ਕਰਦਿਆਂ, ਡੰਕੇ ਦੀ ਚੋਟ ਨਾਲ ਆਖਿਆ :

ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ।।
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ।।
ਕਾਜੀਆ ਬਾਮਣਾ ਕੀ ਗਲ ਥਕੀ
ਅਗਦੁ ਪੜੈ ਸੈਤਾਨੁ ਵੇ ਲਾਲੋ।।...
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ
ਰਤੁ ਕਾ ਕੁੰਗੂ ਪਾਇ ਵੇ ਲਾਲੋ।।[1]

ਫਿਰ ਕਮਾਲ ਇਹ ਕਿ ਨਿਰਾ ਇਹ ਕੁਝ ਕਹਿ ਕੇ ਹੀ ਬਸ ਨਹੀਂ ਕਰ ਦਿੱਤੀ। ਆਪ ਨੇ ਤਾਂ ਧਾੜਵੀਆਂ ਤੇ ਜਰਵਾਣਿਆਂ ਨੂੰ ਦਿਲ ਖੋਲ੍ਹ ਕੇ ਨਿੰਦਿਆਂ, ਉਨ੍ਹਾਂ ਦੇ ਜ਼ੁਲਮ ਦੀ ਨਿਖੇਧੀ ਕੀਤੀ, ਉਨ੍ਹਾਂ ਨੂੰ ਬਾਜ਼ ਆਉਣ ਲਈ ਪ੍ਰੇਰਿਆ ਅਤੇ ਖ਼ਬਰਦਾਰ ਕਰਦਿਆਂ ਆਖਿਆ :

ਸਚਾ ਸੋ ਸਾਹਿਬੁ ਸਚੁ ਤਪਾਵਸੁ
ਸਚੜਾ ਨਿਆਉ ਕਰੇਗੁ ਮਸੋਲਾ।।
ਕਾਇਆ ਕਪੜੁ ਟੁਕੁ ਟੁਕੁ ਹੋਸੀ
ਹਿੰਦੁਸਤਾਨੁ ਸਮਾਲਸੀ ਬੋਲਾ।।
ਆਵਨਿ ਅਠਤਰੈ ਜਾਨਿ ਸਤਾਨਵੈ
ਹੋਰੁ ਭੀ ਉਠਸੀ ਮਰਦ ਕਾ ਚੇਲਾ।।
ਸਚ ਕੀ ਬਾਣੀ ਨਾਨਕੁ ਆਖੈ
ਸਚੁ ਸੁਣਾਇਸੀ ਸਚ ਕੀ ਬੇਲਾ।।[2]

ਕੌਣ ਨਹੀਂ ਜਾਣਦਾ ਕਿ ਬਾਬਾ ਜੀ ਦੇ ਇਹ ਸ਼ੁਭ ਬੋਲ, ਇਹ ਭਵਿੱਖ-ਬਾਣੀ, ਇੰਨ-ਬਿੰਨ ਸੱਚ ਸਾਬਤ ਹੋਈ! ਉਨ੍ਹਾਂ ਨੇ ਤਾਂ ਇਸ ਅਧੋਗਤੀ ਤੇ ਖ਼ੂਨ-ਖਰਾਬੇ ਦੇ ਜ਼ਿੰਮੇਵਾਰ ਦੇਸ਼ ਦੇ ਹਾਕਮਾਂ ਨੂੰ ਵੀ ਕੋਸਿਆ, ਉਨ੍ਹਾਂ ਦੀ ਕਾਇਰਤਾ ਤੇ ਲਾਪਰਵਾਹੀ ਨੂੰ

1. 'ਗੁਰੂ ਗ੍ਰੰਥ ਸਾਹਿਬ', ਰਾਗੁ ਤਿਲੰਗ, ਮ.੧, ਪੰ. ੭੨੨.

2. ਉਕਤ, ਰਾਗੁ ਤਿਲੰਗ, ਮ. ੧, ਪੰ. ੭੨੩.

ਉਘਾੜਿਆ ਅਤੇ ਬੜੀ ਬੇਬਾਕੀ ਨਾਲ ਵੰਗਾਰਿਆ :

ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥[1]

ਅਤੇ

ਰਤਨ ਵਿਗਾੜਿ ਵਿਗੋਏ ਕੁਤੀ
ਮੁਇਆ ਸਾਰ ਨ ਕਾਈ॥[2]

ਇਉਂ ਹੀ ਦੇਸ-ਵਾਸੀਆਂ ਦੀ ਅਣਗਹਿਲੀ, ਐਸ਼ਵਰਜ ਤੇ ਰੱਬ-ਵਿਸਾਰੀ ਨੂੰ ਵੀ ਅੱਖੋਂ ਉਹਲੇ ਨਾ ਕੀਤਾ ਅਤੇ ਉਨ੍ਹਾਂ ਨੂੰ ਵੀ ਬੜੇ ਜ਼ੋਰਦਾਰ ਲਫ਼ਜ਼ਾਂ ਵਿੱਚ ਝੰਝੋੜਦਿਆਂ ਆਖਿਆ :

ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥...
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥

ਅਤੇ

ਰਾਮੁ ਨ ਕਬਹੂ ਚੇਤਿਓ
ਹੁਣਿ ਕਹਣਿ ਨ ਮਿਲੈ ਖੁਦਾਇ॥[3]

ਇਸ ਦੇ ਬਾਵਜੂਦ, ਆਪ ਦਾ ਕੋਮਲ ਹਿਰਦਾ, ਮਾਨਵ-ਪਿਆਰ ਤੇ ਦੇਸ਼-ਭਗਤੀ ਬਾਬਰ ਦੇ ਹੱਲੇ ਅਤੇ ਲੁਟ-ਮਾਰ ਰਾਹੀਂ ਉਨ੍ਹਾਂ ਉਪਰ ਹੋਏ ਘੋਰ ਅਨਿਆਂ ਤੇ ਅਤਿਆਚਾਰ ਨੂੰ ਸਹਾਰ ਨਾ ਸਕੀ। ਇਸ ਲਈ ਉਨ੍ਹਾਂ ਜਿਥੇ ਉਸ ਨੂੰ 'ਜਮ ਦੂਤ' ਆਖਿਆ ਤੇ ਲਾਅਨਤਾਂ ਪਾਈਆਂ, ਉਥੇ ਰੱਬ ਨੂੰ ਵੀ ਵੰਗਾਰਿਆ ਅਤੇ ਆਖਿਆ :

ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲ ਚੜਾਇਆ॥
ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ॥
ਕਰਤਾ ਤੂੰ ਸਭਨਾ ਕਾ ਸੋਈ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥[4]

---

1. 'ਗੁਰੂ ਗ੍ਰੰਥ ਸਾਹਿਬ' ਰਾਗੁ ਆਸਾ, ਮ. ੧, ਪੰ. ੪੧੭.
2. ਉਕਤ, ਰਾਗੁ ਆਸਾ, ਮ. ੧, ਪੰ. ੩੬੦.
3. ਉਕਤ, ਰਾਗੁ ਆਸਾ, ਮ. ੧, ਪੰ. ੪੧੭.
4. ਉਕਤ, ਰਾਗੁ ਆਸਾ, ਮ. ੧, ਪੰ. ੩੬੦.

ਕਿ 'ਜੇ ਤਕੜਿਆਂ ਦਾ ਮੁਕਾਬਲਾ ਤਕੜਿਆਂ ਨਾਲ ਹੁੰਦਾ ਤਾਂ ਮੈਨੂੰ ਕੋਈ ਰੋਸ ਜਾਂ ਗਿਲਾ ਨਾ ਹੁੰਦਾ। ਅਫ਼ਸੋਸ ਇਸ ਗੱਲ ਦਾ ਹੈ ਕਿ ਸ਼ੀਹਾਂ ਵਰਗੇ ਜਾਬਰ ਤੇ ਹਥਿਆਰਬੰਦ ਮੁਗਲ ਧਾੜਵੀ ਗਊਆਂ ਵਰਗੇ ਨਿਮਾਣੇ ਤੇ ਨਿਹੱਥੇ ਹਿੰਦੁਸਤਾਨੀਆਂ ਉਤੇ ਆ ਪਏ ਹਨ ਅਤੇ ਉਨ੍ਹਾਂ ਦੇ ਪਾਰਖ਼ਚੇ ਉਡਾ ਰਹੇ ਹਨ। ਅਜਿਹੀ ਸੂਰਤ ਵਿੱਚ ਉਨ੍ਹਾਂ ਦੇ ਵਾਗੀ ਜਾਂ ਮਾਲਕ ਤੋਂ ਹੀ ਪੁੱਛੀਦਾ ਹੈ ਕਿ ਉਹ ਉਸ ਵੇਲੇ ਕਿਥੇ ਸੀ?

ਰੱਬ ਦੇ ਜੀਆਂ ਉਤੇ ਹੋ ਰਹੇ ਅਤਿਆਚਾਰਾਂ ਵਿਰੁੱਧ ਇੰਨੀ ਭਰਵੀਂ ਤੇ ਨਿੱਝਕ ਆਵਾਜ਼ ਉਠਾਉਣ ਵਾਲੇ ਅਤੇ ਉਨ੍ਹਾਂ ਦੀ ਹਰ ਤਰ੍ਹਾਂ ਦੀ ਸੇਵਾ ਬਦਲੇ 'ਕਾਫ਼ਰ' ਤੇ 'ਕੁਰਾਹੀਆ', 'ਭੂਤਨੇ' ਤੇ 'ਦੀਵਾਨੇ' ਅਖਵਾਉਣ ਵਾਲੇ

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥[1]

ਗੁਰੂ ਨਾਨਕ ਦੇਵ ਜੀ ਦੇ ਦਿਲ ਵਿੱਚ ਕੇਵਲ ਹਿੰਦੁਸਤਾਨੀਆਂ ਲਈ ਹੀ ਨਹੀਂ, ਸਮੁੱਚੀ ਮਨੁੱਖ-ਜਾਤੀ ਲਈ ਜੋ ਡੁਲ੍ਹ-ਡੁੱਲ੍ਹ ਪੈਂਦਾ ਪਿਆਰ ਸੀ, ਅਜਿਹੇ ਦੌਰੇ ਤੇ ਨਾਅਰੇ ਉਸੇ ਲਈ ਲਾਏ ਗਏ ਸਨ। ਇਨ੍ਹਾਂ ਦੌਰਿਆਂ ਨੇ ਉਨ੍ਹਾਂ ਦੇ ਸਰਬ-ਸਾਂਝੇ ਉਦੇਸ਼ ਤੇ ਸੰਦੇਸ਼ ਨੂੰ ਥਾਉਂ-ਥਾਂ ਪਹੁੰਚਾਉਣ ਅਤੇ ਲੋੜੀਂਦੇ ਸੁਧਾਰ-ਉਧਾਰ ਲਈ ਜੋ ਕੰਮ ਕੀਤਾ, ਜੋ ਚਮਤਕਾਰ ਵਿਖਾਏ, ਉਨ੍ਹਾਂ ਦੀਆਂ ਕੁਝ ਝਲਕਾਂ ਉਨ੍ਹਾਂ 'ਆਦਿ-ਜੀਵਨੀ' ਵਿੱਚ ਇਉਂ ਅੰਕਿਤ ਹਨ :

੧. ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।
ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ।
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।
ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।
੨. ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝੁ ਨ ਖਾਲੀ ਜਾਈ।...
ਜਗਿ ਅੰਦਰਿ ਕੁਦਰਤਿ ਵਰਤਾਈ।
੩. ਨਾਨਕ ਕਲਿ ਵਿਚਿ ਆਇਆ
ਰਬੁ ਫਕੀਰੁ ਇਕੋ ਪਹਿਚਾਨਾ।
੪. ਗੜ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ।
ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ ਪਾਖੰਡਿ ਜਿਣਾਇਆ।...
ਜੀਤੇ ਨਵ ਖੰਡ ਮੇਦਨੀ ਸਤਿਨਾਮੁ ਦਾ ਚਕ੍ਰ ਫਿਰਾਇਆ।......
ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰੁ ਨਾਨਕੁ ਆਇਆ।
ਹਿੰਦੂ ਮੁਸਲਮਾਣਿ ਨਿਵਾਇਆ।[2]

---

1. 'ਗੁਰੂ ਗ੍ਰੰਥ ਸਾਹਿਬ', ਰਾਗੁ ਮਾਰੂ, ਮ. ੧, ਪੰ. ੯੯੧.
2. 'ਵਾਰਾਂ ਭਾਈ ਗੁਰਦਾਸ', ਉਹੀ, ਵਾਰ ਨੰ: ੧, ਪਉੜੀ ਨੰ: ੨੭, ੩੪, ੩੫, ੩੭.

# ੯

ਪੰਝੀ ਕੁ ਵਰ੍ਹਿਆਂ ਦੀ ਅਜਿਹੀ ਨਿਆਰੀ ਤੇ ਨਿਰੰਤਰ, ਚਮਤਕਾਰੀ ਤੇ ਕਲਿਆਨ ਕਾਰੀ ਯਾਤਰਾ ਨੇ ਉਨ੍ਹਾਂ ਦੇ ਆਪਣੇ ਦਿਲ-ਦਿਮਾਗ ਅਤੇ ਸੁਭਾ ਤੇ ਸ਼ਖ਼ਸੀਅਤ ਦੀਆਂ ਵਿਲੱਖਣ ਸਿਫਤਾਂ ਤੇ ਸ਼ਕਤੀਆਂ ਨੂੰ ਵੀ ਹੋਰ ਉਘਾੜਿਆ ਅਤੇ ਉਜਾਗਰ ਕੀਤਾ। ਜਿਸ ਵਿਸ਼ੇਸ਼ ਗੁਣ ਨੇ ਉਨ੍ਹਾਂ ਨੂੰ ਹਰ ਥਾਂ, ਹਰ ਸਮੇਂ ਮਾਣ ਦੁਆਇਆ, ਪ੍ਰਸਿੱਧ ਤੇ ਮਕਬੂਲ ਕੀਤਾ, ਉਹ ਉਨ੍ਹਾਂ ਦਾ ਅਨੂਠਾ ਸੁਭਾ, ਅਦੁੱਤੀ ਸ਼ਖ਼ਸੀਅਤ ਤੇ ਦਿਲ-ਖਿੱਚਵੀਂ ਬਾਣੀ ਸੀ। ਉਨ੍ਹਾਂ ਦੀ ਜੁਰੱਅਤ ਤੇ ਸ਼ਰਾਫ਼ਤ, ਮਿਠਾਸ ਤੇ ਨਿਮਰਤਾ, ਕਥਨੀ ਤੇ ਕਰਣੀ, ਕਾਵਿ ਤੇ ਸੰਗੀਤ, ਪਹਿਰਾਵੇ ਤੇ ਪ੍ਰਚਾਰ-ਢੰਗ ਨੇ ਰਾਹ-ਜਾਂਦਿਆਂ ਨੂੰ ਵੀ ਕੀਲ ਲਿਆ। ਕਉਡੇ ਵਰਗੇ ਰਾਖ਼ਸ਼ਾਂ, ਭੂਮੀਏ ਵਰਗੇ ਚੋਰਾਂ, ਸੱਜਣ ਵਰਗੇ ਠੱਗਾਂ, ਬਹਿਲੋਲ ਵਰਗੇ ਪੀਰਾਂ, ਚਤੁਰਦਾਸ ਵਰਗੇ ਪੰਡਤਾਂ, ਭਾਗੋ ਜਹੇ ਸਰਮਾਏਦਾਰਾਂ ਅਤੇ ਰਿੱਧੀਆਂ-ਸਿੱਧੀਆਂ ਦੇ ਮਾਲਕਾਂ ਨੂੰ ਅਜਿਹੇ ਰੱਬ-ਰਤੇ ਰੰਗ ਤੇ ਵਿਚਿੱਤਰ ਢੰਗ ਨਾਲ ਮੋਹ ਲਿਆ ਕਿ ਉਹ ਸਦਾ ਲਈ ਉਨ੍ਹਾਂ ਦੇ ਹੀ ਹੋ ਗਏ ਅਤੇ ਆਪਣੇ ਕੰਮ-ਕਮਾਮ ਛੱਡ ਕੇ, ਬਾਬੇ ਦੇ ਹੀ ਉਦੇਸ਼ ਤੇ ਸੰਦੇਸ਼ ਨੂੰ ਅਪਣਾਉਣ ਤੇ ਪਰਚਾਰਨ ਲਗ ਪਏ। ਸੋਢੀ ਮਿਹਰਬਾਨ ਇਕ ਥਾਂ ਲਿਖਦੇ ਹਨ :

> "ਤਬ ਨਰਬਦਾ ਨਦੀ 'ਤੇ ਗੁਰੂ ਬਾਬਾ ਨਾਨਕ ਦੱਖਣ ਕੀ ਧਰਤੀ ਠੱਗਾਂ ਉਪਰਿ ਜਾਇ ਪੜਿਆ। ਠੱਗ ਨਾਲਿ ਹੋਇ ਚਲੇ। ਠੱਗੀਂ ਕਹਿਆ ਜਿ, 'ਏਹੁ ਜਿ ਕੋਈ ਹੈ, ਏਸ ਥੈ ਵਡਾ ਮਾਲੁ ਹੈ। ਏਹੁ ਤਾਂ ਫਕੀਰਾਂ ਦੇ ਭੇਸਿ ਹੈ, ਪਣੁ ਏਸ ਥੈ ਜਰੁ ਬਹੁਤੁ ਹੈ, ਏਸ ਦੈ ਮਥੈ ਮਾਇਆ ਦੀ ਡਲ੍ਹਕ ਹੈ। ਭੇਸੁ ਫ਼ਕੀਰਾਂ ਦਾ ਹੈ, ਡਲ੍ਹਕ ਏਸ ਦੈ ਮਥੈ ਦੀ ਦੁਨੀਆਦਾਰਾਂ ਦੀ ਹੈ।' ਤਬ ਨਾਲਿ ਰਲਿ ਚਲੇ। ਤਬ ਗੁਰੂ ਬਾਬਾ ਨਾਨਕੁ ਉਨ੍ਹਾਂ ਕੀ ਤਰਫ਼ ਦੇਖੈ ਅਰੁ ਹਸੈ।........ਤਬ ਗੁਰੂ ਬਾਬੇ ਉਨ੍ਹਾਂ ਠੱਗਾਂ ਦੈ ਪਰਥਾਇ ਬਾਣੀ ਬੋਲੀ......ਤਬ ਓਟਿ ਠੱਗ ਵਲਿ ਬੈਠੇ ਗੁਰੂ ਬਾਬੇ ਨਾਨਕ ਜੀ ਨੌਂ ਅਤੇ ਮਰਦਾਨੇ ਨੌਂ ਮਤੁ ਨਸਿ ਭਜਿ ਜਾਂਦੇ ਹੋਨਿ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਮਰਦਾਨਿਆਂ! ਜੋ ਕਿਛੁ ਏਹੁ ਪ੍ਰਾਣੀਆ ਕਰਮ ਕਰਦਾ ਹੈ ਸਿ ਏਸੁ ਜੀਵ ਦਾ ਹਿਸਾਬੁ ਖਸਮੁ ਪਰਮੇਸ਼ਰ ਹੈ, ਜਿਸੁ ਦਾ ਏਹੁ ਹੈ ਸਿ ਏਸ ਦੇ ਨਾਲਿ ਵੇਖਦਾ ਹੈ......ਮਰਦਾਨਿਆ! ਪਰਾਇਐ ਭਲੈ ਕੀਤੈ ਆਪਣਾ ਭਲਾ ਹੋਂਦਾ ਹੈ......।"

ਇਧਰ ਗੁਰੂ ਮਰਦਾਨੇ ਨੂੰ ਸ਼ਬਦ ਦਾ 'ਪਰਮਾਰਥ' ਦਸ ਰਹੇ ਸਨ, ਉਧਰ ਠੱਗਾਂ ਦੀਆਂ ਸੁੱਤੀਆਂ ਸੁਰਤਾਂ ਜਾਗ ਰਹੀਆਂ ਸਨ। ਸੋਢੀ ਜੀ ਨੇ ਅਗੇਰੇ ਜਾ ਕੇ ਦੱਸਿਆ :

ਤਬ ਇਤਨੇ ਹੀ ਸੁਨਣੇ ਨਾਲਿ ਉਨ੍ਹਾਂ ਦੇ ਕਪਾਟ ਖੁਲ੍ਹਿ ਗਏ ਜਿ, "ਏਹੁ ਸੈਂਸਾਰੀ ਨਾਹੀਂ ਅਤੈ ਫ਼ਕੀਰੁ ਭੀ ਨਾਹੀਂ, ਏਹੁ ਕੋਈ ਮਹਾਂ ਪੁਰਖੁ ਹੈ; ਪਰਮੇਸੁਰ ਕੰਉ ਮਿਲਿਆ ਹੋਆ ਹੈ; ਅਸਾਡੀ ਭਾਗੀਂ ਪਰਮੇਸੁਰ ਮਿਲਿਆ ਹੈ; ਆਵਹੁ ਏਸ ਦੀ ਪੈਰੀਂ ਪੈ ਕੇ ਏਹਿ ਕਰਮ ਛਡਹੁ, ਅਤੈ ਏਹੁ ਜੁ ਆਖੈ ਸੁ ਕਰਹੁ।" ਤਬ ਉਹਿ ਸੁਟਦਿਆਂ ਫਾਹੇ ਗੁਰੂ ਬਾਬੇ ਨਾਨਕ ਦੀ ਪੈਰੀਂ ਪਏ। ਤਬ ਗੁਰੂ ਬਾਬੇ ਨਾਨਕ ਜੀ ਮਨਿ ਬਚਿ ਕਰਿ ਕੈ ਉਹਿ ਉਪਦੇਸੇ। ਉਨ ਕੇ ਕਪਾਟ ਖੁਲ੍ਹਿ ਗਏ। ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗੇ।

ਤਬ ਗੁਰੂ ਬਾਬੇ ਨਾਨਕ ਜੀ ਓਇ ਪੂਛੈ ਜਿ, "ਪੁਰਖਹੁ! ਤੁਮਿ ਕਉਣਿ ਹਉ?" ਕਹੈ, "ਜੀ, ਅਸੀਂ ਠੱਗੀਂ ਮੁਲਖ ਠੱਗਿਆ ਹੈ, ਅਸੀਂ ਠੱਗ ਹਹ; ਅਹਿ ਫਾਹੇ ਹੈਨਿ ਅਸਾਥੈ। ਅਸੀਂ ਤੀਸਰੈ ਦਿਨ ਦੈ ਤੁਸਾਡੈ ਸਾਥਿ ਹੋਇ ਫਿਰਦੇ ਸੇ। ਅਸੀਂ ਜਾਣਿਆ ਜਿ ਕੁਈ ਦੁਨੀਆਂਦਾਰ ਭੇਸਿ ਫ਼ਕੀਰਾਂ ਦੈ ਜਾਂਦਾ ਹੈ, ਏਸ ਨੋ ਮਾਰਿ ਕਰਿ ਫਾਹੈ ਦੇ ਕਰਿ ਅਸੀਂ ਮਾਲੁ ਲੈਹਿੰਗੇ।"

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੁਸਾਂ ਅਸਾ ਪਾਸਿ ਮਾਲਿ ਦੀ ਨੀਸਾਨੀ ਕੇ ਦਿਸਟਿ ਆਈ?" ਅਖੈ, "ਜੀ ਇਕ ਤਾਂ ਮਥੇ ਦੀ ਚਮਕਿ ਨਜਰਿ ਆਈ, ਜਿ ਕੋਈ ਏਹੁ ਬਡਾ ਦੁਨੀਆਂਦਾਰੁ ਹੈ, ਹੋਰੁ ਵੇਪਰਵਾਹੁ ਹੈ ਵਡਾ। ਜਿ ਤੁਮ ਕਿਸੀ ਗਲ ਕਾ ਨਜ਼ਰਿ ਨ ਆਵੀ ਜਿਉਂ ਫਕੀਰ ਕਰਦੇ ਹੈਨਿ ਧੂਏ ਸਾਥਿ ਰੋਟੀ ਟੁਕੜੇ.......ਹਮ ਜਾਣਿਆ ਜਿ ਕਿਛੁ ਹੈ ਸਿ ਏਸੁ ਪਾਸਿ ਕਾਈ ਬਡੀ ਗਨੀਮਤਿ ਹੈ, ਏਸ ਤੇ ਮਾਰਿ ਕਰਿ ਲੈਹਿ ਜਿ ਅਸੀਂ ਪੁਤ ਪੋਤੇ ਤੀਕ ਭੀ ਨਿਹਾਲੁ ਹੋਇਗੇ। ਸੁ ਹਮਿ ਨਾ ਜਾਣਿਆ ਜਿ ਤੂ ਮਹਾਂਪੁਰਖ ਹੈ.......।"[1]

ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਉਨ੍ਹਾਂ ਦੇ ਮਤ ਦੀ ਸਭ ਤੋਂ 'ਪਹਿਲੀ ਧਰਮਸਾਲ' ਸੱਜਣ ਦੀ ਉਸ 'ਕਤਲਗਾਹ' ਵਿੱਚ ਬਣੀ ਜੋ ਸੈਂਕੜੇ ਨਿਰਦੋਸ਼ ਇਸਤਰੀਆਂ ਨੂੰ ਵਿਧਵਾ ਤੇ ਬੱਚਿਆਂ ਨੂੰ ਯਤੀਮ ਬਣਾਉਣ ਦੀ ਭਾਗੀ ਬਣ ਚੁੱਕੀ ਸੀ। ਸਾਖੀਕਾਰਾਂ ਨੇ ਇਸ ਜਗਤੀ ਕਾਤਲ ਨਾਲ ਹੋਈ ਮੁਲਾਕਾਤ ਤੇ ਗੱਲ-ਬਾਤ ਨੂੰ ਜਿਵੇਂ ਅੰਤਾਇਆ ਹੈ, ਉਸ ਦਾ ਬਿਆਨ ਦੰਦੀ ਉਂਗਲਾਂ ਪਾਉਣ ਤੇ ਮਜਬੂਰ ਕਰ ਦੇਂਦਾ ਹੈ :

ਤਬ ਦਰਸਨ ਕਾ ਸਦਾ ਬਧ ਹੋਇ ਆਈ। ਜਾਂ ਵੀਚਾਰੇ ਤਾ 'ਸਭੇ ਹੀ ਗੁਨਾਹ ਮੇਰੇ ਹੀ ਸਹੀ ਹੋਏ ਹੈਨਿ'। ਤਬ ਉੱਠ ਕਰ ਆਇ ਪੈਰੀਂ ਪਇਆ। ਪੈਰ ਚੁੰਮ ਆਖਿਉਸੁ, 'ਜੀ, ਮੇਰੇ ਗੁਨਾਹ ਫਦਲ ਕਰ'। ਤਬ ਬਾਬੇ ਆਖਿਆ, ਸ਼ੇਖ ਸੱਜਣ ! ਖੁਦਾਇ ਦੀ ਦਰਗਾਹ ਦੁਹ ਗੱਲੀਂ ਫ਼ਦਲ ਹੋਂਦੇ ਹੈਨ।'

---

1. ਮਿਹਰਬਾਨ, ਸੋਢੀ, 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ,' ਉਹੀ, ਗੋਸਟਿ ਨੰ: ੯੦, ਪੰਨੇ ੨੯੪-੨੯੬.

ਤਬ ਸ਼ੇਖ ਸੱਜਣ ਅਰਜ ਕੀਤੀ, ਆਖਿਓ ਸੁ, 'ਜੀ ਇਹੀ ਗੱਲ ਕਰਹ, ਜਿਨੀ ਗੱਲੀ ਗੁਨਾਹ ਬਖਸ਼ੀਦੇ ਹੈਨ; ਅਤੇ ਫਦਲ ਹੋਇ'। ਤਬ ਗੁਰੂ ਮਿਹਰਵਾਨ ਹੋਇਆ। ਆਖਿਓਸੁ 'ਸੱਚ ਕਹੁ, ਤੈਂ ਨੇ ਖ਼ੂਨ ਕਿਤਨੇ ਕੀਤੇ ਹੈਨ?' ਤਬ ਸ਼ੇਖ ਸੱਜਣ ਲਾਗਾ ਸੱਚੋ ਸੱਚ ਬੋਲਣ। ਕਹਿਓ ਸੁ, 'ਜੀ ਬਹੁਤ ਪਾਪੁ ਕੀਤੇ ਹੈਂ।' ਤਬ ਫੇਰ ਗੁਰੂ ਨਾਨਕ ਕਹਿਆ, 'ਜੋ ਕੁਛ ਉਨ ਕੀ ਵਸਤੁ ਰਹੀ ਹੈ, ਸੋ ਲੈ ਆਉ'। ਤਬਿ ਸੇਖ਼ ਸੱਜਣ ਹੁਕਮ ਮੰਨਿਆ, ਵਸਤੁ ਲੈ ਆਇਆ। 'ਖ਼ੁਦਾਇ ਕੇ ਨਾਇ ਲੁਟਾਇ ਦੇਇ' ਓਨ ਲੁਟਾਇ ਦਿੱਤੀਆਂ।

'ਗੁਰੂ ਗੁਰੂ' ਲਗਾ ਜਪਣਿ, ਨਾਂਉ-ਧਰੀਕ ਸਿੱਖ ਹੋਇਆ। ਪਹਿਲੀ ਧਰਮਸਾਲ ਉਥੈ ਬੱਧੀ।[1]

ਬਾਬੇ ਦੀ ਮਹਾਨ ਤੇ ਜਲਾਲੀ ਸ਼ਖ਼ਸੀਅਤ ਦਾ ਜਾਦੂ ਤਾਂ ਸੁਮੇਰ ਦੇ ਸਿੱਧਾਂ ਨੇ ਵੀ ਮੰਨ ਲਿਆ ਸੀ। ਉਨ੍ਹਾਂ ਨੇ ਤਾਂ ਆਪਣਾ ਪੰਥ 'ਉਜਾਲਣ' ਲਈ, ਆਪ ਨੂੰ ਆਪਣੇ ਮੱਤ ਵਿੱਚ ਸ਼ਾਮਲ ਕਰਨ ਲਈ ਕਈ ਜਾਲ ਵੀ ਵਿਛਾਏ; ਪਰ ਉਨ੍ਹਾਂ ਦੀ ਕੋਈ ਇਕ ਵੀ ਨਾ ਚਲੀ। ਭਾਈ ਗੁਰਦਾਸ ਦਸਦੇ ਹਨ :

੧. ਸਿਧਿ ਪੁਛਣਿ ਸੁਣਿ ਬਾਲਿਆ! ਕਉਣੁ ਸਕਤਿ ਤੁਹਿ ਏਥੇ ਲਿਆਈ ।
ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ।
੨. ਆਖਨਿ ਸਿਧਿ ਸੁਣਿ ਬਾਲਿਆ! ਅਪਨਾ ਨਾਉ ਤੁਮ ਦੇਹੁ ਬਤਾਈਂ।
ਬਾਬਾ ਆਖੇ ਨਾਥ ਜੀ! ਨਾਨਕ ਨਾਮ ਜਪੇ ਗਤਿ ਪਾਈ।
੩. ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ ?
ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।
੪. ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ।
ਕਲਿਜੁਗਿ ਨਾਨਕ ਨਾਮੁ ਸੁਖਾਲਾ।[2]

'ਜਨਮਸਾਖੀ' ਨੇ ਵੀ ਗੁਰੂਦੇਵ ਦੀ ਇਸ ਦਿਗ-ਵਿਜੇ ਨੂੰ ਬਿਆਨਦਿਆਂ, ਸਾਰੀ ਚਰਚਾ ਨੂੰ ਇਉਂ ਅੰਤਾਇਆ ਹੈ :

ਤਬ ਸਿਧਾਂ "ਆਦੇਸ ! ਆਦੇਸ" ਕੀਤਾ।
ਤਬ ਬਾਬਾ ਬੋਲਿਆ, "ਆਦਿ ਪੁਰਖ ਕਉ ਆਦੇਸ!!"[3]

ਬਾਬਾ ਜੀ ਨੂੰ ਅਜਿਹੀ 'ਆਦੇਸ' ਮੁਸਲਮਾਨ ਪੀਰਾਂ-ਫ਼ਕੀਰਾਂ ਤੋਂ ਵੀ ਮਿਲਦੀ ਰਹੀ

---

1. 'ਜਨਮਸਾਖੀ ਬਾਬੇ ਨਾਨਕ ਜੀ ਕੀ', ਉਹੀ, ਪੰ. ੫੨-੫੩; 'ਪੁਰਾਤਨ ਜਨਮਸਾਖੀ' ਉਹੀ, ਪੰ. ੨੫-੨੬.
2. 'ਵਾਰਾਂ ਭਾਈ ਗੁਰਦਾਸ', ਉਹੀ, ਵਾਰ ੧, ਪਉੜੀਆਂ ਨੰ: ੨੮ ਤੇ ੩੧.
3. 'ਜਨਮਸਾਖੀ ਬਾਬੇ ਨਾਨਕ ਜੀ ਕੀ', ਉਹੀ, ਪੰ. ੨੪੯.

ਹੈ। ਆਪ ਦੀ ਨੂਰਾਨੀ ਸ਼ਖ਼ਸੀਅਤ ਦੀ ਉਜ਼ਮਤ ਦਾ ਜੋ ਪ੍ਰਭਾਵ ਸ਼ਾਹ ਅਬਦੂਲ ਰਹਿਮਾਨ ਉਤੇ ਪਿਆ ਉਸ ਦਾ ਜ਼ਿਕਰ ਕਰਦਿਆਂ ਲਿਖਿਆ ਹੈ :

ਸ਼ਾਹ ਅਬਦੂਲ ਰਹਿਮਾਨ ਨਾਲਿ ਗੋਸਟ ਹੋਈ। ਬਹੁਤੁ ਪਰਚੇ; ਆਪਿ ਵਿਚ ਰੰਗੀਨ ਹੋਇ ਗਏ।

ਤਾਂ ਸ਼ਾਹ ਅਬਦੂਲ ਰਹਿਮਾਨ ਆਖਿਆ, "ਜੋ ਐਸੀ ਸਰਫ਼ਰਾਜ਼ੀ ਹੋਈ ਦੀਦਾਰੁ ਖੁਦਾਇ ਦੇ ਪਿਆਰੇ ਦਾ ਹੋਇਆ। ਕਛੂ ਤਾਲਿਆ ਨੇਕ ਆਹੇ ਅਸਾਡੀ ਸਆਦਤ ਆਹੀ।

ਸ਼ਾਹ ਅਬਦੂਲ ਰਹਿਮਾਨ ਉਠਿ ਆਪਣੇ ਘਰਿ ਆਇਆ। ਅਗੋਂ ਮੀਆ ਮਿੱਠਾ ਮੁਰੀਦ ਸਾਹ ਕਾ ਥਾ ਮਿਲਿਆ। ਆਖਿਓਸੁ; "ਸ਼ਾਹ ਜੀ! ਅਜੁ ਤਾਂ ਬਹੁਤੁ ਲਾਲ ਰੰਗੀਨੁ ਹੋਇ ਆਏ ਹੋ!" ਸਾਹ ਆਖਿਆ, "ਜੁ ਅਜੁ ਇਕੁ ਖੁਦਾਇ ਕਾ ਲਾਲੁ ਮਿਲਿਆ। ਸੋ ਤਿਸ ਕੇ ਦਰਸ਼ਨ ਲਗੇ ਅਸੀਂ ਲਾਲੁ ਹੋਇ ਆਏ ਆਹੇ। ਨਾਨਕੁ ਨਾਉਂ ਹੈਸੁ। ਤੂੰ ਭੀ ਜਾਹਿ ਦੀਦਾਰੁ ਕਰਿ ਆਉ। ਕਛੂ ਫ਼ੈਜ਼ ਪਹੁਚੇ ਗਾ........"।[1]

ਦੂਰ-ਦੁਰਾਡੇ ਦੇਸ਼ਾਂ ਤੇ ਇਲਾਕਿਆਂ ਵਿੱਚ ਵਿਚਰਦਿਆਂ ਆਪ ਨੇ ਇੰਨਾਂ ਕੁਝ ਸੁਣਿਆ, ਵੇਖਿਆ ਤੇ ਵਿਚਾਰਿਆ; ਇੰਨੇ ਵਿਦਵਾਨਾਂ, ਆਗੂਆਂ, ਧਰਮ-ਆਚਾਰੀਆਂ ਨਾਲ ਵਿਚਾਰ-ਵਟਾਂਦਰਾ ਕੀਤਾ ਕਿ ਉਨ੍ਹਾਂ ਦਾ 'ਕੱਦ' ਅਤੇ ਰੁਤਬਾ ਸਮਾਜਕ ਖੇਤਰਾਂ ਵਿੱਚ ਇੰਨਾ ਉੱਚਾ ਹੋ ਗਿਆ ਕਿ ਉਹ, ਸੋਹਣ ਸਿੰਘ ਦੇ ਸ਼ਬਦਾਂ ਵਿੱਚ

........beside being the foremost man of his time,
he had become one to whom later ages will always
pay that tribute which the best of humanity deserve[2]

ਨਾ ਕੇਵਲ ਆਪਣੇ ਸਮੇਂ ਦੇ ਹੀ ਸਭ ਤੋਂ ਸਿਰਕੱਢ ਪੁਰਖ ਮੰਨੀਣ ਲਗ ਪਏ, ਸਗੋਂ ਇੰਨੇ ਮਾਨਨੀਯ ਹੋ ਗਏ ਕਿ ਆਉਂਦੀਆਂ ਨਸਲਾਂ ਵੀ ਉਨ੍ਹਾਂ ਨੂੰ ਸਦਾ ਅਜਿਹੀ ਸ਼ਰਧਾਂਜਲੀ ਭੇਟ ਕਰਦੀਆਂ ਰਹਿਣਗੀਆਂ, ਜਿਸ ਦਾ ਮਾਣ ਮਨੁੱਖਤਾ ਦੇ ਕੇਵਲ ਸਰਬੋਤਮ ਨੌਨਿਹਾਲਾਂ ਨੂੰ ਹੀ ਮਿਲਦਾ ਰਿਹਾ ਹੈ।

---

1. 'ਸਾਖੀ ਮਹਲੇ ਪਹਿਲੇ ਕੀ', ਪੰਨਾ ੩੭/ੳ। ਇਹ ਇਕ 'ਪ੍ਰਾਚੀਨ ਜਨਮਸਾਖੀ ਹੈ ਜੋ ਅਜੇ ਤਕ ਅਣਛਪੀ ਪਈ ਹੋਈ ਹੈ। ਇਸ ਦੀ ਇਕ ਨਕਲ ਮੈਂ' ੧੯੬੫ ਵਿੱਚ ਪਰਦੇਸੋਂ ਲਿਆਂਦੀ ਸੀ। ਪੂਰਨ ਆਸ ਹੈ ਕਿ ਇਸ ਦੀ ਸੰਪਾਦਿਤ ਤੇ ਸਟਿਪਿਤ ਐਡੀਸ਼ਨ (ciritcal and annotated edition) ਮੈਂ ਛੇਤੀ ਹੀ ਪ੍ਰਕਾਸ਼ਤ ਕਰ ਕੇ ਭੇਟਾ ਕਰ ਸਕਾਂਗਾ।
2. Sohan Singh *The Seeker's Path*, Delhi-1959, p. xiii.

## ੧੦

੧੫੨੦ ਦੇ ਲਾਗੇ-ਤਾਗੇ, ਗੁਰੂਦੇਵ ਘਰ ਪਰਤੇ ਅਤੇ ਰਾਵੀ ਦੇ ਸੱਜੇ ਕੰਢੇ, ਕਰਤਾਰਪੁਰ ਟਿਕ ਗਏ। ਆਪ ਨੇ 'ਉਦਾਸੀ ਭੇਖ' ਉਤਾਰਿਆ ਅਤੇ ਪ੍ਰਵਾਰ ਸਹਿਤ ਘਰ-ਬਾਰੀ ਜੀਵਨ ਬਿਤਾਉਣ ਲੱਗ ਪਏ :

ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।[1]

ਨਾਲ ਹੀ, ਘਰ ਦੇ ਜੀਆਂ ਤੇ ਆਏ-ਗਏ ਦਾ ਖ਼ਰਚ ਤੋਰਨ ਲਈ ਕਿਰਸਾਣੀ ਸ਼ੁਰੂ ਕਰ ਦਿੱਤੀ।

ਇਹ ਸਮਾਂ ਉਨ੍ਹਾਂ ਦੇ ਸੰਸਾਰਕ ਜੀਵਨ ਦਾ ਅੰਤਲਾ ਭਾਗ ਸੀ। ਉਹ ਉਦੋਂ ਉਮਰ ਦੇ ਮੁੱਢਲੇ ਪੰਜਾਹਾਂ ਵਿੱਚ ਵਿਚਰ ਰਹੇ ਸਨ। ਸਰੀਰ ਤਕੜਾ ਤੇ ਆਤਮਾ ਬਲਵਾਨ ਸੀ; ਦਿਲ ਮਾਨਵ-ਪਿਆਰ ਅਤੇ ਦਿਮਾਗ ਭਾਵਾਂ-ਅਨੁਭਵਾਂ ਨਾਲ ਭਰਿਆ ਪਿਆ ਸੀ। ਇੰਨਾਂ ਚਿਰ ਇੰਨੀਆਂ ਘਾਲਾਂ ਘਾਲ ਕੇ ਜੋ ਕੁਝ ਸੋਚਦੇ-ਵਿਚਾਰਦੇ ਤੇ ਦਸਦੇ-ਕਰਦੇ ਰਹੇ ਸਨ, ਉਸ ਨੂੰ ਹੁਣ ਨਿੱਗਰ ਤੇ ਅਮਲੀ ਰੂਪ ਦੇਣ ਲਈ ਜੁੱਟ ਗਏ। 'ਦੀਨ' ਤੇ 'ਦੁਨੀਆ' ਨੂੰ ਇਕਸੁਰ ਕੀਤਾ; 'ਸੰਗਤ' ਤੇ 'ਪੰਗਤ' ਦੀ ਪਿਰਤ ਪਾਈ; 'ਨਾਮ ਜਪਣ-ਕਿਰਤ ਕਰਨ-ਵੰਡ ਛਕਣ' ਦੇ ਫ਼ਾਰਮੂਲੇ ਨੂੰ ਪ੍ਰਚਲਤ ਕੀਤਾ ਅਤੇ ਨਾਮ-ਦਾਨ ਇਸ਼ਨਾਨ, ਸੇਵਾ ਤੇ ਸਿਮਰਨ ਉਤੇ ਲੁੜੀਂਦਾ ਜ਼ੋਰ ਦੇਂਦਿਆਂ, ਇਕ ਨਵੀਂ ਵਿਚਾਰ-ਧਾਰਾ ਤੇ ਰਹਿਣੀ-ਬਹਿਣੀ ਦਾ ਪੱਕਾ ਬਾਨ੍ਹਣੂ ਬੰਨ੍ਹ ਦਿੱਤਾ। ਨਾਲੇ ਇਕ ਅਜਿਹੇ ਆਦਰਸ਼ ਜੀਵਨ ਦੀ ਜਾਚ ਸਿਖਾ ਦਿੱਤੀ ਜਿਸ ਰਾਹੀਂ ਵਿਅਕਤੀ ਤੇ ਸਮਾਜ ਇੱਕੋ ਸਮੇਂ, ਇੱਕੋ ਪੱਧਰ ਤੇ ਇੱਕੋ ਜਹੀ ਸ਼ਾਂਤੀ ਅਤੇ ਮੁਕਤੀ ਦੇ ਭਾਗੀ ਬਣ ਸਕਦੇ ਹਨ। ਲੋਕ ਦੂਰ-ਦੁਰੇਡਿਉਂ, ਹਰ ਪਾਸਿਉਂ, ਆਉਣ ਲਗ ਪਏ ਅਤੇ ਬਾਬੇ ਦੀਆਂ ਬਖ਼ਸ਼ਿਸ਼ਾਂ ਤੇ ਨਿਵਾਜ਼ਸ਼ਾਂ ਨਾਲ ਨਿਹਾਲ ਹੋਣ ਲੱਗ ਪਏ। ਸਿਦਕੀਆਂ ਤੇ ਸ਼ਰਧਾਲੂਆਂ ਲਈ ਤਾਂ ਕਰਤਾਰਪੁਰ ਮਾਨੋ 'ਮੱਕਾ' ਬਣ ਗਿਆ ਅਤੇ ਉਥੋਂ ਦੇ ਵਰੋਸਾਏ ਹੋਏ ਭੌਰੇ, ਅਰਦਿਸਤਾਨੀ (੧੬੧੫-੧੬੭੦) ਦੇ ਲਫ਼ਜ਼ਾਂ ਵਿੱਚ, 'ਕਰਤਾਰੀ' ਅਖਵਾਉਣ ਲਗ ਪਏ।[2] ਕਰਤਾਰਪੁਰ ਦੀ ਨਿਤ-ਕਿਰਿਆ ਤੇ ਨਿਤ-ਨੇਮ ਦੀ ਜੋ ਝਲਕ 'ਆਦਿ-ਜਨਮਸਾਖੀ' ਵਿੱਚ ਦਿਸਦੀ ਹੈ, ਉਹ ਉਸ ਵਿੱਚ ਇਉਂ ਕਾਨੀਬੰਦ ਹੈ :

ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।

---

1. 'ਵਾਰਾਂ ਭਾਈ ਗੁਰਦਾਸ', ਵਾਰ ੧ ਪਉੜੀ ੩੮.

੧. ਅਰਦਿਸਤਾਨੀ, ਜ਼ੁਲਫ਼ਿਕਾਰ, 'ਦਬਿਸਤਾਨੇ ਮਜ਼ਾਹਿਬ', ਨਵਲਕਿਸ਼ੋਰ ਛਾਪ, ਕਾਨ੍ਹਪੁਰ- ੧੩੨੧ ਹਿ., ਪੰ. ੨੨੫.

ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।
ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।[1]

ਇਸ ਦਾ ਜੋ ਖ਼ਾਕਾ ਸਾਂਈਂ-ਰੰਗ-ਰੱਤੇ ਪੂਰਨ ਸਿੰਘ (੧੮੮੧-੧੯੭੦) ਨੇ ਉਲੀਕਿਆ ਹੈ, ਉਸ ਵਲ ਝਾਤ ਪੁਆਣੀ ਵੀ ਕੁਥਾ ਨਹੀਂ ਹੋਵੇਗੀ :

Guru Nanak started wheat farms at Kartarpur,the town of kartar (Creator) as he called it. His people came and worked with him in the fields. The Guru took keen delight in sowing wheat and reaping the golden harvest : he was of the people. Once again his stores were open for them. The bread and water were ready for all at all hours of the day, and crowds came and freely partook of the guru's gifts. All comers were filled from the Guru's treasury of thought and love and power; the diseased and distressed were healed by him.

He was an old man then; and he loved to see the crowds of God's disciples coming from the distant Kabul and central Asia and Assam and Southern India-all the places where he had been in his younger days.

In the trackless world of that time, the old Father of his people travelled on foot; singing his Hymns of Nam, and gathering every trace of love, The Afghan and the biloch, the Turk and the Tartar, the Sufi and the Brahman, the white and the dark races, mingled in his great heart. The disciples, both men and women, came from all directions; and took part freely in the Song of the Guru.[2]

ਅਰਥਾਤ : "ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ (ਭਾਵ ਕਰਤਾਰ ਦੇ ਨਗਰ ਜਿਵੇਂ ਕਿ ਉਹ ਨੂੰ ਬੁਲਾਉਂਦੇ ਸਨ) ਵਿੱਚ ਕਣਕ ਉਗਾਉਣੀ ਸ਼ੁਰੂ ਕਰ ਦਿੱਤੀ। ਉਨ੍ਹਾਂ ਦੇ ਸ਼ਰਧਾਲੂ ਆਉਣ ਤੇ ਖੇਤਾਂ ਵਿੱਚ ਉਨ੍ਹਾਂ ਦਾ ਹੱਥ ਵਟਾਉਣ ਲੱਗ ਪਏ। ਗੁਰੂਦੇਵ ਕਣਕ ਬੀਜਣ ਤੇ ਸੁਨਹਿਰੀ ਫ਼ਸਲਾਂ ਵੱਢਣ ਲਈ ਬੜੀ ਖ਼ੁਸ਼ੀ ਤੇ ਦਿਲਚਸਪੀ ਲੈਂਦੇ। ਉਹ ਆਪ ਕਿਉਂਕਿ ਲੋਕਾਂ ਦੇ ਸਨ ਇਸ ਲਈ ਉਨ੍ਹਾਂ ਦੇ ਲੰਗਰ ਤੇ ਭੰਡਾਰ ਉਨ੍ਹਾਂ ਲਈ ਮੁੜ ਖੁਲ੍ਹ ਗਏ। ਉਨ੍ਹਾਂ ਵਿੱਚ ਰੋਟੀ ਤੇ ਪਾਣੀ ਹਰ ਕਿਸੇ ਲਈ ਹਰ ਸਮੇਂ ਲਈ ਮੌਜੂਦ ਰਹਿੰਦਾ

---

1. 'ਵਾਰਾਂ ਭਾਈ ਗੁਰਦਾਸ' ਉਹੀ, ਵਾਰ ੧, ਪਾਉੜੀ ੩੮.

2. Puran Singh, The book of the Ten Masters, London-1926, p. 25.

ਅਤੇ ਲੋਕਾਂ ਦੀਆਂ ਭੀੜਾਂ ਆ ਕੇ ਉਨ੍ਹਾਂ ਦੀਆਂ ਦਾਤਾਂ ਤੇ ਗੱਫੇ ਪ੍ਰਾਪਤ ਕਰਦੀਆਂ। ਹਰ ਆਉਂਦਾ-ਜਾਂਦਾ ਗੁਰੂਦੇਵ ਦੇ ਵਿਚਾਰਾਂ, ਮੁਹੱਬਤਾਂ ਤੇ ਸ਼ਕਤੀਆਂ ਦੇ ਖ਼ਜ਼ਾਨੇ ਵਿੱਚੋਂ ਦਾਤਾਂ ਦੀਆਂ ਝੋਲੀਆਂ ਭਰ-ਭਰ ਲਿਜਾਂਦਾ। ਰੋਗੀ ਤੇ ਦੁਖਿਆਰੇ ਵੀ ਆਪਣੇ ਰੋਗ ਤੇ ਦੁੱਖ ਨਿਵਾਰ ਕੇ ਮੁੜਦੇ।

ਉਹ ਉਦੋਂ ਬੁੱਢੇ ਹੋ ਗਏ ਸਨ ਅਤੇ ਉਨ੍ਹਾਂ ਦੁਰੇਡੇ ਦੇਸ਼ਾਂ (ਕਾਬਲ, ਮੱਧ-ਏਸ਼ੀਆ, ਆਸਾਮੀ ਤੇ ਦੱਖਣੀ ਹਿੰਦ ਆਦਿ, ਜਿਨ੍ਹਾਂ ਵਿੱਚ ਉਹ ਆਪਣੀ ਜਵਾਨੀ ਸਮੇਂ ਘੁੰਮ-ਫਿਰ ਆਏ ਸਨ) ਵਲੋਂ ਰੱਬ ਦੇ ਸ਼ੈਦਾਈਆਂ ਦੀਆਂ ਆਉਂਦੀਆਂ ਭੀੜਾਂ ਨੂੰ ਵੇਖ-ਵੇਖ ਖੁਸ਼ ਹੁੰਦੇ ਤੇ ਉਨ੍ਹਾਂ ਨੂੰ ਆਪਣਾ ਰੱਜਵਾਂ ਪਿਆਰ ਦੇਂਦੇ।

ਉਸ ਸਮੇਂ ਦੀ ਬੇਪੈੜੀ ਦੁਨੀਆਂ ਵਿੱਚ, ਆਪਣੇ ਲੋਕਾਂ ਦੇ ਇਹ ਬੁੱਢੇ ਬਾਬਾ ਜੀ ਪੈਰੀਂ ਤੁਰਦੇ, 'ਨਾਮ' ਦੇ ਗੀਤ ਗਾਉਂਦੇ ਤੇ ਪਿਆਰ ਦੀ ਹਰ ਕਣੀ ਉਗਰਾਹੁੰਦੇ ਰਹੇ। ਅਫ਼ਗਾਨ ਤੇ ਬਲੋਚ, ਤੁਰਕ ਤੇ ਤਾਤਾਰ, ਸੂਫ਼ੀ ਤੇ ਬ੍ਰਾਹਮਣ, ਗੋਰੀਆਂ ਤੇ ਕਾਲੀਆਂ ਨਸਲਾਂ ਸਭ ਉਨ੍ਹਾਂ ਦੇ ਮਹਾਨ ਹਿਰਦੇ ਵਿੱਚ ਘੁਲ-ਮਿਲ ਗਈਆਂ ਸਨ। ਸ਼ਰਧਾਲੂ, ਮਰਦ ਤੇ ਤੀਵੀਆਂ, ਸਭ ਪਾਸਿਉਂ ਆਉਂਦੇ ਅਤੇ ਗੁਰੂ ਦੇ ਕੀਰਤਨ ਵਿੱਚ ਖੁਲ੍ਹੇ-ਡੁਲ੍ਹੇ ਭਾਗ ਲੈਂਦੇ।"

ਜਿਥੋਂ ਤਕ ਕਰਤਾਰਪੁਰ ਦੀ ਮਹੱਤਾ ਵਿੱਚ ਹੋਏ ਵਾਧੇ ਦਾ ਸੰਬੰਧ ਹੈ, ਪੂਰਨ ਸਿੰਘ ਨੇ ਦੱਸਿਆ ਹੈ ਕਿ "ਉਨ੍ਹਾਂ ਲਈ ਉਨ੍ਹਾਂ ਦੇ ਆਪਣੇ ਦੇਸ਼ ਦਾ ਪਿਆਰ ਵੀ ਇੰਨਾ ਡੂੰਘਾ ਹੋ ਗਿਆ ਸੀ ਕਿ ਹਜ਼ਾਰਾਂ ਮੁਰੀਦਾਂ ਦੇ ਮਹਾਨ ਸੂਫ਼ੀ ਪੀਰ, ਬਹਾਉਦੀਨ, ਨੇ ਇਕ ਸਵੇਰ ਆਪਣੀ ਪਿੱਠ ਕਾਅਬੇ ਵਲੋਂ ਮੋੜ ਲਈ (ਜੋ ਕੋਈ ਵੀ ਮੁਸਮਲਾਨ ਕਦੇ ਨਹੀਂ ਕਰੇਗਾ) ਅਤੇ ਕਰਤਾਰਪੁਰ ਵਲ ਮੂੰਹ ਕਰ ਕੇ ਨਮਾਜ਼ ਪੜ੍ਹਨੀ ਤੇ ਸੀਸ ਨਿਵਾਉਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦੇ ਸਿਦਕੀ ਚੇਲਿਆਂ ਨੇ ਘਾਬਰ ਕੇ ਚਿੱਲਾਉਂਦਿਆਂ ਪੁੱਛਿਆ, "ਇਹ ਕਿਉਂ?" ਪੀਰ ਜੀ ਨੇ ਆਖਿਆ, "ਸੱਜਣੋ! ਅੱਜ ਮੈਂ ਰੱਬ ਦਾ ਚਾਨਣ ਇਸ ਬੰਨਿਉਂ ਆਉਂਦਾ ਵੇਖ ਰਿਹਾ ਹਾਂ।"[1]

ਉਥੇ ਹੀ ਇਕ ਦਿਨ, ਅਚਨਚੇਤ, ਦੇਵੀ ਦੇ ਉਪਾਸਕ, ਲਹਿਣਾ ਜੀ, ਆ ਗਏ।

---

1. ਪੂਰਨ ਸਿੰਘ ਜੀ ਦੇ ਆਪਣੇ ਮਨ-ਮੋਹਣੇ ਸ਼ਬਦ ਇਉਂ ਹਨ :

So great was the reverence of his own country for him, that Pir Bahauddin, the great Sufi teacher who counted his followers by thousands, one morning suddenly turned his back on Qaaba (which no Muslim would do) and began bowing, in his Namaz, in the direction of Kartarpur. "Why, so?" cried his faithful followers, in alarm. "This morning I see the light of God in this direction, my friends!" said he-(Puran Singh, Book of Ten Masters, op. cit., p. 25.)

ਗੁਰੂ ਬਾਬੇ ਦੀ ਚਮਤਕਾਰੀ ਸ਼ਖ਼ਸੀਅਤ, ਸੋਭਾ ਤੇ ਸੁਭਾ, ਕਥਨੀ ਤੇ ਕਰਨੀ ਨੇ ਉਨ੍ਹਾਂ ਨੂੰ ਅਜਿਹਾ ਕੀਲਿਆ ਕਿ ਉਹ ਸਦਾ ਲਈ ਉਨ੍ਹਾਂ ਦੇ ਹੀ ਹੋ ਗਏ। ਗੁਰੂਦੇਵ ਨੂੰ ਵੀ ਉਨ੍ਹਾਂ ਦਾ ਸੁਭਾ ਤੇ ਸ਼ਖ਼ਸੀਅਤ, ਹਾਰਦਿਕ ਪਿਆਰ ਤੇ ਭਗਤੀ-ਭਾਵ ਇੰਨੇ ਚੰਗੇ ਲਗੇ ਕਿ ਆਪ ਨੇ ਉਨ੍ਹਾਂ ਨੂੰ ਹੀ "ਅੰਗੇ ਖ਼ੁਦ' (ਅੰਗਿਦ) ਬਣਾ ਲਿਆ; ਅਤੇ ਐਨ ਆਪਣੇ ਜਿਹਾ ਢਾਲਣਾ ਸ਼ੁਰੂ ਕਰ ਦਿੱਤਾ। ਤੇ ਜਦੋਂ ਉਹ ਆਪ ਵਰਗੇ, ਆਪ ਦੇ 'ਖ਼ਾਸ ਰੂਪ' ਬਣਦੇ ਨਜ਼ਰ ਆਏ ਤਾਂ ਆਪਣਾ ਸਾਰਾ ਆਪਾ, ਆਪਣੀ 'ਜੋਤ', ਉਨ੍ਹਾਂ ਵਿਚ ਹੀ ਹਲੂਲ ਕਰ ਦਿੱਤੀ; ਅਤੇ ਅਖ਼ੀਰ ਆਪਣੇ ਸਪੁੱਤਰਾਂ ਦੀ ਥਾਂ ਆਪ ਨੂੰ ਹੀ ਆਪਣਾ ਜਾਨਸ਼ੀਨ ਥਾਪ ਦਿੱਤਾ। ਗੁਰੂਦੇਵ ਦੀ ਇਸ ਵਿਲੱਖਣ ਕਿਰਿਆ ਨੂੰ ਬਿਦੇਸੀ ਅਤੇ ਗ਼ੈਰ-ਸਿੱਖ ਵਿਦਵਾਨਾਂ ਤੇ ਇਤਿਹਾਸਕਾਰਾਂ (ਕ੍ਰਸਟ[1]; ਲਤੀਫ਼[2] ਤੇ ਕਰੇਗ[3] ਆਦਿ) ਨੇ ਵਿਸ਼ੇਸ਼ ਤੌਰ ਤੇ ਸਲਾਹਿਆ ਅਤੇ ਸਤਿਕਾਰਿਆ ਹੈ। ਉਦਾਹਰਣ ਵਜੋਂ, ਕ੍ਰਸਟ ਲਿਖਦੇ ਹਨ :

> He selected Lehna, a Khatri of the Trihan Goth to be his spiritual successor, and name him Angad, which is fancifully derived from the word Ang Khud, as if the Guru considered him to be his own body......He considered his own sons unworthy of succession because.....Nanak in his wisdom foresaw the tendency of all hereditary appointments to become abuses; his object was not to found a family, who under a false pretence to sanctify, might lord it over their country while they practise abominable crimes. He wished to provide for a succession of wise and good teachers of the doctorines, which he had himself taught.[4]

ਅਰਥਾਤ : "ਉਨ੍ਹਾਂ ਨੇ ਤਰੇਹਨ ਗੋਤ ਦੇ ਇਕ ਖੱਤਰੀ, ਲਹਿਣਾ ਜੀ, ਨੂੰ ਆਪਣਾ ਰੂਹਾਨੀ ਜਾਨਸ਼ੀਨ ਚੁਣਿਆ ਅਤੇ ਉਨ੍ਹਾਂ ਦਾ ਨਾਂ 'ਅੰਗਦ' ਰਖ ਦਿੱਤਾ ਜੋ ਉਨ੍ਹਾਂ ਫ਼ਾਰਸੀ ਦੇ 'ਅੰਗੇ ਖ਼ੁਦ' ਤੋਂ ਘੜ-ਸੰਵਾਰ ਲਿਆ ਸੀ। ਇਉਂ ਗੁਰੂਦੇਵ ਨੇ ਉਨ੍ਹਾਂ ਨੂੰ ਮਾਨੋ ਆਪਣਾ ਹੀ ਅੰਗ ਸਮਝ ਲਿਆ.......ਉਨ੍ਹਾਂ ਆਪਣੇ ਪੁੱਤਰਾਂ ਨੂੰ ਇਸ ਮਹਾਨ ਪਦਵੀ ਦੇ ਯੋਗ ਨਾ ਸਮਝਿਆ ਕਿਉਂਕਿ......ਉਨ੍ਹਾਂ ਨੇ ਅਤਿ ਸਿਆਣਪ ਤੇ ਦੂਰ-ਦ੍ਰਿਸ਼ਟੀ ਰਾਹੀਂ ਇਹ ਜਾਣ ਲਿਆ ਸੀ ਕਿ ਅਜਿਹੀਆਂ ਪਿਤਰੀ ਪਦਵੀਆਂ ਦੀ ਮਗਰੋਂ ਦੁਰ-ਵਰਤੋਂ ਸ਼ੁਰੂ ਹੋ ਜਾਂਦੀ ਹੈ। ਉਨ੍ਹਾਂ ਦਾ ਮੰਤਵ ਕੋਈ ਅਜਿਹੀ ਖ਼ਾਨਦਾਨੀ ਗੱਦੀ ਕਾਇਮ ਕਰਨਾ ਨਹੀਂ ਸੀ ਜਿਸ ਦੇ

---

1. Curst, R. N., Pictures of Indian Life, London-1881, p. 195.
2. Latif, Syad Mohammad, History of the Panjab, Calcutta-1891, p, 249.
3. Creagh, General Sir O' Moore, Indian Studies, London-p.50.
4. Cust, Pictures of Indian Life, op. cit., p. 195.

ਵਾਰਿਸ ਇਸ ਦੀ ਪਵਿੱਤਰ ਰਵਾਇਤ ਦੀ ਓਟ ਲੈਂਦਿਆਂ, ਪਾਪਾਂ ਤੇ ਅਪਰਾਧਾਂ ਦੇ ਭਾਗੀ ਬਣ ਜਾਣ। ਆਪ ਦੀ ਇੱਛਾ ਤਾਂ ਉਨ੍ਹਾਂ ਸ਼ੁਭ ਸਿਧਾਂਤਾਂ ਜੋ ਉਹ ਸਦਾ ਆਪ ਸਿਖਾਉਂਦੇ ਰਹੇ, ਦੀ ਸਿੱਖਿਆ-ਦੀਖਿਆ ਲਈ ਨੇਕ ਤੇ ਲਾਇਕ 'ਅਧਿਆਪਕਾ' ਦੀ ਇਕ ਲੜੀ ਚਲਾਉਣ ਦਾ ਪ੍ਰਬੰਧ ਕਰਨਾ ਸੀ।" ਤੇ ਆਪ ਨੇ ਉਸ ਦਾ ਬਾਨ੍ਹਣੂ ਅਜਿਹਾ ਬੰਨ੍ਹਿਆ, ਉਸ ਲਈ ਅਜਿਹੇ ਪੂਰਨ ਪਾਏ ਕਿ ਉਹ ਲੜੀ ਕੇਵਲ ਦਸ 'ਜਾਮਿਆਂ' ਤਕ ਹੀ ਸੀਮਿਤ ਨਾ ਰਹੀ, ਸਗੋਂ 'ਗੁਰੂ ਗ੍ਰੰਥ ਸਾਹਿਬ' ਦੇ ਰੂਪ ਵਿਚ ਅਜੇ ਤਕ ਕਾਇਮ-ਦਾਇਮ ਹੈ।

## ੧੨

੨੨ ਸਤੰਬਰ, ੧੫੩੯[1] ਨੂੰ ਆਖ਼ਰ ਉਹ ਘੜੀ ਆ ਗਈ ਜਿਸ ਨੂੰ ਗੁਰੂ ਅਰਜਨ ਦੇਵ ਨੇ ਮਗਰੋਂ 'ਸੰਪੂਰਨਤਾ' ਦੀ ਘੜੀ ਆਖਿਆ ਹੈ ਅਤੇ ਜੋ ਅਜਿਹੀ ਅਭੇਦਤਾ ਦੀ ਸੂਚਕ ਹੈ ਜੋ ਸੂਰਜ ਵਿਚ ਕਿਰਣ ਤੇ ਪਾਣੀ ਵਿਚ ਪਾਣੀ ਮਿਲਣ ਨਾਲ ਵਾਪਰਦੀ ਦਸੀ ਜਾਂਦੀ ਹੈ :

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥[2]

ਇਹਦੇ ਲਈ 'ਸੱਦਾ' ਆਉਂਦਿਆਂ ਹੀ, 'ਜਨਮਸਾਖੀ' ਅਨੁਸਾਰ, "ਬਾਬਾ ਬਿਸਮਾਦ ਦੈ ਘਰਿ ਆਇਆ। ਤਿਤੁ ਮਹਲਿ ਹੁਕਮੁ ਹੋਇਆ, ਰਾਗੁ ਤੁਖਾਰੀ ਕੀਤਾ। ਅੰਮ੍ਰਿਤ ਵੇਲੇ ਚਲਾਣੇ ਕੈ ਵਖਤ ਬਾਬਾ ਬੋਲਿਆ ਬਾਰਹਮਾਹਾਂ"[3] ਜਿਸ ਵਿੱਚ ਉਨ੍ਹਾਂ ਆਪਣੇ ਆਪ ਨੂੰ ਇਸਤਰੀ-ਰੂਪ ਤੇ ਵਾਹਿਗੁਰੂ ਨੂੰ ਪਤੀ-ਰੂਪ ਦਰਸਾ ਕੇ, ਉਸ ਦੇ ਵਿਛੋੜੇ ਤੇ ਵਸਲ ਵਿਚ ਇਕ ਅਜਿਹਾ ਅਮਰ ਗੀਤ ਗਾਇਆ ਜੋ ਇਸ ਤਰ੍ਹਾਂ ਦੇ ਸਾਹਿੱਤ ਵਿੱਚ ਆਪਣੀ ਮਿਸਾਲ ਆਪ ਹੈ। ਇਸੇ ਰਾਹੀਂ ਪ੍ਰਭ-ਮਿਲਣੀ ਲਈ ਸਹਿਕਦਿਆਂ, ਉਨ੍ਹਾਂ ਆਖਿਆ :

ਨਾਨਕ ਮਿਲਹੁ ਕਪਟ ਦਰ ਖੋਲਹੁ
ਏਕ ਘੜੀ ਖਟੁ ਮਾਸਾ॥[4]

ਅਰਥਾਤ : "ਹੇ ਪ੍ਰਭੂ! ਦਰਵਾਜ਼ੇ ਦੇ ਭਿੱਤ ਖੋਲ੍ਹ ਕੇ ਮਿਲੋ, ਹੁਣ ਤਾਂ ਇਕ-ਇਕ ਘੜੀ ਛੇ-ਛੇ ਮਹੀਨਿਆਂ ਦੇ ਬਰਾਬਰ ਹੋ ਰਹੀ ਹੈ!"

---

1. ਅੱਸੂ ਵਦੀ ੧੦, ਸੰਮਤ ੧੫੯੬ ਬਿਕਰਮੀ।
2. 'ਗੁਰੂ ਗ੍ਰੰਥ ਸਾਹਿਬ', ਰਾਗੁ ਬਿਲਾਵਲੁ ਮ. ੫, ਪੰ. ੮੪੬.
3. 'ਪੁਰਾਤਨ ਜਨਮਸਾਖੀ', ਉਹੀ, ਪੰ. ੧੨੯, 'ਜਨਮਸਾਖੀ ਬਾਬੇ ਨਾਨਕ ਜੀ ਕੀ', ਉਹੀ ਪੰ. ੨੮੦.
4. 'ਗੁਰੂ ਗ੍ਰੰਥ ਸਾਹਿਬ', ਰਾਗੁ ਤੁਖਾਰੀ, ਮ. ੧, ਪੰ. ੧੧੦੯.

ਰੱਬ ਦੀ ਉਸਤਤ ਤੇ ਮਿਲਣੀ ਦੇ ਅਜਿਹੇ ਰੂਹਾਨੀ ਗੀਤ ਗਾਉਂਦਿਆਂ, ਜਦੋਂ ਰਹਿਮਤ ਦਾ ਦਰਵਾਜ਼ਾ ਖੁਲ੍ਹਦਾ ਨਜ਼ਰ ਆਇਆ ਤਾਂ 'ਕੁਦਰਤ' ਰਾਹੀਂ 'ਕਾਦਰ' ਦੇ ਸੰਜੋਗ ਲਈ ਤਾਂਘਦੇ ਕਵੀ-ਦਿਲ ("ਨਾਨਕ ਸ਼ਾਇਰ")[1] ਨੇ ਪ੍ਰਭ-ਮਿਲਣੀ ਨੂੰ ਲਾੜੇ-ਲਾੜੀ ਦੇ ਹੋਣ ਵਾਲੇ ਮੇਲ ਨਾਲ ਤੁਲਨਾਉਂਦਿਆਂ, ਸਾਕਾਂ ਸਬੰਧੀਆਂ ਤੇ ਸ਼ਿਸ਼ਾਂ-ਸ਼ਰਧਾਲੂਆਂ ਨੂੰ ਆਖਿਆ :

ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ।।[2]
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ।।...
ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ।।
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ।।..[2]

ਇਸ ਉਪਰੰਤ "ਧਨਾਸਰੀ ਰਾਗ ਹੋਆ, ਆਰਤੀ ਗਾਵੀ, ਤਿਤ ਮਹਿਲ ਕੀਰਤਨ ਹੋਆ, ਸ਼ਬਦ ਤਥਾ ਸਲੋਕ ਪੜਿਆ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।।...

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।।[3]

ਜਬ ਸਲੋਕ ਪੜਿਆ, ਤਬਿ ਗੁਰੂ ਬਾਬਾ ਚਾਦਰ ਉਪਰਿ ਲੈ ਕਰਿ ਸੁਤਾ। ਸੰਗਤਿ ਮਥਾ ਟੇਕਿਆ[4] ਅਤੇ ਨਾਨਕ ਜੀ ਆਪਣੇ ਉਸ 'ਖ਼ਸਮ' ਕੋਲ ਵਾਪਸ ਚਲੇ ਗਏ, ਜਿਸ ਨੇ ਉਨ੍ਹਾਂ ਨੂੰ ੭੦ ਕੁ ਵਰ੍ਹੇ ਪਹਿਲਾਂ ਦੁਖੀ ਮਨੁੱਖਤਾ ਦੀ ਕੂਕ-ਪੁਕਾਰ ਸੁਣ ਕੇ ਉਸ ਦੇ ਉਧਾਰ ਲਈ ਆਪੇ ਘਲਿਆ ਸੀ :

ਸੁਣੀ ਪੁਕਾਰਿ ਦਾਤਾਰ ਪ੍ਰਭੁ
ਗੁਰੁ ਨਾਨਕ ਜਗ ਮਾਹਿ ਪਠਾਇਆ।...
ਕਲਿ ਤਾਰਣਿ ਗੁਰੁ ਨਾਨਕੁ ਆਇਆ।[5]

ਗੁਰੂ-ਬਾਬੇ ਦੇ ਨੈਣ ਮੀਟਦਿਆਂ ਹੀ, ਹਿੰਦੂ ਤੇ ਮੁਸਲਮਾਣ ਸ਼ਰਧਾਲੂਆਂ ਵਿਚ

---

1. ਉਕਤ, ਆਸਾ ਮ. ੧, ਪੰ. ੪੩੪; ਧਨਾਸਰੀ ਮ. ੧, ਪੰ. ੬੬੦.
2. ਉਕਤ, ਰਾਗੁ ਗਉੜੀ ਦੀਪਕੀ, ਮ. ੧, ਪੰ. ੧੨.
3. ਵੇਖੋ : 'ਗੁਰੂ ਗ੍ਰੰਥ ਸਾਹਿਬ', ਉਹੀ, 'ਜਪੁ', ਪੰ. ੮.
4. ਵੇਖੋ : 'ਜਨਮਸਾਖੀ ਬਾਬੇ ਨਾਨਕ ਜੀ ਕੀ', ਉਹੀ, ਪੰ. ੨੯੬-੭, 'ਪੁਰਾਤਨ ਜਨਮਸਾਖੀ', ਉਹੀ, ਪੰ. ੧੩੨-੩੩.
5. ਵੇਖੋ : 'ਵਾਰਾਂ ਭਾਈ ਗੁਰਦਾਸ', ਵਾਰ ਨੰ: ੧, ਪਉੜੀ ਨੰ: ੨੩.

ਉਨ੍ਹਾਂ ਦੇ ਮਿਰਤਕ ਸਰੀਰ ਨੂੰ ਆਪੋ-ਆਪਣੀ ਰੀਤ ਜਾਂ ਨਿਸਚੇ ਅਨੁਸਾਰ ਸਸਕਾਰਨ ਜਾਂ ਦਫ਼ਨਾਉਣ ਲਈ ਚੋਖੀ ਚਰਚਾ ਤੇ ਝਗੜਾ ਹੋਇਆ। ਦੋਹਾਂ ਨੇ, ਆਖ਼ਰ, ਉਨ੍ਹਾਂ ਪ੍ਰਤੀ ਆਪਣੇ ਦੀਰਘ ਪਿਆਰ ਤੇ ਸਤਿਕਾਰ ਨੂੰ ਮੁੱਖ ਰੱਖਦਿਆਂ, ਉਨ੍ਹਾਂ ਦੀ ਯਾਦ ਤੇ ਧੰਨਵਾਦ ਵਿੱਚ ਦੋ ਵੱਖੋ-ਵੱਖਰੇ ਪਰ ਸਾਂਝੀ ਕੰਧ ਵਾਲੇ ਧਰਮ-ਸਥਾਨ ਉਸਾਰ ਲਏ। ਇਹ ਇਕ ਅਜਿਹੀ ਘਟਨਾ ਸੀ, ਜਿਸ ਦਾ ਮਾਣ ਇਸ ਤੋਂ ਪਹਿਲਾਂ ਜਾਂ ਪਿੱਛੋਂ ਸ਼ਾਇਦ ਹੀ ਕਿਸੇ ਹੋਰ ਮਨੁੱਖ ਨੂੰ ਅਜੇ ਤਕ ਪ੍ਰਾਪਤ ਹੋਇਆ ਹੋਵੇ।

ਇਉਂ ਸੇਵਾ-ਸਿਮਰਨ, ਪਿਆਰ-ਉਪਕਾਰ, ਨਿਮਰਤਾ-ਪਵਿੱਤਰਤਾ, ਸਹਿਨ-ਸ਼ੀਲਤਾ ਤੇ ਸਰਬ-ਸਾਂਝੀਵਾਲਤਾ ਦੀਆਂ ਅਦੁੱਤੀ ਰਵਾਇਤਾਂ* ਕਾਇਮ ਕਰ ਕੇ, ਗੁਰੂ-ਬਾਬਾ ਸਰੀਰਕ ਤੌਰ 'ਤੇ ਤਾਂ ਅੱਜ ਤੋਂ ੪੩੦ (ਹੁਣ ੪੫੫) ਵਰ੍ਹੇ ਪਹਿਲਾਂ ਵਿਛੜ ਗਏ; ਪਰ ਆਤਮਕ ਤੌਰ 'ਤੇ ਉਹ ਆਪਣੀ ਅਮਰ ਬਾਣੀ ਤੇ ਅਨੂਠੇ ਬਚਨਾਂ ਰਾਹੀਂ ਸਦਾ, ਸਦੀਵੀ ਤੌਰ 'ਤੇ, ਸਾਡੇ 'ਅੰਗ-ਸੰਗ' ਹਨ।

***

*ਇਨ੍ਹਾਂ ਰਵਾਇਤਾਂ ਦਾ ਜੋ ਪ੍ਰਭਾਵ ਉਨ੍ਹਾਂ ਦੇ ਸਿੱਖਾਂ ਤੇ ਸ਼ਰਧਾਲੂਆਂ ਉਤੇ ਪਿਆ, ਉਸ ਦੇ ਕੁਝ ਚਮਤਕਾਰਾਂ ਸਬੰਧੀ ਜਾਣਕਾਰੀ ਲਈ, ਮਿਸਾਲ ਵਜੋਂ ਵੇਖੋ: ਨੂਰ ਮੁਹੰਮਦ, ਕਾਜ਼ੀ, 'ਜੰਗਨਾਮਾ', ਮਿਤੀ ੭੬੪-੬੫ ਈ., ਪ੍ਰੋ. ਗੰਡਾ ਸਿੰਘ ਸੰਪਾਦਿਤ, ਅੰਮ੍ਰਿਤਸਰ ੧੯੩੯, ਕਾਂਡ ੪੧; ਭੰਡਾਰੀ, ਸੁਜਾਨ ਰਾਏ, 'ਖ਼ੁਲਾਸਾ-ਤੁ-ਤਵਾਰੀਖ਼', ਮਿਤੀ ੧੮੯੭-੯੮, ਮੌ: ਜ਼ਫ਼ਰ ਹਸਨ ਸੰਪਾਦਿਤ, ਦਿੱਲੀ-੧੯੧੮, ਪੰ. ੭੦; James, Sir W. M, The British in India, London-1882, pp. 281-82.; ਇਤਿਆਦਿ।

## ੨

# ਗੁਰੂ-ਬਾਬੇ ਦੀ ਬਾਣੀ

### ਵੇਰਵਾ ਤੇ ਵਿਉਂਤ

ਰੂੜੀ ਬਾਣੀ ਹਰਿ ਪਾਇਆ
ਗੁਰ ਸਬਦੀ ਬੀਚਾਰਿ॥

ਗੁਰੂ-ਬਾਬੇ ਦੀ ਇਹ ਅਮਰ ਬਾਣੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ੧੪੩੦ ਪੰਨਿਆਂ ਦੇ ਕਈ ਭਾਗਾਂ ਤੇ ਰਾਗਾਂ ਵਿੱਚ ਥਾਉਂ-ਥਾਂ ਸੰਚਿਤ ਹੈ। ਇਸ ਨੂੰ ਇਸ ਰੂਪ ਵਿੱਚ ਸੰਚਣ ਤੇ ਸੰਪਾਦਨ ਦਾ ਸਿਹਰਾ ਪੰਜਵੇਂ ਪਾਤਸ਼ਾਹ, ਗੁਰੂ ਅਰਜਨ ਦੇਵ (੧੫੬੩-੧੬੦੬) ਜੀ ਦੇ ਸਿਰ ਹੈ। ਇਸ ਦੀ ਇਸ ਸ਼ੁੱਧ, ਭਰੋਸੇਯੋਗ ਤੇ ਰੀਤ-ਬੱਧ ਲਿਖਾਈ ਦਾ ਮਾਣ ਆਪ ਦੇ ਪ੍ਰਿਥਮ ਜੀਵਨੀਕਾਰ, ਭਾਈ ਗੁਰਦਾਸ (੧੫੫੧-੧੬੨੯), ਨੂੰ ਪ੍ਰਾਪਤ ਹੈ। ਇਸ ਦਾ ਇਹ ਵਰਤਮਾਨ ਰੂਪ ੧੬੦੪ ਈ. ਦਾ ਬੰਨ੍ਹਿਆਂ ਹੋਇਆ ਹੈ*; ਅਤੇ ਉਦੋਂ ਤੋਂ ਹੀ ਇਹ ਇਸੇ ਸ਼ੁੱਧ, ਸੁੱਚੇ ਤੇ ਇੰਨ-ਬਿੰਨ ਰੂਪ ਵਿੱਚ ਲਿਖੀ, ਛਾਪੀ ਤੇ ਪ੍ਰਕਾਸ਼ੀ ਜਾ ਰਹੀ ਹੈ। ਸੰਸਾਰ ਦੇ ਧਾਰਮਕ ਤੇ ਸਾਹਿਤਕ ਇਤਿਹਾਸ ਵਿੱਚ ਪਾਠ (text) ਦੀ ਅਜਿਹੀ ਨਿਰੰਤਰ ਸ਼ੁੱਧਤਾ ਤੇ ਭਰੋਸੇਯੋਗਤਾ ਦਾ ਮਾਣ ਹੁਣ ਤਕ ਕਿਸੇ ਵਿਰਲੀ ਹੀ ਅਜਿਹੀ ਅਧਿਆਤਮਕ ਤੇ ਕਲਿਆਨਕਾਰੀ ਰਚਨਾ ਨੂੰ ਪ੍ਰਾਪਤ ਹੋ ਸਕਿਆ ਹੈ।

ਇਹ ਸਾਰੀ ਰਚਨਾ ਇਕ ਬੱਝਵੀਂ ਤੇ ਸੁਚੱਜੀ ਰੀਤ ਅਨੁਸਾਰ ਸੰਗ੍ਰਹਿਤ ਹੈ। ਇਸ ਦਾ ਮੁੱਢਲਾ ਭਾਗ (ਜਿਸ ਨੂੰ 'ਨਿਤਨੇਮ ਦੀ ਬਾਣੀ' ਆਖਿਆ ਜਾਂਦਾ ਹੈ) 'ਗੁਰੂ ਗ੍ਰੰਥ ਸਾਹਿਬ' ਦੇ ਆਰੰਭ ਵਿੱਚ ਅੰਕਿਤ ਹੈ। ਉਪਰੰਤ, ਬਾਕੀ ਸਾਰੀ ਬਾਣੀ ਵੱਖ-ਵੱਖ ਰਾਗਾਂ

---

* ਵੇਖੋ : Teja Singh., Prin., & Ganda Singh, Dr., A Short History of the Sikhs, Vol. I, Bombay-1950, p. 33. ਪਰ ਭਾਈ ਕੇਸਰ ਸਿੰਘ ਛਿੱਬਰ ਅਨੁਸਾਰ ਇਹ ਸ਼ੁਭ ਕਾਰਜ ੧੬੫੮ ਬਿ. (ਮੁਤਾਬਕ ੧੬੦੧ ਈ.) ਵਿਚ ਨੇਪਰੇ ਚੜ੍ਹਿਆ ਸੀ :

ਸੰਮਤ ਸੋਲਾਂ ਸੈ ਅਠਵੰਜਾ ਸੇ ਗਏ,
ਤਬ ਆਦਿ ਗ੍ਰੰਥ ਜੀ ਜਨਮ ਥੇ ਲਏ।
ਗੁਰੂ ਅਰਜਨ ਜੀ ਦੇ ਧਾਮ ਜਨਮ ਗ੍ਰੰਥ ਸੀ ਧਾਰਾ
ਦਾਇਆ ਸੀ ਭਾਈ ਗੁਰਦਾਸ ਭਲਾ ਲਿਖਾਰੀ ਖਿਡਾਵਨਹਾਰਾ।

ਵੇਖੋ : ਛਿੱਬਰ, ਕੇਸਰ ਸਿੰਘ, "ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ', ਹੱਥ-ਲਿਖਤ, ਜਨਵਰੀ-ਮਾਰਚ, ੧੭੮੦, ਖ਼ਾਲਸਾ ਕਾਲਜ, ਅੰਮ੍ਰਿਤਸਰ ਵਿੱਚ ਸੁਰੱਖਿਅਤ।

ਤੇ ਸਿਰਲੇਖਾਂ ਹੇਠ ਸਬੰਧਤ ਰਾਗ ਦੀ ਸੰਪਾਦਨ-ਵਿਉਂਤ ਅਨੁਸਾਰ, ਉਸ ਦੇ ਐਨ ਮੁੱਢ ਵਿੱਚ ਕ੍ਰਮਵਾਰ ਦਰਜ ਹੈ। ਇਨ੍ਹਾਂ ਦੀ ਵਿਉਂਤ ਤੇ ਕਲੇਵਰ ਵਿੱਚ ਨਾ ਸਮਾ ਸਕੇ ਕੁਝ ਸਲੋਕ, ਪਾਵਨ ਬੀੜ ਦੇ ਅੰਤਲੇ ਭਾਗ (ਜਿਸ ਨੂੰ 'ਭੋਗ ਦੀ ਬਾਣੀ' ਆਖਦੇ ਹਨ) ਵਿੱਚ 'ਸਲੋਕ ਵਾਰਾਂ ਤੇ ਵਧੀਕ' ਦੇ ਸਿਰਨਾਵੇਂ ਹੇਠ ਦੇ ਦਿੱਤੇ ਗਏ ਹਨ।

ਇਸ ਸਾਰੀ ਰਚਨਾ ਦੇ ਲੱਗਪੱਗ ਹਰ ਪਦੇ, ਸ਼ਬਦ, ਸਲੋਕ ਜਾਂ ਪਉੜੀ ਦੀ ਅੰਤਲੀ ਤੁਕ ਵਿੱਚ ਆਪ ਦੇ ਸ਼ੁਭ ਨਾਂ, 'ਨਾਨਕ', ਦੀ 'ਮੁਹਰ' ਲੱਗੀ ਹੋਈ ਹੈ। ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਦੇ ਮੁੱਢ ਵਿੱਚ ਥਾਉਂ-ਥਾਂ "ਮਹਲਾ ੧" ਦਾ ਕਰਤਾ-ਸੂਚਕ ਸੰਕੇਤ ਦੇ ਕੇ ਇਸ ਦੇ ਕਰਤ੍ਰਿਤਵ (authorship) ਉਤੇ ਇਕ ਵਖਰੀਵੀਂ ਜਹੀ ਸਦੀਵੀਂ ਛਾਪ ਵੀ ਲਾ ਦਿੱਤੀ ਹੈ।

## ੨

ਇਸ ਦੇ ਕਲੇਵਰ ਵਿੱਚ ਕੁਲ ੯੫੮ ਨਿੱਕੀਆਂ-ਵੱਡੀਆਂ ਰਚਨਾਵਾਂ ਸ਼ਾਮਲ ਹਨ। ਇਨ੍ਹਾਂ ਵਿਚੋਂ ਇਕ ਤਾਂ ਵਾਰਤਕ 'ਵਾਕ' ਹੈ ਅਤੇ ਬਾਕੀ ਸਭ ਕਾਵਿ-ਕਿਰਤਾਂ ਹਨ। ਉਨ੍ਹਾਂ ਵਿਚੋਂ ੨੦੭ ਤਾਂ ਪਦੇ ਹਨ ਅਤੇ ੧੨੧ ਅਸਟਪਦੀਆਂ; ੨੪ ਛੰਤ ਤੇ ੧੧੬ ਪਉੜੀਆਂ ਹਨ। ਇਨ੍ਹਾਂ ਤੋਂ ਛੁੱਟ, ੨੫੯ ਸਲੋਕ, ੨ ਪਹਰੈ, ੫ ਅਲਾਹਣੀਆਂ, ੧ ਕੁਚਜੀ, ੧ ਸੁਚਜੀ, ੨੨ ਸੋਲਹੇ ਅਤੇ ੧੯੯ ਪਦ (ਭਾਵ 'ਪਟੀ', 'ਥਿਤੀ', 'ਦਖਣੀ ਓਅੰਕਾਰੁ', 'ਸਿਧ ਗੋਸਟਿ' ਤੇ 'ਬਾਰਹਮਾਹਾ' ਦੇ ਬੰਦ) ਹਨ।

ਇਨ੍ਹਾਂ ਦੀ ਵਿਉਂਤ ਤੇ ਸੰਖੇਪ ਵੇਰਵਾ ਜਿਸ ਕ੍ਰਮ ਅਨੁਸਾਰ 'ਗੁਰੂ ਗ੍ਰੰਥ ਸਾਹਿਬ' ਵਿੱਚ ਵਿਦਤ ਹੈ, ਨਿਮਨ-ਲਿਖਤ ਹੈ :-

੧. **ਮੂਲ-ਮੰਤ੍ਰ** : ਮਹਾਂ ਵਾਕ ੧ = ੧.

੨. **ਜਪੁ** : ਸਲੋਕ ੨, ਪਉੜੀਆਂ ੩੮ = ੪੦.

੩. **ਰਹਰਾਸਿ** : ਸੋਦਰੁ ੧, ਪਦੇ ੩ = ੪.

੪. **ਸੋਹਿਲਾ** : ਪਦੇ ੩ = ੩.

੫. **ਰਾਗੁ ਸਿਰੀ** : ਪਦੇ ੩੩, ਪਦੀਆਂ ੧੮, ਪਹਰੈ ੨, ਸਲੋਕ ੭ = ੬੦.

੬. **ਰਾਗੁ ਮਾਝ** : ਅਸਟਪਦੀ ੧, ਪਉੜੀਆਂ ੨੭, ਸਲੋਕ ੪੬ = ੭੪.

੭. **ਰਾਗੁ ਗਉੜੀ** : ਪਦੇ ੨੦, ਪਦੀਆਂ ੧੮, ਛੰਦ ੨ = ੪੦.

੮. **ਰਾਗੁ ਆਸਾ** : ਸੋਦਰੁ ੧ (ਉਪਰੋਕਤ), ਪਦੇ ੩੯, ਪਦੀਆਂ ੨੨, ਬੰਦ ('ਪਟੀ' ਦੇ) ੩੫, ਛੰਤ ੫, ਪਉੜੀਆਂ ੨੪, ਸਲੋਕ ੪੫ = ੧੭੧.

੯. **ਰਾਗੁ ਗੂਜਰੀ** : ਚਉਪਦੇ ੨, ਅਸਟਪਦੀਆਂ ੫ = ੭.

੧੦. **ਰਾਗੁ ਬਿਹਾਗੜਾ** : ਸਲੋਕ ੨ = ੨.

੧੧. **ਰਾਗੁ ਵਡਹੰਸ** : ਪਦੇ ੩, ਛੰਤ ੨, ਅਲਾਹਣੀਆਂ ੫, ਸਲੋਕ ੩ = ੧੩.

੧੨. **ਰਾਗੁ ਸੋਰਠਿ** : ਪਦੇ ੧੨, ਪਦੀਆਂ ੪, ਸਲੋਕ ੨ = ੧੮.

੧੩. **ਰਾਗੁ ਧਨਾਸਰੀ** : ਪਦੇ ੯, ਛੰਤ ੩, ਅਸਟਪਦੀਆਂ ੨ = ੧੪.

੧੪. **ਰਾਗੁ ਤਿਲੰਗ** : ਪਦੇ ੫, ਪਦੀ ੧ = ੬.

੧੫. **ਰਾਗੁ ਸੂਹੀ** : ਪਦੇ ੯, ਅਸਟਪਦੀਆਂ ੫; ਕੁਚਜੀ-ਸੁਚਜੀ ੨, ਛੰਤ ੫, ਸਲੋਕ ੨੧ = ੪੨.

੧੬. **ਰਾਗੁ ਬਿਲਾਵਲੁ** : ਪਦੇ ੪, ਪਦੀਆਂ ੨, ਬੰਦ ('ਥਿਤੀ' ਦੇ) ੨੦, ਛੰਤ ੨, ਸਲੋਕ ੨ = ੩੦.

੧੭. **ਰਾਗੁ ਰਾਮਕਲੀ** : ਪਦੇ ੧੧, ਪਦੀਆਂ ੯, ਬੰਦ ('ਓਅੰਕਾਰੁ' ਦੇ) ੫੪, ਬੰਦ ('ਸਿਧ ਗੋਸਟਿ' ਦੇ) ੭੩, ਸਲੋਕ ੧੯-੧੬੬.

੧੮. **ਰਾਗੁ ਮਾਰੂ** : ਪਦੇ ੧੨, ਪਦੀਆਂ ੧੧, ਸੋਲਹੇ ੨੨, ਸਲੋਕ ੧੮=੬੩.

੧੯. **ਰਾਗੁ ਤੁਖਾਰੀ** : ਛੰਤ ੫, ਬੰਦ ('ਬਾਰਹਮਾਹਾ' ਦੇ) ੧੭ = ੨੨.

੨੦. **ਰਾਗੁ ਭੈਰਉ** : ਪਦੇ ੮, ਪਦੀ ੧ = ੯.

੨੧. **ਰਾਗੁ ਬਸੰਤ** : ਪਦੇ ੧੦, ਪਦੀਆਂ ੮ = ੧੮.

੨੨. **ਰਾਗੁ ਸਾਰੰਗ** : ਪਦੇ ੩, ਪਦੀਆਂ ੨, ਸਲੋਕ ੩੩ = ੩੮.

੨੩. **ਰਾਗੁ ਮਲਾਰ** : ਪਦੇ ੯, ਪਦੀਆਂ ੫, ਪਉੜੀਆਂ ੨੭, ਸਲੋਕ ੨੪ = ੬੫.

੨੪. **ਰਾਗੁ ਪ੍ਰਭਾਤੀ** : ਪਦੇ ੧੭, ਪਦੀਆਂ ੭ = ੨੪.

੨੫. **ਸਲੋਕ ਸਹਸਕ੍ਰਿਤੀ** : ਸਲੋਕ ੩ = ੩.

੨੬. **ਸਲੋਕ ਵਾਰਾਂ ਤੇ ਵਧੀਕ** : ਸਲੋਕ ੩੨ = ੩੨.

ਉਪਰੋਕਤ ਵੇਰਵੇ ਵਿੱਚ ਸ਼ਾਮਲ ਹੇਠ-ਲਿਖੀਆਂ ਨੌਂ ਕਿਰਤਾਂ ਲੰਮੀਆਂ, ਸਵੈ-ਸੰਪੂਰਨ, ਪ੍ਰਬੰਧਿਤ ਜਾਂ ਆਯੋਜਿਤ ਰਚਨਾਵਾਂ ਹਨ :

ਜਪੁ, ਮਾਝ ਦੀ ਵਾਰ, ਪਟੀ, ਆਸਾ ਦੀ ਵਾਰ, ਥਿਤੀ,

ਦਖਣੀ ਓਅੰਕਾਰੁ, ਸਿਧ ਗੋਸਟਿ, ਬਾਰਹਮਾਹ, ਮਲਾਰ ਦੀ ਵਾਰ।

## ੩

ਇਸ ਅਮਰ ਤੇ ਮਨੋਹਰ ਬਾਣੀ ਦਾ ਪਾਠ, ਭਾਵ ਤੇ ਵਿਚਾਰ ਹੀ ਇਸ ਨਿਮਾਣੇ ਜਤਨ, ਅਧਿਐਨ ਤੇ ਸਰਵੇਖਣ ਦਾ ਵਿਸ਼ਾ ਤੇ ਮਨੋਰਥ ਹੈ।

ਇਸ ਦੀ ਪੂਰਤੀ ਲਈ, ਵਰਤਮਾਨ ਸਮੇਂ ਦੀਆਂ ਲੋੜਾਂ ਤੇ ਰੁਚੀਆਂ ਨੂੰ ਮੁੱਖ ਰੱਖਦਿਆਂ, ਇਸ ਦੀ ਹਰ ਨਿੱਕੀ-ਵੱਡੀ ਬਾਣੀ ਜਾਂ ਬਾਣੀ-ਭਾਗ ਦੇ ਮੁੱਢ ਵਿੱਚ ਉਸ ਸਬੰਧੀ ਲੁੜੀਂਦੀਂ ਜਾਣ-ਪਛਾਣ ਦੇ ਦਿੱਤੀ ਹੈ। ਉਪਰੰਤ, ਇਸ ਦੇ ਹਰ ਨਿੱਕੇ-ਵੱਡੇ ਸ਼ਬਦ ਨੂੰ ਇਕ ਇਕਾਈ ਜਾਣ ਕੇ ਤੇ ਉਸ ਨੂੰ ਪੱਛਮੀ ਸੰਪਾਦਨ-ਤਕਨੀਕ ਅਨੁਸਾਰ ਵੱਖੋ-ਵੱਖਰੇ ਸਿਰਨਾਵੇਂ ਦੇ ਕੇ, ਵੰਨ-ਸੁਵੰਨੀ ਤਰਤੀਬ ਵਿੱਚ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਫਿਰ ਉਸ ਦੇ ਅਜਿਹੇ ਵਿਉਂਤੇ ਹੋਏ ਪਾਠ ਹੇਠ, ਉਸ ਦਾ ਸਮੁੱਚਾ ਭਾਵ ਦੇ ਕੇ, ਉਸ ਨੂੰ ਅਗਲੇ-ਪਿਛਲੇ ਸ਼ਬਦਾਂ ਦੀ ਭਾਵ-ਲੜੀ ਨਾਲ ਜੋੜਨ ਦਾ ਜਤਨ ਕੀਤਾ ਹੈ। ਉਪਰੰਤ, ਔਖੇ ਸ਼ਬਦਾਂ ਤੇ ਵਾਕੰਸ਼ਾਂ ਦੇ ਨੰਬਰਵਾਰ ਅਰਥ ਵੀ ਦੇ ਦਿੱਤੇ ਹਨ।

ਇਨ੍ਹਾਂ ਅਰਥਾਂ ਨਾਲ ਸਬੰਧਤ ਮੂਲ ਪਾਠ ਉਤੇ ਲਾਏ ਅੰਕ (ਨੰਬਰ) ਦੋ ਤਰ੍ਹਾਂ ਦੇ ਰੱਖੇ ਹਨ : ਕੁਝ ਤਾਂ ਸ਼ਬਦਾਂ, ਵਾਕੰਸ਼ਾਂ ਤੇ ਤੁਕਾਂ ਤੋਂ ਪਹਿਲਾਂ ਅਤੇ ਕੁਝ ਉਨ੍ਹਾਂ ਦੇ ਮਗਰ ਲਾਏ ਹਨ। ਪਹਿਲੀ ਕਿਸਮ ਦੇ ਅੰਕ ਕੇਵਲ ਸਬੰਧਤ ਸ਼ਬਦ ਦਾ ਅਰਥ ਹੀ ਲਿਖਾਉਂਦੇ ਹਨ। ਪਰੰਤੂ ਦੂਜੀ ਵੰਨਗੀ ਦੇ ਅੰਕ ਉਨ੍ਹਾਂ ਤੋਂ ਪਹਿਲਾਂ ਆਏ ਪੂਰੇ ਵਾਕੰਸ਼ ਜਾਂ ਸੰਪੂਰਨ ਤੁਕ ਦੇ ਅਰਥ ਦਸਦੇ ਹਨ।

ਜਿਥੋਂ ਤਕ ਅਰਥ ਤੇ ਭਾਵ ਦਾ ਸਬੰਧ ਹੈ, ਉਹ ਕਿਸੇ ਵਿਸ਼ੇਸ਼ ਅਰਥ-ਪ੍ਰਣਾਲੀ ਦੇ ਧਾਰਨੀ ਨਹੀਂ। ਲੋੜ-ਅਨੁਸਾਰ ਲੱਗਪੱਗ ਸਭ ਪ੍ਰਸਿੱਧ ਟੀਕਿਆਂ ਦੀ ਸਹਾਇਤਾ ਤੇ ਅਗਵਾਈ ਲੈਂਦਾ ਰਿਹਾ ਹਾਂ ਪਰ ਕਿਸੇ ਵੀ ਥਾਂ ਕਿਸੇ ਨਿਜੀ ਜ਼ਿੱਦ, ਹੱਠ, ਪੱਖ ਜਾਂ ਹਉਮੈ ਹੇਠ ਮਨ-ਮੰਨੇ ਅਰਥ ਦੇਣ ਦਾ ਕੋਈ ਜਤਨ ਨਹੀਂ ਕੀਤਾ। ਇਸੇ ਲਈ ਕਈ ਥਾਂ ਭਿੰਨਾਂ ਭਿੰਨ ਅਰਥ ਵੀ ਲਿਖ ਦਿੱਤੇ ਹਨ ਅਤੇ ਉਨ੍ਹਾਂ ਨੂੰ ਬਿੰਦੀ-ਕਾਮੇ ਦੀ ਵਰਤੋਂ ਨਾਲ ਇਕ ਦੂਜੇ ਤੋਂ ਨਿਖੇੜ ਦਿੱਤਾ ਹੈ।

ਤੇ ਜੋ ਕੁਝ, ਤਿਲ-ਫੁਲ, ਹੁਣ ਤਕ ਕਰ ਸਕਿਆ ਹਾਂ, ਉਹ ਸਭ ਅਕਾਲ ਪੁਰਖ ਦੀ ਕਿਰਪਾ ਤੇ ਸਤਿਗੁਰੂ ਦੀ ਮਿਹਰ ਸਦਕੇ ਹੈ, ਜਿਸ ਨੇ ਮੈਂ "ਨਿਰਗੁਣਿਆਰ" ਉਤੇ ਆਪੇ "ਤਰਸ" ਖਾ ਕੇ, ਇਹ ਕੁਝ ਸੋਚਣ, ਛੋਹਣ ਤੇ ਇਉਂ ਨਜਿੱਠਣ ਦੇ ਯੋਗ ਬਣਾਇਆ ਹੈ :

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥*

---

*ਵੇਖੋ : 'ਗੁਰੂ ਗ੍ਰੰਥ ਸਾਹਿਬ', ਉਹੀ, ਸਲੋਕ ਮਹਲਾ ੫, ਪੰ. ੧੪੨੯।

# ਸੋਧਿਕਾ

੧. ਜਾਣ-ਪਛਾਣ

੨. ਸਿਰਨਾਵੇਂ

੩. ਮੂਲ ਪਾਠ

੪. ਸਮੁੱਚਾ ਭਾਵ

੫. ਪਦ-ਅਰਥ

# ੩

# ਮੂਲ-ਮੰਤਰ

## ੧. ਜਾਣ-ਪਛਾਣ

ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ
ਕਹੁ ਨਾਨਕ ਪੂਰਾ ਪਾਇਆ॥

ਗੁਰੂ-ਬਾਬਾ ਜੀ ਦੀ ਬਾਣੀ ਇਕ ਸੰਖੇਪ ਤੇ ਸਾਰ-ਗਰਭਿਤ ਵਾਕ ਨਾਲ ਸ਼ੁਰੂ ਹੁੰਦੀ ਹੈ। ਇਹ ਇਕ (ਸਾਰੇ 'ਗੁਰੂ ਗ੍ਰੰਥ ਸਾਹਿਬ' ਵਿਚ ਇੱਕੋ ਇਕ) ਮਹਾਨ ਗੱਦ-ਟੁਕੜੀ ਹੈ ਜੋ ਪਾਵਨ ਬੀੜ ਦੇ ਆਰੰਭ ਅਤੇ 'ਜਪੁ ਜੀ' ਦੇ ਮੁੱਢ ਵਿੱਚ ਇਉਂ ਅੰਕਿਤ ਹੈ :

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਇਹ 'ਮਹਾਂ-ਵਾਕ' ਗੁਰੂਦੇਵ ਦੀ ਸਮੁੱਚੀ ਰਚਨਾ ਦਾ ਮੰਗਲਾਚਰਣ ਹੈ ਜੋ ਆਪਣੇ ਸੰਖੇਪ* ਜਾਂ ਸੰਪੂਰਨ ਰੂਪ ਵਿੱਚ ਉਨ੍ਹਾਂ ਦੀ ਹਰ ਵੱਡੀ ਕਿਰਤ ਤੇ ਰਾਗ-ਬਧ ਬਾਣੀ ਦੇ ਆਰੰਭ ਵਿੱਚ ਦਿੱਤਾ ਹੋਇਆ ਹੈ।

ਇਸ ਵਿੱਚ ਉਨ੍ਹਾਂ ਨੇ ਰੱਬ ਦਾ ਸਰੂਪ ਉਲੀਕਦਿਆਂ ਅਤੇ ਉਸ ਦੇ ਗੁਣਾਂ-ਲੱਛਣਾਂ ਨੂੰ ਚਿਤਾਰਦਿਆਂ, ਉਸ ਦੀ ਟੇਕ ਤੇ ਮਿਹਰ ਦੀ ਮੰਗ ਕੀਤੀ ਹੈ। ਇਸ ਦੇ ਗੌਣਵੇਂ,

---

* ਅਰਥਾਤ : "ੴ ਸਤਿਗੁਰ ਪ੍ਰਸਾਦਿ" ਜੋ ਇਸ ਮਹਾਂ-ਵਾਕ ਦੇ ਮੁੱਢਲੇ ਤੇ ਅੰਤਲੇ ਸ਼ਬਦਾਂ ਦਾ ਸੁਮੇਲ ਹੈ। ਰਾਗਾਂ ਦੇ ਆਰੰਭ ਵਿੱਚ ਤਾਂ ਇਹ ਕਿਤੇ ਸੰਪੂਰਨ (ਵੇਖੋ : ਸ੍ਰੀ ਗੁਰੂ ਅਰਜਨ ਦੇਵ ਸੰਪਾਦਿਤ ਸ੍ਰੀ 'ਗੁਰੂ ਗ੍ਰੰਥ ਸਾਹਿਬ', ਅੰਮ੍ਰਿਤਸਰ ੧੬੦੪, ਪੰਨਾ ੭੧੧ ਰਾਗੁ ਟੋਡੀ; ੧੧੨੫ ਰਾਗ ਭੈਰਉ) ਤੇ ਕਿਤੇ ਸੰਖੇਪ (ਵੇਖੋ : ਪੰਨਾ ੬੯੬ ਰਾਗੁ ਜੈਤਸਰੀ; ੧੧੧੮ ਰਾਗੁ ਕੇਦਾਰਾ ) ਰੂਪ ਵਿੱਚ ਵੀ ਦਰਜ ਹੈ; ਪਰੰਤੂ ਅੰਦਰਵਾਰ, ਆਮ ਤੌਰ 'ਤੇ, ਇਸ ਸੰਖੇਪ ਰੂਪ ਵਿੱਚ ਹੀ ਅੰਕਿਤ ਹੈ।

ਇਹ ਸੰਖੇਪ ਰੂਪ ਕਈ ਥਾਂ ਇੱਕ ਹੋਰ ਰੂਪ ਵਿੱਚ ਵੀ ਮਿਲਦਾ ਹੈ ਜੋ ਇਸ ਨਾਲੋਂ ਲੰਮੇਰਾ ਹੈ : "ੴ ਸਤਿ ਨਾਮੁ ਗੁਰ ਪ੍ਰਸਾਦਿ" (ਵੇਖੋ : ਪੰਨਾ ੮੧ ਰਾਗੁ ਸਿਰੀ) ਤੇ ਇਸ ਨਾਲੋਂ ਵੀ ਲੰਮੇਰਾ ਇਕ ਹੋਰ ਰੂਪ ਹੈ ਜੋ ਇਉਂ ਅੰਕਿਤ ਮਿਲਦਾ ਹੈ : "ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ"। (ਵੇਖੋ : ਪੰਨੇ ੧੩੭ ਰਾਗੁ ਮਾਝ; ੩੪੦ ਤੇ ੩੪੫ ਰਾਗੁ ਗਉੜੀ), ਇਤਿਆਦਿ। ਇਉਂ ਇਹ 'ਮੰਗਲ' ਥਾਉਂ-ਥਾਂ ਚਾਰ ਰੂਪਾਂ ਵਿੱਚ ਵਰਤਿਆ ਹੋਇਆ ਮਿਲਦਾ ਹੈ।

ਗੁੱਟਵੇਂ, ਗੁੰਦਵੇਂ ਤੇ ਅਰਥ-ਭਰਪੂਰ ਸ਼ਬਦਾਂ ਵਿੱਚ ਰੱਬਤਾ ਦਾ ਜੋ ਸੰਕਲਪ ਉਲੀਕਿਆ ਗਿਆ ਹੈ ਅਤੇ ਰੱਬ ਦੇ ਜਿਨ੍ਹਾਂ ਗੁਣਾਂ ਵਲ ਸੰਕੇਤ ਕੀਤਾ ਗਿਆ ਹੈ, ਉਹ ਮੁੱਢਲੇ, ਸਦੀਵੀ, ਵਿਆਪਕ ਤੇ ਮਹੱਤ-ਪੂਰਤ ਹਨ। ਇਨ੍ਹਾਂ ਵਿੱਚ ਉਹ ਬੁਨਿਆਦੀ ਗੱਲਾਂ ਵੀ ਸੂਚਿਤ ਹਨ ਜੋ ਸਿੱਖ ਨੇਮਾਵਲੀ ਦਾ ਮੂਲ-ਆਧਾਰ ਹਨ। ਇਹ ਆਧਾਰ-ਸ਼ਿਲਾ ਕੇਵਲ ਇੱਕੋ ਰੱਬ ਦੀ ਹਸਤੀ ਦੀ ਹੈ ਜਿਸ ਦਾ ਨਾਂ, ਥਾਂ ਤੇ ਹੁਲੀਆ ਇਸ ਦੇ ਉਪਰੋਕਤ ਸੰਖੇਪ ਤੇ ਸੁਝਾਊ ਸ਼ਬਦਾਂ ਵਿੱਚ ਵਰਣਤ ਹੈ। ਸਮੁੱਚੀ ਬਾਣੀ ਵਿੱਚ ਵਿਦਤ ਸਿੱਖ ਸਿਧਾਂਤ ਦੀ ਨੀਂਹ ਜਾਂ ਧੁਰਾ ਵੀ ਇਹੋ ਹੈ। ਬਾਕੀ ਬਾਣੀ ਤਾਂ, ਬਹੁਤ ਹੱਦ ਤਕ, ਇਸੇ ਦੀ ਵਿਆਖਿਆ ਤੇ ਪ੍ਰੋੜ੍ਹਤਾ ਕਰਦੀ ਪ੍ਰਤੀਤ ਹੁੰਦੀ ਹੈ।

ਇਸੇ ਲਈ ਇਸ ਦੇ ਪਹਿਲੇ ਸ਼ਬਦ ਨੂੰ ਸਿੱਖੀ ਦਾ 'ਬੀਜ-ਮੰਤਰ' ਅਤੇ ਸਾਰੇ ਵਾਕ ਨੂੰ ਸਿੱਖੀ ਦਾ 'ਮੂਲ-ਮੰਤਰ' ਅਖਵਾਉਣ ਦਾ ਮਾਣ ਪ੍ਰਾਪਤ ਹੈ। ਆਦਿ-ਗੁਰੂ, ਗੁਰੂ ਨਾਨਕ ਦੇਵ, ਨੇ ਇਹ ਪਦ ਇਕ ਥਾਂ ਆਪੇ ਇਉਂ ਵਰਤਿਆ ਹੈ ਅਤੇ ਇਸ ਦੇ ਅਜਿਹੇ ਭਾਵ ਤੇ ਅਦੁੱਤੀ ਮਹੱਤਾ ਵਲ ਸੰਕੇਤ ਵੀ ਕਰ ਦਿੱਤਾ ਹੈ :

ਮੂਲ ਮੰਤ੍ਰ ਹਰਿ ਨਾਮੁ ਰਸਾਇਣੁ
ਕਹੁ ਨਾਨਕ ਪੂਰਾ ਪਾਇਆ।।[2]

## ੨

ਇਸ ਦੀ ਇਸੇ ਮਹੱਤਾ ਤੇ ਸਾਰ-ਗਰਭਿਤਾ ਨੂੰ ਮੁੱਖ ਰੱਖਦਿਆਂ, ਇਸ ਨੂੰ ਗੁਰੂ ਗ੍ਰੰਥ ਸਾਹਿਬ ਦੇ ਸਭ ਰਾਗਾਂ ਤੇ ਵੱਡੀਆਂ ਕਿਰਤਾਂ ਦੇ ਆਰੰਭ ਵਿੱਚ 'ਮੰਗਲ' ਜਾਂ 'ਮੁੱਖ-ਬੰਧ' ਵਜੋਂ ਵੀ ਵਰਤਿਆ ਗਿਆ ਹੈ। ਗੁਰੂ-ਘਰ ਦੇ ਬਹੁਤ ਸਾਰੇ ਸ਼ਰਧਾਲੂ ਆਪਣੀਆਂ ਲਿਖਤਾਂ ਇਸੇ ਦੀ ਵਰਤੋਂ ਨਾਲ ਸ਼ੁਰੂ ਕਰਦੇ ਹਨ। ਇਉਂ ਇਹ ਹਿੰਦੂ ਲੇਖਕਾਂ ਦੇ 'ਸ੍ਰੀ ਗਣੇਸ਼ਾਯਨਮੇ' ਤੇ ਮੁਸਲਮਾਣ ਲਿਖਾਰੀਆਂ ਦੇ 'ਬਿਸਮਿੱਲਾ' ਵਾਂਗ ਇਸ਼ਟ ਆਰਾਧਨਾ ਅਤੇ ਆਗਿਆ-ਅਸੀਸ ਮੰਗਣ ਦਾ ਵੀ ਇਕ ਪ੍ਰਮਾਣੀਕ ਮੰਗਲਾ-ਚਰਣ ਬਣਿਆ ਹੋਇਆ ਹੈ।

ਗੁਰਸਿੱਖਾਂ ਵਿੱਚ ਇਸ ਰਾਹੀਂ ਸਿਮਰਨ ਤੇ ਉਪਾਸ਼ਨਾ ਵੀ ਹੁੰਦੀ ਹੈ ਅਤੇ ਇਹ ਅੰਮ੍ਰਿਤ-ਸੰਸਕਾਰ ਸਮੇਂ ਵੀ ਉਪਦੇਸ਼ਿਆ ਜਾਂਦਾ ਹੈ। ਸਿਦਕੀ ਤੇ ਸ਼ਰਧਾਲੂ ਸਿੱਖ ਆਪਣੀ

---

1. ਪ੍ਰੋ: ਮਿਹਰ ਸਿੰਘ ਅਨੁਸਾਰ ਵੀ This salutation goes under the name of the `Fundamental Spell' of Sikhism, for it gives in nutshell the Sikh conception of the Divinity. t/y' L Mehar Singh, The Japji, New Delhiù1952 p.3.
2. ਵੇਖੋ : 'ਗੁਰੂ ਗ੍ਰੰਥ ਸਾਹਿਬ', ਉਹੀ, ਮਾਰੂ ਮ: ੧, ਪੰ: ੧੦੪੦.

ਨਿੱਤ-ਕਿਰਿਆ ਵਿੱਚ ਇਸੇ ਦੀ ਟੇਕ ਲੈਂਦੇ ਹਨ ਅਤੇ ਕੋਈ ਨਵਾਂ ਕੰਮ ਆਰੰਭਣ ਵੇਲੇ ਇਸੇ ਦਾ ਪਾਠ ਕਰਦੇ ਹਨ।

ਇਉਂ ਇਹ ਅਗਲੀ ਰਚਨਾ, 'ਜਪੁ ਜੀ' ਦਾ ਕੋਈ ਮੂਲਿਕ ਤੇ ਅਨਿੱਖੜ ਅੰਗ ਨਹੀਂ। ਉਸ ਰਚਨਾ ਨਾਲ ਇਸ ਦਾ ਸਬੰਧ ਉਨਾ ਤੇ ਉਹੋ-ਜਿਹਾ ਹੀ ਹੈ, ਜਿੰਨਾ ਤੇ ਜਿਹੋ-ਜਿਹਾ 'ਗੁਰੂ ਗ੍ਰੰਥ ਸਾਹਿਬ' ਵਿੱਚ ਸੰਚਿਤ ਹੋਰ ਅਜਿਹੀਆਂ ਰਚਨਾਵਾਂ ਦਾ ਹੈ। 'ਜਪੁ-ਬਾਣੀ' ਤਾਂ ਆਪਣੇ ਸਿਰਨਾਵੇਂ, 'ਜਪੁ', ਉਪਰੰਤ ਦਿੱਤੇ ਹੋਏ ਮੁੱਢਲੇ ਸਲੋਕ ਤੋਂ ਸ਼ੁਰੂ ਹੁੰਦੀ ਹੈ ਜੋ ਉਸ ਦੀ ਮਾਨੋ ਆਦਿਕਾ ਹੈ। ੧੬੫੦ ਈ: ਦੀ ਲਿਖੀ ਹੋਈ 'ਪੋਥੀ ਹਰਿ ਜੀ' ਵਿੱਚ ਦੱਸਿਆ ਹੈ :

"ਏਹੁ ਸਲੋਕ ਮੁਢੁ 'ਜਪੁ' ਦਾ ਗੁਰੂ
ਬਾਬੇ ਨਾਨਕ ਜੀ ਰਖਿਆ........"।[1]

ਉਸੇ ਵਿਚ ਅਗੇਰੇ ਜਾ ਕੇ ਲਿਖਿਆ ਹੈ :

ਗੁਰੂ ਬਾਬੇ ਨਾਨਕ ਜੀ ਕਹਿਆ, 'ਜਿ ਹਾਂ ਪੁਰਖਾ! ਅਬ ਤੂ ਪੜ੍ਹ,
ਹੁਕਮ ਹੈ ਨਿਰੰਜਨ ਨਿਰੰਕਾਰ ਕਾ'। ਤਬ ਅੰਗਦ
ਸੇਵਕ ਆਸਾ ਗੂਜਰੀ ਰਾਗ ਮਹਿ 'ਜਪੁ' ਲੈ ਉਠਿਆ।
ਲਾਗਾ ਪੜਨੇ ਆਦਿ ਬੀਜ ਮੰਤ੍ਰ ਜਪੁ ਦਾ ਏਹ –

ਸਲੋਕੁ
ਆਦਿ ਸਚੁ ਜੁਗਾਦਿ ਸਚੁ।
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।
ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲਮੂਰਤਿ ਅਜੂਨੀ
ਸੈਭੰ ਗੁਰਪ੍ਰਸਾਦਿ।੧।

ਅਬ ਆਗੇ 'ਜਪੁ' ਕੀ ਪਉੜੀ ਚਲੀ...।[2]

੧੭੦੧ ਈ. ਵਿੱਚ ਨਕਲ ਕੀਤੀ ਹੋਈ 'ਗੋਸਟਿ ਗੁਰੂ ਬਾਬੇ ਨਾਨਕ ਜੀ ਕੀ' ਵਿੱਚ ਇਹੋ ਸੂਚਨਾ ਇਉਂ ਅੰਕਿਤ ਹੈ :

"ਫਿਰਿ ਗੁਰੂ ਬਾਬਾ ਨਾਨਕ ਆਗਿਆ
ਪਰਮੇਸਰ ਕੀ ਨਾਲਿ ਬੋਲਿਆ........:

---

੧. ਹਰਿ ਜੀ, ਸੋਢੀ, 'ਪੋਥੀ ਹਰਿ ਜੀ', ਅੰਮ੍ਰਿਤਸਰ ੧੭੦੭ ਬਿ:, ਖ਼ਾਲਸਾ ਕਾਲਜ, ਅੰਮ੍ਰਿਤਸਰ ਵਾਲੀ ਹੱਥ-ਲਿਖਤ ਦੀ ਛਾਪ, ਪੰਨਾ ੨੪੯।

੨. ਉਕਤ ਪੋਥੀ, ਪੰਨਾ ੨੫੦।

'ਆਦਿ ਸਚੁ ਜੁਗਾਦਿ ਸਚੁ।
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ'।੧।

ਏਹ ਸਲੋਕ ਮੁਢ ਬਾਬੇ ਨਾਨਕ 'ਜਪੁ' ਦੇ ਰਖਿਆ।"

ਇਸੇ ਨੂੰ "ਆਦਿ ਬੀਜ ਮੰਤ੍ਰ 'ਜਪੁ' ਦਾ ਹੈ" ਆਖਦਿਆਂ ਤੇ ਇਸ ਦਾ ਪਾਠ ਦੁਹਰਾਉਂਦਿਆਂ, ਅਗੇਰੇ ਲਿਖਿਆ ਹੈ :

ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ

ਆਗੈ 'ਜਪੁ' ਚਲਿਆ.......।[1]

ਸੋ ਸਪਸ਼ਟ ਹੈ ਕਿ ਇਹ 'ਮੂਲ-ਮੰਤਰ' ਜਪੁ ਜੀ ਦਾ ਮੰਗਲਾਚਰਣ ਹੈ।

## ੪

ਪਰ ਇਹ ਵਾਕ ਮੰਗਲਾਚਰਣ ਹੋਣ ਤੋਂ ਛੁਟ, "ਇਸ ਬਾਣੀ ਦਵਾਰਾ ਸਮਗ੍ਰ ਗੁਰਬਾਣੀ ਦਾ ਮੂਲ ਭੀ ਹੈ।"[2] ਅਸਲ ਵਿੱਚ ਇਹ ਉਹ ਕੇਂਦਰੀ ਧੁਰਾ ਹੈ, ਜਿਸ ਦੁਆਲੇ ਸਮੂਹ ਗੁਰਬਾਣੀ ਦਾ ਮੁਖ ਵਿਸ਼ਾ ਘੁੰਮਦਾ ਪ੍ਰਤੀਤ ਹੁੰਦਾ ਹੈ। ਗੁਰੂ-ਬਾਬੇ ਨੇ ਇਸ ਵਿੱਚ ਪ੍ਰਭੂ ਦੇ ਨਿਰਗੁਣ ਤੇ ਸਰਗੁਣ ਸਰੂਪ ਨੂੰ ਨਿਰੂਪਿਆ ਹੋਇਆ ਹੈ ਅਤੇ ਉਸ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਰਾਹੀਂ ਹੁੰਦੀ ਦੱਸੀ ਹੈ। ਬਾਕੀ ਸਾਰੀ ਬਾਣੀ ਵੀ ਤਾਂ ਇਸੇ ਦਰਸ਼ਨ ਉਤੇ ਆਧਾਰਤ ਜਾਪਦੀ ਹੈ।

ਸਿੱਖ-ਸਿਧਾਂਤ ਦੇ ਸਾਰੇ ਪੱਖਾਂ ਦੀ ਸਾਰ-ਰੂਪ ਵਿੱਚ ਸੂਚਨਾ ਵੀ ਇਸੇ ਵਿੱਚ ਅੰਕਿਤ ਹੈ। ਇਸ ਦਾ ਪਹਿਲਾ ਸ਼ਬਦ, '੧ਓ', ਵਾਹਿਗੁਰੂ ਦੇ ਨਿਰਗੁਣ ਸਰੂਪ, ਦੂਜਾ ਤੇ ਤੀਜਾ ਉਸ ਦੇ ਸਰਗੁਣ ਸਰੂਪ, ਚੌਥਾ ਤੇ ਪੰਜਵਾਂ ਉਸ ਦੀ ਅਨੂਪਮਤਾ, ਛੇਵਾਂ ਤੇ ਸੱਤਵਾਂ ਉਸ ਦੀ ਅਕਾਲਤਾ ਤੇ ਸਦੀਵਤਾ, ਅੱਠਵਾਂ ਉਸ ਦੀ ਸ੍ਵੈ-ਪ੍ਰਕਾਸ਼ਮਾਨਤਾ ਅਤੇ ਅੰਤਲਾ ਸਤਿਗੁਰੂ ਦੀ ਲੋੜ ਤੇ ਮਹੱਤਾ ਨੂੰ ਦਰਸਾਉਂਦਾ ਹੈ। ਜੇ ਇਹ ਕਹੀਏ ਕਿ '੧ਓ' ਵਿੱਚ 'ਮੂਲ-ਮੰਤਰ' ਦੀ, 'ਮੂਲ-ਮੰਤਰ' ਵਿੱਚ ਜਪੁ ਜੀ' ਦੀ ਤੇ 'ਜਪੁ ਜੀ' ਵਿੱਚ ਸਾਰੇ 'ਗੁਰੂ ਗ੍ਰੰਥ ਸਾਹਿਬ' ਦੀ ਸਿੱਖਿਆ ਤੇ ਸਿਧਾਂਤ ਦਾ ਤੱਤ-ਨਿਚੋੜ ਸੰਚਿਤ ਹੈ, ਤਾਂ ਇਹ ਕੋਈ ਗ਼ਲਤੀ ਜਾਂ ਅਤਿਕਥਨੀ ਨਹੀਂ ਹੋਵੇਗੀ।

---

1. ਸ਼ਿਭੂ ਨਾਥ, ਪੰਡਿਤ, 'ਅਨੂਪ ਮੰਤ੍ਰ ਅਰੁ ਗੋਸਟਿ ਗੁਰੂ ਬਾਬੇ ਨਾਨਕ ਜੀ ਕੀ', ਮਿਤੀ ੧੭੫੮ ਬਿ:, (੧੭੦੧ ਈ.), ਪੰਨੇ ੧੪ ਅਤੇ ੧੬

2. ਬਾਵਾ ਜੀਵਨ ਸਿੰਘ ਲਿਖਦੇ ਹਨ : Mool MantraùBasic Hymn, because it is the foundation of the doctrine of the Sikh faith. t/y' L Jiwan Singh, Lt. Col. Bawa, Japjee Sahib, Calcutta 1935, p. 1 (f.n.)

## ੫

ਇਹ ਮਹਾਂ-ਵਾਕ ਗੁਰੂ-ਬਾਬੇ ਦੇ ਅਨੁਭਵ ਤੇ ਗਿਆਨ ਦੀ ਵਿਸ਼ਾਲਤਾ ਦੀ ਸਾਖ ਵੀ ਭਰਦਾ ਹੈ। ਦੁਨੀਆਂ ਦਾ ਸ਼ਾਇਦ ਹੀ ਕੋਈ ਵੱਡਾ ਧਰਮ ਅਜਿਹਾ ਹੋਵੇ, ਜਿਸ ਦੀ ਮੂਲ ਫ਼ਲਾਸਫ਼ੀ ਤੇ ਮੁੱਢਲੇ ਸਿਧਾਂਤਾਂ ਦੀ ਕੋਈ ਸੋਅ ਇਸ ਦੇ ਇਨ੍ਹਾਂ ਗੇਣਵੇਂ ਲਫ਼ਜ਼ਾਂ ਵਿਚੋਂ ਵਿੱਦਤ ਨਾ ਹੋਵੇ।

ਇਹ ਤਾਂ ਉਨ੍ਹਾਂ ਦੀ ਬੋਲੀ ਤੇ ਸ਼ੈਲੀ ਦੀ ਨਿਪੁੰਨਤਾ ਦਾ ਵੀ ਲਖਾਇਕ ਹੈ। ਉਨ੍ਹਾਂ ਦੇ ਲਿਖਣ-ਢੰਗ ਦੇ ਸੰਜਮ ਤੇ ਸਪਸ਼ਟਤਾ ਦੀ ਵੀ ਸਭ ਤੋਂ ਵਧੀਆ ਵੰਨਗੀ ਇਹੋ ਮੰਨਿਆ ਗਿਆ ਹੈ।[1] ਆਰਚਰ ਅਨੁਸਾਰ : The bare recitation is impressive......The interpretation of these simple words might vary, but never be at full variance from truth. ਅਰਥਾਤ : "ਇਸ ਦਾ ਤਾਂ ਕੇਵਲ ਪਾਠ ਹੀ ਪ੍ਰਭਾਵਸ਼ਾਲੀ ਹੈ...ਇਸ ਦੇ ਇਨ੍ਹਾਂ ਸਾਦ-ਮੁਰਾਦੇ ਸ਼ਬਦਾਂ ਦੀ ਵਿਆਖਿਆ ਵਿੱਚ ਤਾਂ ਵਿਚਾਰ-ਵਿਖੇਵਾਂ ਹੋ ਸਕਦਾ ਹੈ, ਪਰ ਇਨ੍ਹਾਂ ਵਿਚ ਅੰਕਿਤ 'ਸੱਚਾਈ' ਨਾਲ ਕਦੇ ਵੀ ਕੋਈ ਸੰਪੂਰਨ ਮਤ-ਭੇਦ ਨਹੀਂ ਹੋ ਸਕਦਾ"।[2]

---

1. ਮੈਕਲੌਡ ਅਨੁਸਾਰ ਵੀ At no point is Guru Nanak's quality of terseness better illustrated than in the Mul Mantra, the basic theological statement with which the Adi Granth opens. t/y' L Mcleod, W. H, Guru Nanak and Sikh Religion, Oxford 1968, p. 163
2. ਵੇਖੋ ਵੇਖੋ : Archer, Prof. J.C., The Sikhs in relataition to Hindus, Moslems, Christians and Ahmadiyyas, Princeton 1946, pp. 112-113.

# ੨. ਪਾਠ, ਭਾਵ, ਅਰਥ

## ਰੱਬ ਦਾ ਸਰੂਪ

**ਮਹਾਂ ਵਾਕ :**

ੴ[੧] ਸਤਿਨਾਮੁ[੨], ਕਰਤਾ ਪੁਰਖੁ[੩], ਨਿਰਭਉ[੪]
ਨਿਰਵੈਰੁ[੫], ਅਕਾਲ ਮੂਰਤਿ[੬], ਅਜੂਨੀ[੭], ਸੈਭੰ[੮]
ਗੁਰ ਪ੍ਰਸਾਦਿ[੯] ।।

**ਸਮੁੱਚਾ ਭਾਵ :**

ਰੱਬ ਕੇਵਲ ਇਕ ਹੈ, ਸ੍ਵੈ-ਪ੍ਰਕਾਸ਼ਮਾਨ ਤੇ ਸਰਬ-ਵਿਆਪਕ ਹੈ, ਉਸ ਦਾ ਅਦੁੱਤੀ ਸਰੂਪ ਬੋਲੀ ਰਾਹੀਂ ਇਉਂ ਬਿਆਨਿਆ ਜਾ ਸਕਦਾ ਹੈ। ਅਜਿਹੇ ਸਰੂਪ ਵਾਲਾ ਰੱਬ ਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਦ-ਅਰਥ :**

੧. ਇਕ ਓਅੰਕਾਰ, ਅਰਥਾਤ : ਰੱਬ ਕੇਵਲ ਇਕ ਹੈ ਜੋ ਸਦਾ ਤੇ ਇਕ-ਰਸ ਵਿਆਪਕ ਹੈ। (ਵੇਖੋ : 'ਏਕਮ ਏਕੰਕਾਰੁ ਨਿਰਾਲਾ' ਰਾਗੁ ਬਿਲਾਵਲੁ, ਪੰ. ੮੩੮)।

੨. ਉਸ ਦਾ ਨਾਂ 'ਸਤਿ' (ਸੱਚ : ਸਦੀਵੀ ਹੋਂਦ ਵਾਲਾ; ਅਬਿਨਾਸ਼ੀ, ਸਦਾ ਥਿਰ ਰਹਿਣ ਵਾਲਾ) ਹੈ। (ਵੇਖੋ : 'ਸਤਿਨਾਮੁ ਤੇਰਾ ਪਰਾ ਪੂਰਬਲਾ' ਰਾਗੁ ਮਾਰੂ, ਪੰ. ੧੦੮੩)।

੩. ਰਚਨਹਾਰ ਪੁਰਸ਼ (ਹਸਤੀ); ਭਾਵ ਉਹ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਉਸ ਵਿੱਚ ਇਕ ਸਜੀਵ ਤੇ ਸਮਰੱਥ ਹਸਤੀ ਵਜੋਂ ਰਮ ਵੀ ਰਿਹਾ ਹੈ।

੪. ਭੈ-ਰਹਿਤ, ਨਿੱਡਰ; ਭਾਵ ਉਸ ਨੂੰ ਕਿਸੇ ਦਾ ਡਰ ਨਹੀਂ।

੫. ਵੈਰ-ਰਹਿਤ; ਭਾਵ ਉਸ ਦਾ ਕਿਸੇ ਨਾਲ ਕੋਈ ਵੈਰ ਨਹੀਂ।

੬. ਉਸ ਦਾ ਸਰੂਪ ਤੇ ਵਜੂਦ ਕਾਲ-ਰਹਿਤ (ਨਾਸ-ਰਹਿਤ, ਸਮੇਂ ਦੀ ਹੱਦੋਂ ਪਰੇ) ਹੈ; ਭਾਵ ਉਹ ਇਕ ਅਮਰ ਤੇ ਸਦਾ ਇਕਸਾਰ ਹਸਤੀ ਹੈ।

੭. ਉਹ ਜੂਨਾਂ ਦੇ ਗੇੜ ਵਿੱਚ ਨਹੀਂ ਪੈਂਦਾ; ਜੰਮਣ-ਮਰਨ ਵਿੱਚ ਨਹੀਂ ਆਉਂਦਾ।

੮. ਸ੍ਵੈ-ਪ੍ਰਕਾਸ਼ਵਾਨ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੀ ਹੋਇਆ ਹੈ; ਭਾਵ ਉਹ ਆਪਣੇ ਆਪ ਤੋਂ ਆਪ ਪ੍ਰਕਾਸ਼-ਸਰੂਪ ਹੈ।

੯. (ਉਪਰੋਕਤ ਗੁਣਾਂ ਦਾ ਧਾਰਨੀ ਰੱਬ) ਗੁਰੂ ਦੀ ਕਿਰਪਾ ਦੁਆਰਾ (ਪ੍ਰਾਪਤ ਹੁੰਦਾ ਹੈ)।

❋❋❋

# ੪.

# ਜਪੁ ਜੀ

## ੧. ਜਾਣ-ਪਛਾਣ

ਇਹੁ 'ਜਪੁ' ਕਰਤੇ ਪੁਰਖ ਕਾ
ਸਚੁ ਨਾਨਕ ਕੀਆ ਬਖਾਨ

'ਜਪੁ' 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਆਦਿ ਬਾਣੀ, ਸਿੱਖੀ ਦਾ 'ਮਾਲਾ ਮੰਤ੍ਰ', ਨਿਤਨੇਮ ਦਾ ਮੁੱਢ-ਮੂਲ ਅਤੇ ਗੁਰੂ ਨਾਨਕ ਸਾਹਿਬ ਦੀ ਸਰਬੋਤਮ ਕਿਰਤ ਹੈ।

ਗੁਰੂਦੇਵ ਨੇ ਹੋਰ ਵੀ ਬਹੁਤ ਕੁਝ ਰਚਿਆ ਤੇ ਬਖ਼ਸ਼ਿਆ ਹੈ ਜੋ ਹਰ ਪੱਖੋਂ ਮਹਾਨ ਤੇ ਕਲਿਆਨਕਾਰੀ ਹੈ ਪਰ ਉਸ ਸਭ ਕੁਝ ਵਿੱਚੋਂ ਜੋ ਮਾਣ ਤੇ ਮਹੱਤਾ, ਮਾਨਤਾ ਤੇ ਗੌਰਵਤਾ, ਪ੍ਰਸਿੱਧੀ ਤੇ ਪ੍ਰਵਾਨਗੀ 'ਜਪੁ' ਨੂੰ ਪ੍ਰਾਪਤ ਹੈ, ਉਹ ਅਦੁੱਤੀ ਤੇ ਨਿਵੇਕਲੀ ਹੈ। ਇਸ ਨੂੰ ਜਾਣਨ, ਮਾਣਨ, ਪਰਖਣ ਜਾਂ ਵਿਆਖਣ ਵਾਲੇ ਸਭ ਵਿਦਵਾਨਾਂ ਤੇ ਵਿਚਾਰਵਾਨਾਂ ਨੇ ਇਸ ਦੀ ਅਜਿਹੀ ਵਡਿਆਈ ਤੇ ਵਿਲੱਖਣਤਾ ਨੂੰ ਸਵੀਕਾਰ ਕੀਤਾ ਹੈ। ਜੇ ਪ੍ਰਸਿੱਧ ਭਾਰਤੀ ਵਿਚਾਰਵਾਨ, ਰਾਧਾ ਕ੍ਰਿਸ਼ਨਨ, ਨੇ ਇਸ ਨੂੰ ਉਨ੍ਹਾਂ ਦੀ "ਸਭ ਤੋਂ ਮਸ਼ਹੂਰ ਤੇ ਮਕਬੂਲ ਰਚਨਾ"[1] ਮੰਨਿਆ ਹੈ; ਤਾਂ ਉੱਘੇ ਬਿਦੇਸੀ ਵਿਦਵਾਨ, ਗਰੀਨਲੀਜ਼, ਨੇ ਇਸ ਨੂੰ ਉਨ੍ਹਾਂ ਦੀ "ਸਭ ਤੋਂ ਪਿਆਰੀ ਤੇ ਸਤਿਕਾਰੀ ਜਾਣ ਵਾਲੀ ਕਿਰਤ"[2] ਸਮਝਿਆ ਹੈ।

'ਜਪੁ', ਨਿਸਚੇ ਹੀ, ਗੁਰੂਦੇਵ ਦੀ ਸਭ ਤੋਂ ਵਿਸ਼ੇਸ਼ ਤੇ ਅਨੂਪਮ ਦੇਣ ਹੈ; ਸਭ ਤੋਂ ਅਹਿਮ ਤੇ ਸਿਰਕੱਢ ਰਚਨਾ ਹੈ; ਸਭ ਤੋਂ ਅਨੂਠੀ ਤੇ ਅਮੋਲਕ ਦਾਤ ਹੈ; ਸਭ ਤੋਂ ਵਧ ਉਤਸ਼ਾਹ-ਜਨਕ ਤੇ ਜੀਵਨ-ਉਸਾਰੂ ਗੀਤ ਹੈ। ਮੁਨਸ਼ੀ ਜੀ ਅਨੁਸਾਰ ਵੀ –

Of all his works, Japji has been the most popular and the

---

1. "His best known work is Jap Sahib or Japji, the morning prayer."Radhakrishnan, Dr. S. in his Introduction to the Selections from the Sacred Writings of the Sikhs, London-1960, p. 19.
2. "The most loved of all the Guru's hymns...."Greenless, Duncan, The Gospel of the Guru Granth Sahib, Madras 1952, p. xiii.

most inspiring. It has been a source of strength to the various Gurus and to millions of their followers.[1]

" 'ਜਪੁ' ਜੀ ਗੁਰੂਦੇਵ ਦੀ ਸਮੂਹ ਰਚਨਾ ਵਿੱਚੋਂ, ਸਭ ਤੋਂ ਵਧ ਪ੍ਰੀਯ ਤੇ ਪ੍ਰੇਰਨਾ-ਜਨਕ ਹੈ। ਇਹ ਮਗਰਲੇ ਗੁਰੂਆਂ ਤੇ ਉਨ੍ਹਾਂ ਦੇ ਲੱਖਾਂ ਨਾਮ-ਲੇਵਿਆਂ ਲਈ ਸ਼ਕਤੀ ਦਾ ਸੋਮਾ ਬਣੀ ਰਹੀ ਹੈ।"[1] ਇਹ ਤਾਂ ਉਨ੍ਹਾਂ ਦੀ ਵਿਚਾਰ-ਧਾਰਾ ਦੀ ਕੁੰਜੀ ਅਤੇ ਉਨ੍ਹਾਂ ਦੀ ਕਲਾ-ਕੁਸ਼ਲਤਾ ਦਾ ਸ੍ਰੇਸ਼ਟ ਨਮੂਨਾ ਹੈ। ਇਸ ਦੇ ਵਿਸ਼ੇ ਦੀ ਮਹਾਨਤਾ ਤੇ ਸਦੀਵਤਾ; ਇਸ ਦੀ ਪਕੜ ਦੀ ਵਿਸ਼ਾਲਤਾ ਤੇ ਸਾਂਝੀਵਾਲਤਾ; ਇਸ ਦੇ ਰੂਪ ਦੀ ਵਿਲੱਖਣਤਾ ਤੇ ਕਲਾ-ਨਿਪੁੰਨਤਾ; ਇਸ ਦੀ ਬੋਲੀ ਦੀ ਆਭਾ ਤੇ ਸਮਰੱਥਾ; ਇਸ ਦੇ ਬਿਆਨ ਦੀ ਸਰਲਤਾ ਤੇ ਸਾਰਥਿਕਤਾ ਨੇ ਇਸ ਨੂੰ, ਨਿਰਸੰਦੇਹ, ਇਕ ਅਮਰ ਸ਼ਾਹਕਾਰ ਬਣਾ ਦਿੱਤਾ ਹੈ ਇਕ ਅਜਿਹਾ ਸ਼ਾਹਕਾਰ ਜਿਸ ਦੀ ਰਚਨਾ ਨੇ, ਪੂਰਨ ਸਿੰਘ ਦੇ ਸ਼ਬਦਾਂ ਵਿੱਚ :

> His one song, Japji, marks him a creator whose genius puts its seal on the ages.[2]

"ਉਨ੍ਹਾਂ ਨੂੰ ਇਕ ਅਜਿਹਾ 'ਰਚਨਾਹਾਰ' ਸਿੱਧ ਕਰ ਦਿੱਤਾ ਹੈ, ਜਿਸ ਦੀ ਪ੍ਰਤਿਭਾ ਆਪਣੀ ਮੁਹਰ-ਛਾਪ ਜੁਗਾਂ-ਜੁਗਾਂਤਰਾਂ ਉਤੇ ਲਾ ਜਾਂਦੀ ਹੈ।"

ਇਹ ਸ਼ਾਹਕਾਰ ਉਨ੍ਹਾਂ ਦੇ ਧਾਰਮਕ ਤੇ ਅਧਿਆਤਮਕ, ਸਦਾਚਾਰਕ ਤੇ ਸਮਾਜਕ, ਦਾਰਸ਼ਨਕ ਤੇ ਸਭਿਆਚਾਰਕ ਵਿਚਾਰਾਂ, ਭਾਵਾਂ ਤੇ ਅਨੁਭਵਾਂ ਦਾ ਨਿਚੋੜ ਹੈ; ਉਨ੍ਹਾਂ ਦੇ ਚਲਾਏ ਧਰਮ ਦੇ ਨੇਮਾਂ ਤੇ ਮੂਲ-ਸਿਧਾਂਤਾਂ ਦਾ ਸਾਰ ਹੈ। ਆਚਰਚ ਅਨੁਸਾਰ ਇਸ ਵਿੱਚ "ਉਨ੍ਹਾਂ ਦੇ ਸੰਦੇਸ਼ ਦੇ ਬੁਨਿਆਦੀ ਤੱਤ ਸੁਰੱਖਿਅਤ ਹਨ।"[3] ਗਰੀਨਲੀਜ਼ ਨੇ ਵੀ ਇਸੇ ਵਿਚਾਰ ਦੀ ਹਾਮੀ ਭਰਦਿਆਂ ਲਿਖਿਆ ਹੈ ਕਿ ਇਸ ਵਿਚ "ਗੁਰੂਦੇਵ ਦੀ ਸਮੁੱਚੀ ਸਿੱਖਿਆ ਦਾ ਤੱਤ-ਸਾਰ ਸੰਚਿਤ ਹੈ"[4]

> This hymn contains the essence of the whole teaching of the Guru.[4]

ਸ਼ੇਸ਼ਾਦਰੀ ਵੀ ਇਸੇ ਵਿਚਾਰ ਨਾਲ ਸਹਿਮਤ ਹਨ ਅਤੇ ਮੰਨਦੇ ਹਨ ਕਿ " 'ਜਪੁ ਜੀ' ਗੁਰੂ ਨਾਨਕ ਸਾਹਿਬ ਦੀ ਸਿੱਖਿਆ ਦਾ ਖੁਲਾਸਾ ਜਾਂ ਸਾਰਾਂਸ਼ ਹੈ" :

---

1. Munshi, K. M., Dr., in his Appreciation of The Japji by Justice Harnam Singh, New Delhi 1957, p. iv.
2. Puran Singh. Prof., The Book of the Ten Masters, London 1926, p. 135.
3. Archer, J.C., The Sikhs, Princeton 1946, p. 108.
4. Greenlees, Gospel of Guru Granth Sahib, op. cit., p. 218.

The Japuji presents a gist of the Guru's teachings.[1]

ਜਿਥੋਂ ਤਕ ਸਿੱਖ ਵਿਦਵਾਨਾਂ ਦਾ ਸੰਬੰਧ ਹੈ, ਉਨ੍ਹਾਂ ਦਾ ਤਾਂ ਇਹ ਇਕ ਪਰਪੱਕ ਨਿਸਚਾ ਹੈ।

ਜੇ ਕਦੇ ਕਿਸੇ ਧਰਮ ਦੇ ਸੰਚਾਲਕ ਨੇ ਆਪਣੀ ਸਮੁੱਚੀ ਸਿੱਖਿਆ ਤੇ ਸਿਧਾਂਤ ਨੂੰ ਗਾਗਰ-ਵਿੱਚ-ਸਾਗਰ ਸਮਾਨ ਇਉਂ ਕਿਸੇ ਇੱਕੋ ਸੰਖਿਪਤ ਤੇ ਸਾਰ-ਗਰਭਿਤ ਕਾਵਿ-ਰਚਨਾ ਵਿੱਚ ਆਪੇ ਕਾਨੀ ਬੰਦ ਕਰ ਵਿਖਾਇਆ ਹੈ ਤਾਂ ਉਸ ਮਾਣ ਦੇ ਹੱਕਦਾਰ ਸਿੱਖੀ ਦੇ ਸੰਚਾਲਕ, ਗੁਰੂ ਨਾਨਕ ਅਤੇ ਉਨ੍ਹਾਂ ਦੀ ਇਹ ਮਹਾਨ ਕਿਰਤ "ਜਪੁ" ਹੀ ਹੈ। ਸਟਰੂਪ ਦਾ ਇਹ ਵਿਚਾਰ ਉਨ੍ਹਾਂ ਦੀ ਅਜਿਹੀ ਮਹਾਨਤਾ ਤੇ ਵਿਲੱਖਣਤਾ ਦੀ ਹੀ ਸਾਖ ਭਰਦਾ ਹੈ :

> In this respect, he is distinctive. The other founders of religions originating in India, Mahavira and the Budha, so far as is known, did not write any part of the sacred scriptures of their faiths.[2]

ਅਰਥਾਤ : "ਇਸ ਗੱਲੋਂ ਉਹ ਵਿਸ਼ੇਸ਼ ਤੇ ਵਿਲੱਖਣ ਹਨ। ਹਿੰਦੁਸਤਾਨ ਵਿੱਚੋਂ ਉਗਮੇ ਹੋਰ ਧਰਮਾਂ ਦੇ ਸੰਚਾਲਕਾਂ, ਮਹਾਤਮਾ ਮਹਾਵੀਰ ਤੇ ਮਹਾਤਮਾ ਬੁੱਧ, ਨੇ (ਜਿਥੋਂ ਤੱਕ ਪਤਾ ਲੱਗ ਸਕਿਆ ਹੈ) ਆਪੋ ਆਪਣੇ ਧਰਮਾਂ ਦੇ ਪਵਿੱਤਰ ਗਰੰਥਾਂ ਦਾ ਕੋਈ ਵੀ ਹਿੱਸਾ ਨਹੀਂ ਲਿਖਿਆ"। ਮੈਕਾਲਿਫ਼ ਦਾ ਅੱਗੇ-ਲਿਖਿਆ ਕਥਨ ਵੀ ਇਸੇ ਵਿਸ਼ੇਸ਼ਤਾ ਤੇ ਵਿਲੱਖਣਤਾ ਦੀ ਪੁਸ਼ਟੀ ਕਰਦਾ ਹੈ : The Sikh Religion differs as regards the authenticity of its dogmas from most other theological systems. Many of the great teachers the world has known, have not left a line of their composition and we only know what they taught through tradition or second-hand information. But the compositions of the Sikh Gurus are preserved and we know at first-hand what they taught[3]

ਇਸੇ 'ਜਪੁ' ਦੀਆਂ ਹੀ ਕੇਵਲ ੩੮੩ ਤੁੱਕਾਂ ਵਿੱਚ ਸਿੱਖੀ ਦਾ ਉਦੇਸ਼ ਤੇ ਸੰਦੇਸ਼, ਸਿੱਖਿਆ ਤੇ ਸਿਧਾਂਤ, ਆਪਣੇ ਸੰਪੂਰਨ ਤੇ ਸਰਬ-ਪੱਖੀ ਰੂਪ ਵਿੱਚ, ਉਨ੍ਹਾਂ ਦੇ ਆਪਣੇ ਹੱਥੀਂ ਲਿੱਪੀ-ਬਧ ਹੈ ਅਤੇ ਇਉਂ ਪੇਨ ਦੇ ਸ਼ਬਦਾਂ ਵਿਚ, ਸਿੱਖ ਧਰਮ ਦਾ "ਆਪਣੇ ਆਪ

---

1. Seshadri, K., Japji and Universal Mysticism, Madras 1969, p. 3.
2. Stroup, Herbert, Four Religions of Asia, New York 1968, p. 191.
3. Macauliffe, M.A., from A Lecture delivered at Amritsar in 1899.

ਵਿੱਚ, ਇਕ ਸੰਪੂਰਨ ਭਾਸ਼ ਜਾਂ ਵਿਆਖਿਆ ਹੈ":

The Japji is in itself, a complete exposition of the Sikh faith.[1]

ਨਾਲੇ ਇਹ ਤਾਂ ਇਕ ਅਜਿਹੀ ਆਦਰਸ਼ਕ ਕਿਰਤ ਹੈ, ਜਿਸ ਦੇ ਗੇਣਵੇਂ ੨੦੯੦ ਲਫ਼ਜ਼ਾਂ ਵਿੱਚੋਂ ਉਸ ਦੇ ਅਮਰ ਕਰਤਾ ਦੀ ਮਹਾਨ ਸ਼ਖ਼ਸੀਅਤ ਅਤੇ ਮਨੋਹਰ ਸਿੱਖਿਆ ਨੂੰ ਸਹਿਜੇ ਹੀ ਜਾਣਿਆ ਤੇ ਪਛਾਣਿਆ ਜਾ ਸਕਦਾ ਹੈ। ਇਹ ਜੋ ਉਨ੍ਹਾਂ ਦੀ ਚੌਥੀ ਜੋਤ, ਗੁਰੂ ਰਾਮਦਾਸ ਜੀ (੧੫੩੪-੧੫੮੧), ਨੇ ਫੁਰਮਾਇਆ ਹੈ :

ਬਾਣੀ ਗੁਰੂ ਗੁਰੂ ਹੈ ਬਾਣੀ......[2]

ਇਸ ਦੀ ਵਿਆਪਕ ਸੱਚਾਈ ਤੋਂ ਉਨ੍ਹਾਂ ਦਾ ਕੋਈ ਵੀ ਸਿਦਕੀ ਸਿੱਖ ਨਾਬਰ ਨਹੀਂ। ਇਸ ਦੀ ਜੋ ਪ੍ਰੋੜ੍ਹਤਾ ਖ਼ੁਦ 'ਜਪੁ' ਵਿੱਚੋਂ ਮਿਲਦੀ ਹੈ, ਉਹ ਆਪਣੀ ਮਿਸਾਲ ਆਪ ਹੈ। ਆਰਚਰ ਦਾ ਇਹ ਕਥਨ ਇਸੇ ਗੱਲ ਦੀ ਗਵਾਹੀ ਦੇਂਦਾ ਹੈ :

Nanak, both the factual and the formless, lives mostly in his message which the Sikhs have dutifully and fondly cherished; and the fundamental substance of his message has been preserved in a book of psalms, the Japji or Japji Sahib.[3]

ਅਰਥਾਤ : "ਵਾਸਤਵਿਕ ਤੇ ਨਿਰਾਕਾਰ ਨਾਨਕ ਜੀ, ਵਧੇਰੇ ਤਾਂ, ਆਪਣੇ ਉਸ ਸੰਦੇਸ਼ ਵਿੱਚ ਜੀਵਤ ਹਨ ਜੋ ਉਨ੍ਹਾਂ ਦੇ ਸਿੱਖਾਂ ਨੇ ਬੜੇ ਸ਼ੌਕ ਤੇ ਸਿਦਕ ਨਾਲ ਸੰਭਾਲਿਆ ਹੋਇਆ ਹੈ ਅਤੇ ਜਿਸ ਦਾ ਬੁਨਿਆਦੀ ਤੱਤ ਧਾਰਮਕ ਗੀਤਾਂ ਦੀ ਇਕ ਪੁਸਤਕ, 'ਜਪੁ' ਜਾਂ 'ਜਪੁ ਜੀ ਸਾਹਿਬ', ਵਿੱਚ ਸੁਰੱਖਿਅਤ ਹੈ।" ਇਸੇ ਲਈ ਜੇ ਮਾਣ ਨਾਲ ਇਹ ਕਹਿ ਦਈਏ ਕਿ 'ਜਪੁ' ਹੀ 'ਗੁਰੂ ਨਾਨਕ' ਅਤੇ 'ਗੁਰੂ ਨਾਨਕ' ਹੀ 'ਜਪੁ' ਹਨ ਤਾਂ ਇਹ ਕੋਈ ਭੁੱਲ, ਕੁਫ਼ਰ ਜਾਂ ਅਤਿ-ਕਥਨੀ ਨਹੀਂ ਹੋਵੇਗੀ। ਪੂਰਨ ਸਿੰਘ ਜੀ ਨੇ ਠੀਕ ਹੀ ਆਖਿਆ ਸੀ :

It is wonderful that Guru Nanak resumes his personality in this one hymn of his. We meet the Master in its sound.[4]

---

1. Payne, C.H., A Short History of the Sikhs. London - 1915, p. 29.
2. 'ਸ੍ਰੀ ਗੁਰੂ ਗ੍ਰੰਥ ਸਾਹਿਬ', ਰਾਗੁ ਨਟ ਮਹਲਾ ੪, ਪੰ. ੯੮੨.
3. Archer, The Sikhs, op. cit., p. 108.
4. Puran Singh, Prof, The Japji of Guru Nanak and Internationalism and the Sikhs, Madras 1927, p. 7; The Spirit-Born People, London-1927, 2nd reprint, Patiala 1970, p. 89

ਕਿ "ਇਹ ਕਿੰਨੀ ਅਸਚਰਜ ਤੇ ਅਦਭੁਤ ਗੱਲ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੇ ਇਸ ਅਗੰਮੀ ਗੀਤ ਵਿੱਚ ਆਪਣਾ ਆਪਾ ਭਰ ਕੇ ਆਪਣੀ ਮੁਬਾਰਕ ਜ਼ਾਤ ਨੂੰ ਸੁਰਜੀਤ ਰੱਖਿਆ ਹੈ ! ਸਾਨੂੰ ਤਾਂ ਇਸ ਦੀ ਆਵਾਜ਼ ਵਿੱਚੋਂ ਨਿੱਤ ਉਨ੍ਹਾਂ ਦੇ ਦੀਦਾਰ ਹੁੰਦੇ ਹਨ।" 'ਜਪੁ' ਦੀ ਇਸ ਅਦੁੱਤੀ ਮਹੱਤਾ ਤੇ ਮਾਨਤਾ ਦਾ ਮੁੱਖ ਕਾਰਨ ਵੀ ਤਾਂ ਇਹੋ ਹੈ।

## ੨

ਇਹ ਅਮਰ ਕਿਰਤ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਪਹਿਲੇ ਅੱਠ ਪੰਨਿਆਂ ਵਿੱਚਾ ਅੰਕਿਤ ਹੈ ਅਤੇ ਉਸ ਲਾਸਾਨੀ ਰਾਸ਼ਟਰੀ ਧਰਮ-ਪੁਸਤਕ (national scripture) ਦੀ 'ਆਦਿ' ਅਤੇ ਸਭ ਤੋਂ ਅਹਿਮ ਤੇ ਪਵਿੱਤਰ ਬਾਣੀ ਮੰਨੀ ਗਈ ਹੈ। ਪੇਨ ਤੇ ਮੈਕਲੋਡ ਵਰਗੇ ਬਿਦੇਸੀ ਵਿਦਵਾਨ ਵੀ ਇਸ ਮਨੌਤ ਨਾਲ ਸਹਿਮਤ ਹਨ ਅਤੇ ਲਿਖਦੇ ਹਨ :

> The most sacred portion of the whole Book is the Japji, with which it opens.[2]

ਅਰਥਾਤ : "ਗੁਰੂ ਗ੍ਰੰਥ ਸਾਹਿਬ ਦਾ ਸਭ ਤੋਂ ਪਵਿੱਤਰ ਭਾਗ 'ਜਪੁ ਜੀ' ਹੈ, ਜਿਸ ਨਾਲ ਕਿ ਇਹ ਆਰੰਭ ਹੁੰਦੇ ਹਨ।" ਇਉਂ ਹੀ

> Of all Sikh scriptures, none is more important than Guru Nanak's Japji.[3]

ਅਰਥਾਤ : "ਸਭ ਸਿੱਖ ਬਾਣੀਆਂ ਵਿੱਚੋਂ ਸਭ ਤੋਂ ਮਹੱਤਵ-ਪੂਰਤ ਬਾਣੀ ਗੁਰੂ ਨਾਨਕ ਸਾਹਿਬ ਦੀ ਕਿਰਤ 'ਜਪੁ ਜੀ' ਹੈ।"

ਇਸ ਦੀ ਗੌਰਵਤਾ ਦਾ ਅਨੁਮਾਨ ਇਸ ਗੱਲੋਂ ਵੀ ਲਾਇਆ ਜਾ ਸਕਦਾ ਹੈ ਕਿ ਸਾਰਾ ਸਿੱਖ ਸੰਸਾਰ ਇਸ ਨੂੰ ਗੁਰੂ ਨਾਨਕ ਜੀ ਦੀ ਸਰਬੋਤਮ ਅਤੇ ਸਿੱਖ-ਸਾਹਿੱਤ ਦੀ ਬੁਨਿਆਦੀ ਤੇ ਸਰਬ-ਸ਼੍ਰੋਮਣੀ ਬਾਣੀ ਮੰਨਦਾ ਹੈ। ਗ਼ੈਰ-ਸਿੱਖ ਵਿਦਵਾਨ ਵੀ ਇਸ ਸਬੰਧ ਵਿੱਚ ਇਕ-ਰਾਏ ਹਨ। ਰਾਧਾ ਕ੍ਰਿਸ਼ਨਨ ਅਨੁਸਾਰ :

> It is the basic religious text of the Sikhs.

---

1. ੧੪੩੦ ਪੰਨਿਆਂ ਵਾਲੀ ਪ੍ਰਚਲਤ ਤੇ ਸਰਬ-ਪ੍ਰਵਾਨ ਛਪੀ ਹੋਈ ਬੀੜ ਦੇ।

2. Payne, History of the Sikhs, op. cit, p. 28

3. Mcleod, Dr. W. H., Guru Nanak and the Sikh Religion, Oxford....1968, p. 148.

ਅਰਥਾਤ : "ਇਹ ਸਿੱਖਾਂ ਦੀ ਮੁੱਢਲੀ ਧਰਮ-ਪੁਸਤਕ ਹੈ"[1]। ਇਸ ਦਾ ਪ੍ਰਤੱਖ ਕਾਰਨ ਇਹ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਸਿੱਖੀ ਦੇ 'ਇਸ਼ਟ' ਹਨ ਅਤੇ 'ਜਪੁ' ਉਨ੍ਹਾਂ ਦੀ ਵਿਚਾਰ-ਧਾਰਾ ਦਾ ਤੱਤ-ਸਾਰ ਹੋਣ ਕਰਕੇ, ਸਿੱਖ-ਸਿਧਾਂਤ ਦਾ ਧੁਰਾ ਹੈ। ਇਸੇ ਲਈ ਗਰੀਨਲੀਜ਼ ਦੇ ਸ਼ਬਦਾਂ ਵਿੱਚ "ਇਹਨੂੰ ਸਾਰੇ ਸਿੱਖ ਦਰਸ਼ਨ ਦਾ ਸਾਰਾਂਸ਼ ਮੰਨਿਆ ਜਾਂਦਾ ਹੈ" : It is held to give an outline of all Sikh philosophy[2].

ਇਸ ਦੇ ਮੰਗਲਾਚਰਣ ਵਜੋਂ ਅੰਕਿਤ ਮਹਾਂ-ਵਾਕ ਦੇ ਪਹਿਲੇ ਸ਼ਬਦ, '੧ਓ (ਇਕ ਓਅੰਕਾਰ), ਨੂੰ ਜਿਵੇਂ 'ਬੀਜ-ਮੰਤਰ' ਤੇ ਸਾਰੇ ਮਹਾਂ-ਵਾਕ ਦਾ 'ਨਿਚੋੜ' ਮੰਨਿਆ ਜਾਂਦਾ ਹੈ; ਇਸ ਮਹਾਂ-ਵਾਕ ਨੂੰ ਜਿਵੇਂ 'ਮੂਲ-ਮੰਤਰ' ਅਤੇ ਸੰਪੂਰਨ 'ਜਪੁ' ਦਾ 'ਤੱਤ-ਸਾਰ' ਸਮਝਿਆ ਜਾਂਦਾ ਹੈ; ਤਿਵੇਂ ਹੀ 'ਜਪੁ' ਨੂੰ ਸਮੁੱਚੇ 'ਗੁਰੂ ਗ੍ਰੰਥ ਸਾਹਿਬ' ਦਾ 'ਖ਼ੁਲਾਸਾ' ਜਾਂ 'ਸਾਰਾਂਸ਼' ਪ੍ਰਵਾਨਿਆ ਗਿਆ ਹੈ। ਇਸ ਦੇ ਵਿਚਾਰਾਤਮਕ ਤੇ ਕਲਾਤਮਕ ਗੁਣਾਂ ਨੂੰ ਮੁੱਖ ਰੱਖਦਿਆਂ, ਇਸ ਨੂੰ ਸਮੁੱਚੀ ਬਾਣੀ ਦਾ 'ਸਰੋਤ' ਤੇ 'ਸਿਰਮੋਰ' ਵੀ ਮੰਨਿਆ ਗਿਆ ਹੈ। ਇਥੋਂ ਤਕ ਕਿ ਕੇਵਲ ਗੁਰੂ ਨਾਨਕ ਸਾਹਿਬ ਦੀ ਹੀ ਨਹੀਂ, 'ਗੁਰੂ ਗ੍ਰੰਥ ਸਾਹਿਬ' ਦੀ ਸਮੁੱਚੀ ਬਾਣੀ ਵੀ ਇਸੇ ਦਾ ਸਵਿਸਥਾਰ ਨਿਰੂਪਣ ਤੇ ਵਿਚਾਰਾਤਮਕ ਵਿਆਖਿਆ ਮੰਨੀ ਗਈ ਹੈ। ਆਰਚਰ ਅਨੁਸਾਰ ਤਾਂ "ਬਾਕੀ ਸਾਰੀ ਬੀੜ ਦੀ ਤਿਆਰੀ ਲਈ ਪ੍ਰੇਰਨਾ ਦਾ ਸੋਮਾ ਵੀ ਤਾਂ ਇਹੋ ਸੀ"

> have considered the Japji and epitome, as it was indeed the inspiration of the larger Granth.[3]

ਇਸੇ ਦੀ ਵਿਚਾਰ-ਧਾਰਾ ਤੇ ਕਲਾ-ਕੁਸ਼ਲਤਾ ਸਮੁੱਚੀ ਬਾਣੀ ਦੀ ਕੇਵਲ ਚੂਲ ਹੀ ਨਹੀਂ, ਉਸ ਦੇ 'ਆਦਰਸ਼' ਤੇ ਮਾਡਲ ਵਜੋਂ ਵੀ ਸਲਾਹੀ ਤੇ ਅਪਣਾਈ ਗਈ ਹੈ। ਪੂਰਨ ਸਿੰਘ ਵਰਗੇ ਕਈ ਸਿੱਖ ਵਿਦਵਾਨ ਤਾਂ ਇਸ ਨੂੰ ਸੂਤਰ-ਰੂਪ ਵਿੱਚ ਸਿੱਖ-ਦਰਸ਼ਨ ਅਤੇ ਗੁਰੂ 'ਗ੍ਰੰਥ ਸਾਹਿਬ' ਦੀ 'ਟੇਕ' ਜਾਂ 'ਬੀਜ-ਰੂਪ' ਮੰਨਦੇ ਹਨ। ਜਿਵੇਂ

> The hymn Japji is the burden of the whole Guru Granth.[4]

ਅਤੇ ਕਈ ਇਸ ਨੂੰ "ਗੁਰੂ ਨਾਨਕ ਸੂਤਰ" ਆਖ ਕੇ 'ਗੁਰੂ ਗ੍ਰੰਥ ਸਾਹਿਬ' ਨੂੰ ਇਸ ਦਾ 'ਭਾਸ਼' ਸਮਝਦੇ ਹਨ।[5] ਪ੍ਰਿੰਸੀਪਲ ਤੇਜਾ ਸਿੰਘ ਅਨੁਸਾਰ ਇਹ

> .....a poetical disseration on the fundamental principles of Sikhs thought.[5]

---

1. Radhakrishnan. Dr., S. in his Introduction to The Japji : Translated into English and Explained by Mr. Justice Harnam Singh, New Delhi 1957, p. xi.
2. Greenlees, Gospel of Granth Sahib, op. cit, p. xiii.
3. Archer, The Sikhs.....,op. cit., p. 108.
4. Puran Singh, Book of the Ten Masters, op. cit., p. 132.
5. ਪਦਮ, ਪਿਆਰਾ ਸਿੰਘ, 'ਸੋਲਾਂ ਕਲਾਂ', ਲੁਧਿਆਣਾ ੧੯੫੨, ਪੰ. ੧੧੩.

"ਸਿੱਖ ਵਿਚਾਰ-ਧਾਰਾ ਦੇ ਬੁਨਿਆਦੀ ਸਿਧਾਂਤਾਂ ਬਾਰੇ ਇਕ ਕਾਵਿ-ਨਿਬੰਧ ਹੈ"[1]। ਪ੍ਰਿ: ਗੁਰਮੁਖ ਨਿਹਾਲ ਸਿੰਘ ਦਾ ਵਿਚਾਰ ਹੈ ਕਿ "ਜਿਵੇਂ ਗੀਤਾ ਵਿੱਚ ਹਿੰਦੂ ਧਰਮ-ਫ਼ਲਾਸਫੀ ਦਾ ਤੱਤ ਸੰਚਿਤ ਹੈ ਅਤੇ 'ਨਵੀਂ ਸਾਖ' ਵਿਚ ਈਸਾਈ ਧਰਮ ਦੇ ਬੁਨਿਆਦੀ ਨੇਮ ਅੰਕਿਤ ਹਨ, ਤਿਵੇਂ 'ਜਪੁ ਜੀ' ਵਿੱਚ ਸਿੱਖ ਧਰਮ-ਫ਼ਲਾਸਫ਼ੀ ਦਾ ਸਾਰੰਸ਼ ਕਾਨੀ ਬੰਦ ਹੈ"।[2] ਇਉਂ ਹੀ ਜਸਟਿਸ ਹਰਨਾਮ ਸਿੰਘ ਅਨੁਸਾਰ

> From the days of the Guru, the Japji has been considered to be an epitome of all Sikh philosophy.[3]

"ਜਪੁ ਜੀ" ਨੂੰ ਗੁਰੂਦੇਵ ਦੇ ਆਪਣੇ ਸਮੇਂ ਤੋਂ ਹੀ, ਸਮੁੱਚੇ ਸਿੱਖ-ਦਰਸ਼ਨ ਦਾ 'ਖ਼ੁਲਾਸਾ' ਮੰਨਿਆ ਗਿਆ ਹੈ"। ਕੁਝ ਅਜਿਹੇ ਵਿਚਾਰਾਂ ਤੇ ਕਾਰਨਾਂ ਕਰਕੇ ਹੀ, 'ਗੁਰੂ ਗ੍ਰੰਥ ਸਾਹਿਬ' ਦੇ ਮਹਾਨ ਸੰਪਾਦਿਕ, ਗੁਰੂ ਅਰਜਨ ਦੇਵ ਜੀ (੧੫੬੩-੧੬੦੬) ਨੇ ਇਸ ਨੂੰ ਪਾਵਨ 'ਆਦਿ ਬੀੜ' ਦੇ ਐਨ ਆਰੰਭ ਵਿੱਚ ਰੱਖ ਕੇ, ਇਸ ਨੂੰ ਉਸ ਦੀ ਮਾਨੋ 'ਭੂਮਿਕਾ' ਜਾਂ 'ਉਥਾਨਿਕਾ' (prelude) ਵੀ ਬਣਾ ਦਿੱਤਾ ਹੈ। ਇਸੇ ਲਈ ਇਸ ਨੂੰ 'ਆਦਿ ਗ੍ਰੰਥ' ਸਾਹਿਬ ਦੀ 'ਆਦਿ ਬਾਣੀ' ਵੀ ਆਖਿਆ ਜਾਂਦਾ ਹੈ।

## ੩

ਇਸੇ ਕਰਕੇ ਇਹ ਸਿੱਖ-ਨਿਤਨੇਮ ਦਾ ਮੁੱਢ-ਮੂਲ ਹੈ, ਉਸ ਦੀ ਪ੍ਰਮੁੱਖ ਬਾਣੀ ਹੈ। ਲੱਖਾਂ ਲੋਕਾਂ ਨੂੰ ਇਹ, ਅਜੇ ਤਕ ਜ਼ਬਾਨੀ ਯਾਦ ਹੈ ਤੇ ਉਹ ਆਪਣੀ ਨਿੱਤ-ਕਿਰਿਆ ਇਸ ਦੇ ਪਾਠ ਨਾਲ ਆਰੰਭ ਕਰਦੇ ਹਨ। ਇਸ ਦੀ ਅਜਿਹੀ ਮਹਿਮਾ ਤੇ ਮਾਨਤਾ ਬਿਦੇਸੀ ਤੇ ਗ਼ੈਰ-ਸਿੱਖ ਵਿਦਵਾਨਾਂ, ਇਤਿਹਾਸਕਾਰਾਂ ਤੇ ਸ਼ਰਧਾਲੂਆਂ ਨੇ ਵੀ ਮੰਨੀ ਹੈ। ਪੇਨ ਅਨੁਸਾਰ

> Every orthodox Sikh has it by heart and repeats it each morning.[4]

ਅਰਥਾਤ: "ਇਹ ਹਰ ਸਿਦਕੀ ਸਿੱਖ ਨੂੰ ਜ਼ਬਾਨੀ ਚੇਤੇ ਹੈ ਅਤੇ ਉਹ ਇਸ ਦਾ ਪਾਠ ਹਰ ਰੋਜ਼ ਸਵੇਰੇ ਕਰਦਾ ਹੈ।" ਗਰੀਨਲੀਜ਼ ਨੇ ਇਸ ਹਕੀਕਤ ਨੂੰ ਇਉਂ ਸਵੀਕਾਰ ਕੀਤਾ ਹੈ :

---

1. Teja Singh, Principal, The Japji or Guru Nanak's Meditations, Amritsar 1924, p. 8.
2. Gurmukh Nihal Singh, Governor, in his Foreword to the Pslam of Life by Bedi, G.S., Amritsar --1950, p.v.
3. Harnam Singh, Justice, The Japji, translated and explained. Delhi -- 1957, p.8.
4. Payne, History of the Sikhs, op. cit., p. 29.

It is the morning devotion on rising from bed.[1]

ਭਾਵ : "ਇਹ ਜਾਗਦਿਆਂ ਸਾਰ ਕਰਨ ਵਾਲੀ ਸਵੇਰ ਦੀ ਪ੍ਰਾਰਥਨਾ ਹੈ।" ਇਉਂ ਹੀ ਦਾਦਾ ਚੇਲਾ ਰਾਮ ਅਨੁਸਾਰ, "ਸਭ ਸਿੱਖ ਤੇ ਹੋਰ ਸ਼ਰਧਾਲੂ ਇਸ ਨੂੰ ਮੂੰਹ-ਜ਼ਬਾਨੀ ਯਾਦ ਕਰਦੇ ਹਨ ਅਤੇ ਇਸ ਦਾ ਨਿੱਤ ਸਵੇਰੇ ਪਾਠ ਕਰਨਾ ਜ਼ਰੂਰੀ ਸਮਝਦੇ ਹਨ। ਉਨ੍ਹਾਂ ਦੇ ਆਪਣੇ ਲਫ਼ਜ਼ਾਂ ਵਿੱਚ :

> It is remembered by heart by every Sikh and others devoted to the Guru; its recital is enjoined for their daily morning prayer.[2]

ਇਸ ਦੇ ਅਜਿਹੇ ਨਿੱਤ-ਪਾਠ ਦੀ ਇਹ ਪ੍ਰਥਾ ਇਸ ਦੇ ਕਰਤਾ ਜੀ ਨੇ ਆਪੇ ਪਾ ਦਿੱਤੀ ਸੀ। ਉਨ੍ਹਾਂ ਦੇ ਪ੍ਰਿਥਮ ਜੀਵਨੀਕਾਰ ਭਾਈ ਗੁਰਦਾਸ ਜੀ (੧੫੫੧-੧੬੨੯) ਦੀ ਗਵਾਹੀ ਅਨੁਸਾਰ, ਜਦੋਂ ਉਹ 'ਉਦਾਸੀਆਂ' (ਪ੍ਰਚਾਰ-ਦੌਰੇ preaching-tours) ਮੁਕਾ ਕੇ, ਕਰਤਾਰਪੁਰ (ਰਾਵੀ) ਆ ਬਿਰਾਜੇ ਅਤੇ ਜਦੋਂ ਉਨ੍ਹਾਂ ਧਰਮ-ਕਰਮ ਦੀ ਰੀਤ ਬੰਨ੍ਹਣੀ ਆਰੰਭੀ ਤਾਂ ਆਪਣੇ ਪ੍ਰੋਗਰਾਮ ਦੀ ਸਭ ਤੋਂ ਪਹਿਲੀ ਮਦ ਉਨ੍ਹਾਂ ਨੇ ਇਸੇ ਦਾ ਪਾਠ ਰੱਖੀ :

> ਫਿਰਿ ਬਾਬਾ ਆਇਆ ਕਰਤਾਰਪੁਰਿ, ਭੇਖੁ ਉਦਾਸੀ ਸਗਲ ਉਤਾਰਾ।
> ਪਹਿਰਿ ਸੰਸਾਰੀ ਕਪੜੇ, ਮੰਜੀ ਬੈਠਿ ਕੀਆ ਅਵਤਾਰਾ।...
> ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।...
> 'ਸੋ ਦਰੁ' 'ਆਰਤੀ' ਗਾਵੀਐ ਅੰਮ੍ਰਿਤ ਵੇਲੇ 'ਜਾਪੁ' ਉਚਾਰਾ।[3]

ਉਨ੍ਹਾਂ ਨੇ ਅਜਿਹੇ ਸਾਂਝੇ ਤੇ ਸੰਗਤੀ ਪ੍ਰੋਗਰਾਮ ਤੋਂ ਇਲਾਵਾ, ਆਪਣੇ ਹਰ ਸਿੱਖ ਤੇ ਨਾਮ-ਲੇਵੇ ਨੂੰ ਇਸ ਦਾ ਨਿੱਤ-ਪਾਠ , ਨਿਜੀ ਜਾਂ ਸ਼ਖ਼ਸੀ ਤੌਰ 'ਤੇ, ਵੀ ਕਰਨ-ਸੁਣਨ ਦੀ ਹਦਾਇਤ ਕੀਤੀ। ਉਸ ਦਾ ਸਿੱਟਾ ਇਹ ਨਿਕਲਿਆ ਕਿ ਭਾਈ ਸਾਹਿਬ ਦੇ ਹੀ ਕਥਨ ਅਨੁਸਾਰ, ਇਸ ਦਾ ਪਾਠ ਛੇਤੀ ਹੀ ਹਰ ਗੁਰਸਿੱਖ ਗੁਰਮੁਖ ਦੀ ਨਿੱਤ-ਕਿਰਿਆ ਦਾ ਪ੍ਰਥਮ ਤੇ ਅਨਿੱਖੜ ਅੰਗ ਬਣ ਗਿਆ :

> ਅੰਮ੍ਰਿਤ ਵੇਲੇ ਉਠਿ ਕੈ, ਜਾਇ ਅੰਦਰਿ ਦਰਿਆਉ ਨ੍ਹਵੰਦੇ।
> ਸਹਜਿ ਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ 'ਜਾਪੁ' ਜਪੰਦੇ।

---

1. Greenlees, Gospel of Granth Sahib op. cit., p. xiii.
2. Chellaram, Dada, Japji by Guru Nanak, New Delhiù1955, p. vii.
3. ਭਾਈ ਗੁਰਦਾਸ, 'ਵਾਰਾਂ', ਅੰਮ੍ਰਿਤਸਰ, ਵਾਰ ਨੰ: ੧, ਪਉੜੀ ਨੰ: ੩੮.

ਮਥੈ ਟਿਕੇ ਲਾਲ ਲਾਇ ਸਾਧਸੰਗਤਿ ਚਲਿ ਜਾਇ ਬਹੰਦੇ।
ਸਬਦੁ ਸੁਰਤਿ ਲਿਵ ਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ।[1]

ਅਜਿਹੇ ਨਿਤਨੇਮੀ ਗੁਰਸਿੱਖਾਂ ਦੀ ਮਹਿਮਾ ਗਾਉਂਦਿਆਂ ਅਤੇ ਉਨ੍ਹਾਂ ਦੀ ਸ਼ਰਧਾ ਤੇ ਸਿਦਕ ਤੋਂ ਵਾਰਨੇ ਜਾਂਦਿਆਂ, ਆਪ ਨੇ ਇਕ ਹੋਰ ਥਾਂ ਲਿਖਿਆ ਹੈ :

ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨ੍ਹਾਵੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ 'ਜਾਪੁ' ਜਪੰਦੇ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ, ਸਾਧਸੰਗਤਿ ਚਲਿ ਜਾਇ ਜੁੜੰਦੇ।[2]

ਉਪਰੋਕਤ ਕਥਨ ਇਕ ਅਜਿਹੇ ਮਹਾਨ ਗੁਰਸਿੱਖ ਤੇ ਪ੍ਰਸਿੱਧ ਵਿਦਵਾਨ ਦੇ ਹਨ ਜਿਸ ਨੂੰ ਤੀਜੀ ਪਾਤਸ਼ਾਹੀ ਦੇ ਸਬੰਧੀ, ਚੌਥੀ ਦੇ ਨਿਕਟਵਰਤੀ, ਪੰਜਵੀਂ ਦੇ ਪ੍ਰਤਿਨਿਧ ਅਤੇ ਕੇਵਲ ਵਰਤਮਾਨ ਹੀ ਨਹੀਂ ਸਗੋਂ 'ਜੁਗੋ-ਜੁਗ ਅਟੱਲ' ਨਾਨਕ-ਜੋਤਿ, 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਆਦਿ ਬੀੜ ਦਾ ਲਿਖਾਰੀ ਹੋਣ ਦਾ ਮਾਣ ਵੀ ਪ੍ਰਾਪਤ ਹੈ।

ਉਨ੍ਹਾਂ ਦੇ ਅਜਿਹੇ ਕਥਨਾਂ ਤੋਂ ਛੁੱਟ, ਗੁਰਾਂ ਦੀਆਂ ਜਨਮ-ਸਾਖੀਆਂ ਤੇ ਜੀਵਨ-ਸਮਾਚਾਰਾਂ ਤੋਂ ਵੀ ਵਿੱਦਤ ਹੈ ਕਿ ਸਾਰੇ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਨਿਕਟਵਰਤੀ ਤੇ ਨਾਮ-ਲੇਵੇ ਇਸ ਨੂੰ ਆਪਣੇ ਜੀਵਨ ਦਾ ਮੁੱਖ-ਆਧਾਰ ਮੰਨਦੇ ਰਹੇ ਹਨ ਅਤੇ ਅੰਮ੍ਰਿਤ ਵੇਲੇ, ਸੌਚ-ਇਸ਼ਨਾਨ ਤੋਂ ਵਿਹਲੇ ਹੁੰਦਿਆਂ ਹੀ, ਇਸ ਨੂੰ ਜਪਦੇ ਜਾਂ ਉਚਾਰਦੇ ਰਹੇ ਹਨ ਅਤੇ ਇਸ ਦੀ ਲੁੜੀਂਦੀ ਪ੍ਰੇਰਨਾ ਤੇ ਅਗਵਾਈ, ਸ਼ਾਂਤੀ ਤੇ ਸ਼ਕਤੀ ਪ੍ਰਾਪਤ ਕਰਦੇ ਰਹੇ ਹਨ। ਇਹ ਪ੍ਰਥਾ ਹੁਣ ਤੱਕ ਉਸੇ ਤਰ੍ਹਾਂ ਜਾਰੀ ਹੈ, ਇਥੋਂ ਤਕ ਕਿ ਗਰੀਨਲੀਜ਼ ਨੇ ਲਿਖਿਆ ਹੈ ਕਿ

> It is the pious practice of all Sikhs to start each day with its recitation.[3]

ਅਰਥਾਤ : "ਸਭ ਸਿੱਖਾਂ ਦੀ ਇਹ ਪਵਿੱਤਰ ਰੀਤ ਹੈ ਕਿ ਉਹ ਆਪਣਾ ਹਰ ਦਿਨ ਇਸੇ ਦੇ ਪਾਠ ਨਾਲ ਆਰੰਭ ਕਰਦੇ ਹਨ"।

ਪਰ ਇਸ ਦੀ ਅਜਿਹੀ ਮਹਿਮਾ ਤੇ ਮਹੱਤਾ ਕੇਵਲ ਇਥੋਂ ਤੱਕ ਹੀ ਸੀਮਿਤ ਨਹੀਂ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਇਸ ਦੇ ਪਾਵਨ ਪਾਠ ਦੀ ਸਮਾਪਤੀ 'ਤੇ ਹੀ

---

1. ਭਾਈ ਗੁਰਦਾਸ, 'ਵਾਰਾਂ', ਅੰਮ੍ਰਿਤਸਰ, ਵਾਰ ਨੰ: ੬, ਪਉੜੀ ਨੰ: ੩.
2. ਉਕਤ, ਵਾਰ ਨੰ: ੧੨, ਪਉੜੀ ਨੰ: ੨,
3. Greenlees, The Gospel......., op. cit., p. 218.

ਗੁਰੂ ਨਾਨਕ ਸਾਹਿਬ ਜੋਤੀ-ਜੋਤਿ ਸਮਾਏ, ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਅਤੇ ਗੁਰੂ ਤੇਗ਼ ਬਹਾਦਰ ਜੀ ਨੇ ਸੀਸ ਭੇਟ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ 'ਖ਼ਾਲਸਾ' ਸਾਜਣ ਵੇਲੇ 'ਅੰਮ੍ਰਿਤ' ਦਾ ਬਾਟਾ ਤਿਆਰ ਕਰਦਿਆਂ, ਸਭ ਤੋਂ ਪਹਿਲਾਂ ਇਸੇ ਦਾ ਪਾਠ ਕੀਤਾ ਅਤੇ ਇਹ ਮਾਣ ਤੇ ਮਹੱਤਾ ਇਸ ਨੂੰ ਹੁਣ ਤੱਕ ਉਸੇ ਤਰ੍ਹਾਂ ਪ੍ਰਾਪਤ ਹੈ। 'ਰਹਿਤਨਾਮਿਆਂ' ਤੇ 'ਹੁਕਮਨਾਮਿਆਂ' ਨੇ ਇਸ ਮਰਯਾਦਾ ਉਤੇ ਮੁਹਰ ਲਾਉਂਦਿਆਂ ਇਥੋਂ ਤਕ ਲਿਖ ਦਿੱਤਾ ਹੈ ਕਿ

ਠੰਢੇ ਪਾਣੀ ਜੋ ਨਹੀਂ ਨ੍ਹਾਵੈ,
ਬਿਨ 'ਜਪੁ' ਪੜ੍ਹੇ, ਪ੍ਰਸਾਦਿ ਜੁ ਖਾਵੈ।
ਬਿਨ 'ਰਹਿਰਾਸ' ਸੰਧਿਆ ਜੋ ਖੋਵਹਿ,
'ਕੀਰਤਨ' ਪੜ੍ਹੇ, ਬਿਨ ਰੈਣਿ ਜੁ ਸੋਵਹਿ।
ਚੁਗ਼ਲੀ ਕਰਿ ਜੋ ਕਾਜ ਬਿਗਾਰਹਿ,
ਧ੍ਰਿਗ ਤਿਸ ਜਨਮ, ਜੋ ਧਰਮ ਬਿਸਾਰਹਿ।[1]

ਇਸੇ ਮਰਯਾਦਾ ਦੇ ਪਾਬੰਦ ਕਈ ਸਿਦਕੀ ਤੇ ਸ਼ਰਧਾਲੂ ਸਿੱਖਾਂ ਨੇ ਇਸੇ ਦੇ ਉਚਾਰਨ ਉਪਰੰਤ ਖੋਪਰੀਆਂ ਉਤਰਵਾਈਆਂ, ਖੱਲਾਂ ਲੁਹਾਈਆਂ, ਤਨ ਚਿਰਵਾਏ, ਬੰਦ-ਬੰਦ ਕਟਵਾਏ ਪਰ ਮੁੱਖੋਂ 'ਸੀ' ਨਹੀਂ ਉਚਾਰੀ। ਦੋਖੀਆਂ ਭਾਣੇ ਤਾਂ ਉਹ ਭਾਵੇਂ ਮਰ-ਮੁਕ ਗਏ; ਪਰ ਲੋਕਾਂ ਭਾਣੇ ਉਹ ਅਮਰ ਹੋ ਗਏ ਅਤੇ ਗੁਰਾਂ ਭਾਣੇ ਉਹ ਇਸ ਦੀ ਅੰਤਿਮ ਤੁਕ ਅਨੁਸਾਰ, ਸਫ਼ਲ ਤੇ ਸੁਰਖ਼ਰੂ ਹੋ ਗਏ :

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥[2]

ਇਉਂ ਇਸ ਪਾਵਨ ਬਾਣੀ ਨੂੰ ਸਿੱਖ-ਨਿਤਨੇਮ ਦੀ ਪਹਿਲੀ ਮਦ, ਸਿੱਖ-ਸਾਹਿਤ ਦੀ ਆਦਿ ਰਚਨਾ, ਸਿੱਖ-ਮਰਯਾਦਾ ਦਾ ਪ੍ਰਥਮ ਅੰਗ ਅਤੇ ਸਿੱਖ-ਇਤਿਹਾਸ ਵਿੱਚ ਅਜਿਹਾ ਅਦੁੱਤੀ ਸਥਾਨ ਪ੍ਰਾਪਤ ਹੋਣਾ, ਇਸ ਦੀ ਮਹੱਤਾ, ਮਾਨਤਾ ਤੇ ਗੌਰਵਤਾ ਦੀ ਪ੍ਰਤੱਖ ਤੇ ਪ੍ਰਮਾਣੀਕ ਗਵਾਹੀ ਹੈ।

## ੪

ਜਿਥੋਂ ਤੱਕ ਇਸ ਦੇ ਪਾਠ, ਵਿਚਾਰ ਦੇ ਪੁੰਨ-ਪ੍ਰਤਾਪ ਦਾ ਸਬੰਧ ਹੈ, ਮਹਾਂ-ਕਵੀ ਭਾਈ ਸੰਤੋਖ ਸਿੰਘ (੧੭੮੮-੧੮੪੩) ਦੇ ਵਿਚਾਰ ਅਨੁਸਾਰ, ਇਹ ਜਨਮ-ਜਨਮਾਤਰਾਂ

---

1. ਭਾਈ ਨੰਦ ਲਾਲ, 'ਤਨਖ਼ਾਹ ਨਾਮਾ', ਚੌਪਈ ਨੰ: ੧੫-੧੬.
2. 'ਸ੍ਰੀ ਗੁਰੂ ਗ੍ਰੰਥ ਸਾਹਿਬ', ਉਹੀ, ਪੰ. ੮.

ਦੇ ਰੋਗ ਤੇ ਪਾਪ ਕੱਟਣ ਦੀ ਸਮਰੱਥਾ ਵੀ ਰੱਖਦੀ ਹੈ :

'ਜਪੁ ਜੀ' ਕੰਠ ਨਿਤਾਪ੍ਰਤਿ ਰਟੈ,
ਜਨਮ ਜਨਮ ਕੇ ਕਲਮਲ ਕਟੈ।[1]

ਇਕ ਅਨੋਖੀ ਪ੍ਰਤਿਭਾ ਤੇ ਪ੍ਰਸਿੱਧੀ ਦੇ ਮਾਲਕ, ਪ੍ਰੋ: ਪੂਰਨ ਸਿੰਘ ਨੇ ਤਾਂ ਖ਼ੁਦ ਆਪਣੇ ਨਿਜੀ ਤਜਰਬੇ ਦੇ ਆਧਾਰ 'ਤੇ ਇਥੋਂ ਤੱਕ ਦੱਸਿਆ ਤੇ ਲਿਖਿਆ ਹੈ ਕਿ —

> I have been saved from death by the love of the maker of Japji. I have doubted frequently with others of the age of the merit of repeating the Psalms of the Guru, but by actual experiments conducted by myself on my self, I find that without Japji one dies, that the personal love for the Guru falls into the dust and dirt of daily life and that without Japji one is famished.[2]

ਭਾਵ, "ਮੈਂ ਤਾਂ ਜਪੁ-ਕਰਤਾ ਦੇ ਪਿਆਰ ਰਾਹੀਂ ਹੀ ਮੌਤ ਤੋਂ ਬਚਿਆ ਰਿਹਾ ਹਾਂ। ਮੈਂ ਆਪਣੇ ਹੋਰ ਹਾਣੀਆਂ ਨਾਲ ਵਿਚਾਰ-ਵਟਾਂਦਰਾ ਕਰਦਿਆਂ, ਗੁਰਬਾਣੀ ਦੇ ਪਾਠ ਦੇ ਗੁਣ-ਲਾਭ ਬਾਰੇ ਅਕਸਰ ਸ਼ੱਕ-ਸ਼ੁਭਾ ਕਰਦਾ ਰਿਹਾ ਹਾਂ; ਪਰ ਮਗਰੋਂ ਖ਼ੁਦ ਆਪ ਆਪਣੇ ਉੱਤੇ ਵਾਸਤਵਿਕ ਤਜਰਬੇ ਕਰ ਕੇ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਬੰਦਾ 'ਜਪੁ ਜੀ' ਬਿਨਾਂ ਮਰ ਜਾਂਦਾ ਹੈ; ਗੁਰੂ ਲਈ ਨਿਜੀ ਪਿਆਰ ਨਿਤਾਪ੍ਰਤ ਜੀਵਨ ਦੇ ਗਰਦੇ ਤੇ ਗੰਦਗੀ ਵਿੱਚ ਡਿੱਗ ਪੈਂਦਾ ਹੈ ਅਤੇ 'ਜਪੁ ਜੀ' ਬਿਨਾਂ ਬੰਦਾ ਭੁੱਖਾ ਮਰ ਜਾਂਦਾ ਹੈ।"

ਇਹ ਇਸ ਲਈ ਕਿ 'ਜਪੁ ਜੀ' ਵਿੱਚ ਉਸ ਪ੍ਰਭੂ ਦਾ ਸਰੂਪ ਤੇ ਉਸਤਤ ਵਰਣਤ ਹੈ, ਜਿਸ ਦਾ 'ਨਾਮ' ਗਾਏ ਤੇ ਧਿਆਏ ਬਿਨਾਂ, ਗੁਰੂਦੇਵ ਦੇ ਆਪਣੇ ਸ਼ਬਦਾਂ ਵਿੱਚ, ਮਨੁੱਖ ਇਕ 'ਪੱਕੇ ਰੋਗੀ' ਵਾਂਗ ਵਿਲਲਾਉਂਦਾ ਹੈ :

ਜੈ ਤਨਿ ਬਾਣੀ ਵਿਸਰਿ ਜਾਇ॥
ਜਿਉ ਪਕਾ ਰੋਗੀ ਵਿਲਲਾਇ॥[3]

ਇਥੋਂ ਤੱਕ ਕਿ ਜੇ ਜਪਦਾ ਰਹੇ ਤਾਂ ਜੀਉਂਦਾ ਹੈ, ਜੇ ਵਿਸਾਰ ਦਏ ਤਾਂ ਮਰ ਜਾਂਦਾ ਹੈ :

ਆਖਾ ਜੀਵਾ ਵਿਸਰੈ ਮਰਿ ਜਾਉ॥[4]

---

1. ਸੰਤੋਖ ਸਿੰਘ, ਭਾਈ, 'ਸ੍ਰੀ ਗੁਰੂ ਨਾਨਕ ਪ੍ਰਕਾਸ਼', ਬੂੜੀਆ ੧੯੨੩, ਉਤ੍ਰਾਰਧ, ਧਿਆ : ਨੰ: ੫੨, ਚੌਪਈ ਨੰ. ੧੦੭.
2. Puran Singh, Prof., The Spirit-Born People, op. cit., p. 93.
3. 'ਗੁਰੂ ਗ੍ਰੰਥ ਸਾਹਿਬ', ਉਹੀ, ਰਾਗੁ ਧਨਾਸਰੀ, ਮ. ੧, ਪੰ. ੬੬੧.
4. ਉਕਤ, ਰਾਗੁ ਆਸਾ, ਮ. ੧, ਪੰ. ੯.

ਇਹ ਇਸ ਲਈ ਵੀ ਕਿ ਇਹ ਜਿਥੇ ਧਰਮ ਦੇ ਪਾਂਧੀਆਂ ਤੇ ਪ੍ਰਮਾਰਥ ਦੇ ਜਗਿਆਸੂਆਂ ਲਈ ਇਕ ਅਦੁੱਤੀ ਗਾਡੀ-ਰਾਹ ਹੈ, ਉਥੇ ਜਨ-ਸਾਧਾਰਨ ਲਈ ਇਕ ਅਟੱਲ ਚਾਨਣ-ਮੁਨਾਰਾ ਵੀ ਹੈ। ਇਹ ਤਾਂ ਇਕ ਅਜਿਹੀ ਮਨੋਹਰ, ਰਾਹ-ਦਰਸਾਊ ਤੇ ਜੀਵਨ-ਉਸਾਰੂ ਕਿਰਤ ਹੈ ਜੋ ਹਰ ਜਾਤ ਤੇ ਸ਼੍ਰੇਣੀ, ਦੇਸ ਤੇ ਕੌਮ ਦੇ ਪ੍ਰਾਣੀਆਂ ਲਈ ਹਰ ਥਾਂ, ਹਰ ਸਮੇਂ ਲਈ ਸੁਖ-ਸ਼ਾਂਤੀ ਦਾ ਸਰੋਤ, ਸੁਚੱਜੀ ਜੀਵਨ-ਜਾਚ ਦਾ ਸਾਧਨ, ਆਤਮਕ ਆਨੰਦ ਦਾ ਸੋਮਾ ਅਤੇ ਦੈਵੀ ਕਲਿਆਨ ਦਾ ਵਸੀਲਾ ਸਮਝੀ ਗਈ ਹੈ। ਸਯੱਦ ਅਥਰ ਅਬਾਸ ਰਿਜ਼ਵੀ ਤਾਂ ਇਥੋਂ ਤੱਕ ਮੰਨਦੇ ਹਨ ਕਿ

> Guru Nanak's Japji is a most outstanding devotional hymn and the reader who understands it, finds him-self transported to a strange world of bliss.[1]

ਅਰਥਾਤ : "ਗੁਰੂ ਨਾਨਕ ਦਾ 'ਜਪੁ ਜੀ' ਇਕ ਪ੍ਰਮੁੱਖ ਤੇ ਅਸਾਧਾਰਣ ਧਾਰਮਕ ਗੀਤ ਹੈ ਅਤੇ ਜਿਹੜਾ ਪਾਠਕ ਇਸ ਦੇ ਭਾਵ ਨੂੰ ਸਮਝ ਲੈਂਦਾ ਹੈ, ਉਹ ਆਪਣੇ ਆਪ ਨੂੰ ਇਕ ਅਗੰਮੀ ਤੇ ਆਨੰਦਮਈ ਅਵਸਥਾ ਵਿੱਚ ਵਿਚਰਦਾ ਮਹਿਸੂਸ ਕਰਦਾ ਹੈ।"

ਪ੍ਰੋ: ਸ਼ੇਸ਼ਾਧਰੀ ਅਨੁਸਾਰ —

> The Japji is an authentic revelation of Reality....the Japji is no less a gospel of action than a manual of meditation.[2]

ਇਹ "ਪਰਮ-ਸੱਚਾਈ ਦਾ ਇਕ ਪ੍ਰਮਾਣੀਕ ਪ੍ਰਕਾਸ਼ ਹੈ ਅਤੇ ਜਿਥੇ ਇਹ ਸਿਮਰਨ-ਧਿਆਨ ਦਾ ਇਕ ਸੁੰਦਰ ਗੁਟਕਾ ਹੈ, ਉਥੇ ਅਮਲੀ ਜੀਵਨ ਲਈ ਪ੍ਰੇਰਦੀ ਇਕ ਧਰਮ-ਸਿਧਾਂਤਕ ਪੁਸਤਕ ਵੀ ਹੈ" 'ਜਪੁ', ਨਿਰਸੰਦੇਹ, ਇਸ ਪੱਖੋਂ ਵੀ ਇਕ ਅਜਿਹੀ ਅਮਰ ਤੇ ਅਲੌਕਿਕ ਰਚਨਾ ਹੈ, ਜਿਸ ਉਤੇ ਸਮੁੱਚੀ ਮਨੁੱਖਤਾ ਸਦਾ ਮਾਣ ਕਰਦੀ ਰਹੇਗੀ।

## ੫

'ਜਪੁ' ਦੀ ਅਜਿਹੀ ਮਹੱਤਾ ਤੇ ਮਹਾਨਤਾ, ਵਿਸ਼ੇਸ਼ਤਾ ਤੇ ਵਿਲੱਖਣਤਾ ਇਸ ਗੱਲੋਂ ਵੀ ਪ੍ਰਗਟ ਹੈ ਕਿ ਇਹ ਕੇਵਲ ਸਿੱਖਾਂ ਜਾਂ ਪੰਜਾਬ ਦੀ ਹੀ ਨਹੀਂ, ਸਗੋਂ ਸਮੁੱਚੇ ਉਪ-ਦੀਪ (Sub-continent) ਦੀ ਕਿਸੇ ਵੀ ਲੋਕ-ਬੋਲੀ ਦੀ ਸ਼ਾਇਦ ਇੱਕੋ-ਇਕ ਅਜਿਹੀ ਰਚਨਾ ਹੈ, ਜਿਸ ਨੂੰ ਜਦੋਂ ਦੀ ਇਹ ਰਚੀ ਗਈ ਹੈ, ਕਈ ਬੋਲੀਆਂ ਤੇ ਲਿਪੀਆਂ, ਰੂਪਾਂ ਤੇ ਢੰਗਾਂ ਰਾਹੀਂ ਇੰਨੀ ਭਾਰੀ ਗਿਣਤੀ ਵਿੱਚ ਸੁਣੇ ਸੁਣਾਏ; ਲਿਖੇ ਲਿਖਵਾਏ; ਪੜ੍ਹੇ-ਪੜ੍ਹਾਏ; ਛਾਪੇ

---

1. Rizvi, Dr. S.A.A., Indian Sufism and Guru Nanak. Canberra 1969, p. 28.

2. Sheshadri, Universal Mysticism, op. cit, p. 2.

-ਪ੍ਰਕਾਸ਼ੇ; ਚਿਤਾਰੇ ਵਿਚਾਰੇ ਅਤੇ ਅਨੁਵਾਦੇ-ਵਿਆਖੇ ਜਾਣ ਦਾ ਅਦੁੱਤੀ ਮਾਣ ਪ੍ਰਾਪਤ ਹੋਇਆ ਹੈ। ਪੰਜ-ਦਰਿਆ ਦੀ ਧਰਤੀ ਨੇ ਇਸ ਤੋਂ ਪਹਿਲਾਂ ਜਾਂ ਮਗਰੋਂ ਸ਼ਾਇਦ ਹੀ ਕੋਈ ਹੋਰ ਅਜਿਹੀ ਲੋਕ-ਪ੍ਰਿਯ ਰਚਨਾ ਉਪਜਾਈ ਹੋਵੇ, ਜਿਸ ਨੂੰ ਇਸ ਦੇ ਜਾਇਆਂ ਦੀ ਇੰਨੀ ਭਾਰੀ ਗਿਣਤੀ ਨੇ ਕਿਸੇ-ਨਾ-ਕਿਸੇ ਰੂਪ ਵਿੱਚ ਇੰਨਾ ਤੇ ਇਉਂ ਪਿਆਰਿਆ ਅਤੇ ਸਤਿਕਾਰਿਆ ਹੋਵੇ। ਵੇਦਾਂ ਦੀ ਇਸ ਪਾਵਨ ਭੂਮੀ ਨੇ ਦੁਨੀਆਂ ਨੂੰ ਜਿਹੋ ਜਿਹਾ ਸ਼ਾਹਕਾਰ ਪ੍ਰਾਚੀਨ ਕਾਲ ਵਿਚ 'ਗੀਤਾ' ਰਾਹੀਂ ਦਿੱਤਾ ਸੀ, ਵਰਤਮਾਨ ਕਾਲ ਵਿੱਚ ਕੁਝ ਅਜਿਹਾ ਹੀ 'ਜਪੁ' ਰਾਹੀਂ ਬਖ਼ਸ਼ਿਆ ਹੈ। ਆਰਚਰ ਦਾ ਇਹ ਕਹਿਣਾ, ਇਸ ਦੀ ਅਜਿਹੀ ਦੇਣ ਦੀ ਹੀ ਸ਼ਾਖ ਭਰਦਾ ਹੈ :

> It is Nanak's own peculiar contribution and a worthy one at that, to the altogether vast and miscellaneous literature of Indian religion.[1]

ਅਰਥਾਤ: "ਇਹ ਹਿੰਦੁਸਤਾਨ ਦੇ ਫੁਟਕਲ ਤੇ ਵਿਸ਼ਾਲ ਧਾਰਮਕ ਸਾਹਿੱਤ ਨੂੰ ਗੁਰੂ ਨਾਨਕ ਸਾਹਿਬ ਦੀ ਵਿਸ਼ੇਸ਼, ਵਿਲੱਖਣ ਤੇ ਮਾਣ-ਕਰਨ ਯੋਗ ਦੇਣ ਹੈ।"

ਜਿਵੇਂ 'ਗੀਤਾ' ਹਿੰਦੂ ਧਰਮ-ਦਰਸ਼ਨ ਦਾ ਨਿਚੋੜ ਹੈ ਅਤੇ 'ਨਵੀਂ ਸਾਖ' (New Testament) ਈਸਾਈ ਮੱਤ ਦੇ ਬੁਨਿਆਦੀ ਅਸੂਲਾਂ ਦਾ ਖ਼ੁਲਾਸਾ ਹੈ, ਤਿਵੇਂ 'ਜਪੁ' ਸਿੱਖ ਧਰਮ ਦੇ ਨੇਮਾਂ-ਸਿਧਾਂਤਾਂ ਦਾ ਸਾਰੰਸ਼ ਹੈ। ਗਰੀਨਲੀਜ਼ ਦਾ ਦਾਅਵਾ ਹੈ ਕਿ "ਗੁਰੂ ਨਾਨਕ ਦੇਵ ਜੀ ਦੀ ਇਸ ਮਹਾਨ ਕਾਵਿ-ਕਿਰਤ ਨੂੰ 'ਗੀਤਾ', 'ਗਾਥਾ' ਅਤੇ ਅਜਿਹੇ ਕੁਝ ਕੁ ਹੋਰ ਅਧਿਆਤਮਕ ਸ਼ਾਹਕਾਰਾਂ ਨਾਲ ਸਹਿਜੇ ਹੀ ਸ਼੍ਰੇਣੀ-ਬਧ ਕੀਤਾ ਜਾ ਸਕਦਾ ਹੈ।" ਉਨ੍ਹਾਂ ਦੇ ਆਪਣੇ ਸ਼ਬਦ ਨਿਮਨ-ਲਿਖਤ ਹਨ :

> Japji, Guru Nank's Great poem, may well be classed with the Gita, the Gathas, and a few other spiritual master-pieces.[2]

ਪ੍ਰਿੰ: ਗੁਰਮੁਖ ਨਿਹਾਲ ਸਿੰਘ ਅਨੁਸਾਰ ਵੀ—

> In sacred literature, the Japji may be aptly compared with Gita and the New Testament.[3]

"ਇਹਨੂੰ ਸੰਸਾਰ ਦੇ ਪਵਿੱਤਰ ਸਾਹਿੱਤ ਵਿੱਚ 'ਗੀਤਾ' ਤੇ 'ਨਵੀਂ ਸਾਖ' ਨਾਲ ਠੀਕ ਅਰਥਾਂ ਵਿੱਚ ਮੇਲਿਆ ਜਾ ਸਕਦਾ ਹੈ"। ਮੇਰੀ ਜਾਚੇ, ਨਿਰਾ ਇਹ ਜਾਂ ਇੰਨਾ ਹੀ ਨਹੀਂ। ਜੋ

---

1. Archer, The Sikhs, op. cit., p. 18.
2. Greenlees. The Gospel, op. cit., p. xiii.
3. Foreword to The Psalm of Life by Bedi, op. cit., p. vi.

ਸਥਾਨ ਹਿੰਦੂ ਧਰਮ-ਸਾਹਿੱਤ ਵਿੱਚ 'ਗੀਤਾ' ਨੂੰ, ਬੁੱਧ-ਸਾਹਿੱਤ ਵਿੱਚ 'ਧਮਪਦ' ਨੂੰ ਅਤੇ ਈਸਾਈ ਸਾਹਿੱਤ ਵਿੱਚ 'ਨਵੀਂ ਸਾਖ' ਨੂੰ ਪ੍ਰਾਪਤ ਹੈ, 'ਜਪੁ' ਨੂੰ ਕੇਵਲ ਉੱਨਾਂ ਹੀ ਨਹੀਂ, ਸਗੋਂ ਉਸ ਤੋਂ ਵੀ ਵਿਸ਼ੇਸ਼ ਤੇ ਮਾਣ-ਪੂਰਤ ਸਥਾਨ ਸਿੱਖ-ਸਾਹਿੱਤ ਵਿਚ ਹਾਸਲ ਹੈ। ਜਦੋਂ ਦਾ ਇਹ ਰਚਿਆ ਜਾਂ ਉਚਾਰਿਆ ਗਿਆ ਹੈ, ਇਹ ਕਰੋੜਾਂ ਦੀ ਦਿਲ-ਤਖ਼ਤੀ ਉਤੇ ਉਕਰੀਂਦਾ ਤੇ ਉਨ੍ਹਾਂ ਦੇ ਬੁਲ੍ਹਾਂ ਰਾਹੀਂ ਉਚਰੀਂਦਾ ਰਿਹਾ ਹੈ। ਸਮੇਂ ਦੀ ਉਥਲ-ਪੁਥਲ ਨੇ ਇਸ ਦੇ ਕਰਤਾ ਦੇ ਸੰਪੂਰਨ ਤੇ ਭਰੋਸੇ-ਯੋਗ ਸਮਾਚਾਰ ਤਾਂ ਸਾਡੇ ਤੀਕ ਪਹੁੰਚਣ ਨਹੀਂ ਦਿੱਤੇ, ਪਰ ਚੰਗੇ ਭਾਗੀਂ ਉਨ੍ਹਾਂ ਦੀ ਸਾਰੀ ਰਚਨਾ, ਆਪਣੇ ਸੁੱਚੇ ਤੇ ਸੰਪੂਰਨ ਰੂਪ ਵਿੱਚ, ਹੁਣ ਤਕ ਸੁਰੱਖਿਅਤ ਹੈ ਤੇ ਉਸੇ ਸਦਕੇ ਉਸ ਦਾ ਸਿਰਮੌਰ, 'ਜਪੁ' ਵੀ ਇੰਨ-ਬਿੰਨ ਉਸੇ ਰੂਪ ਵਿੱਚ ਮੌਜੂਦ ਹੈ, ਜਿਸ ਵਿੱਚ ਗੁਰੂਦੇਵ ਨੇ ਇਹਨੂੰ ਉਚਾਰਿਆ ਸੀ ਤੇ ਗੁਰੂ ਅਰਜਨ ਦੇਵ ਜੀ ਨੇ 'ਗੁਰੂ ਗ੍ਰੰਥ ਸਾਹਿਬ' ਦੀ ਬੀੜ ਬੰਨ੍ਹਣ ਲਗਿਆਂ ਇਹਨੂੰ ਸਦਾ ਲਈ ਸੰਭਾਲ ਦਿੱਤਾ ਸੀ।

ਇਥੇ ਇਹ ਕਹਿਣਾ ਵੀ ਸ਼ਾਇਦ ਕੁਥਾ ਜਾਂ ਅਤਿ-ਕਥਿਤ ਨਹੀਂ ਹੋਵੇਗਾ ਕਿ ਸੰਸਾਰ ਦੇ ਧਾਰਮਕ ਸਾਹਿੱਤ ਵਿੱਚ ਸ਼ਾਇਦ ਹੀ ਕੋਈ ਹੋਰ ਅਜਿਹੀ ਕਿਰਤ ਹੋਵੇ, ਜਿਸ ਵਿੱਚ ਰੱਬ ਦੇ ਸਰੂਪ ਤੇ ਮਨੁੱਖ ਦੇ ਮਨੋਰਥ ਨੂੰ ਇੰਨੀ ਸਿਆਣਪ, ਸੰਜਮ ਤੇ ਸਫ਼ਾਈ ਨਾਲ ਇਉਂ ਨਿਰੂਪਿਆ ਗਿਆ ਹੈ ਅਤੇ ਜੀਵਨ ਦੀਆਂ ਗੁੰਝਲਾਂ ਨੂੰ ਇੰਨੇ ਸੰਖੇਪ ਤੇ ਸੁਚੱਜੇ ਢੰਗ ਨਾਲ ਸੁਲਝਾਇਆ ਗਿਆ ਹੈ। ਬਿਟਨ-ਕੋਰਟ ਦਾ ਹੇਠ-ਲਿਖੇ ਵਾਕਾਂ ਨਾਲ ਆਰੰਭਿਆ ਤੇ ਉਸਾਰਿਆ ਵਿਚਾਰ ਇਸੇ ਗੱਲ ਦੀ ਪੁਸ਼ਟੀ ਕਰਦਾ ਹੈ :

> Nanak placed first thing first...The Bible, really does not begin like Gurbani with One God. It begins with many gods. The Hebrew word Alla him or Elohim is the plural of the Semitic Allah or God.....1

ਫਿਰ ਖੂਬੀ ਇਹ ਕਿ ਇਸ ਸਭ ਕੁਝ ਉਤੇ ਸਬੰਧਤ ਕਰਤਾ ਜੀ ਦੀ ਆਪਣੀ ਛਾਪ ਵੀ ਲੱਗੀ ਹੋਈ ਹੈ[2] ਅਤੇ ਬਾਕੀ ਸਾਰੀ ਬਾਣੀ ਵਿੱਚ ਉਸ ਦੀ ਤਸਦੀਕ ਵੀ ਵਿੱਦਤ ਹੈ।

## ੬

ਇਉਂ ਇਹ ਕੇਵਲ ਸਿੱਖਾਂ, ਪੰਜਾਬੀਆਂ ਜਾਂ ਹਿੰਦੁਸਤਾਨੀਆਂ ਦਾ ਹੀ ਨਹੀਂ, ਸਮੁੱਚੀ ਮਨੁੱਖਤਾ ਦਾ ਵੀ ਇਕ ਅਤਿ ਪਿਆਰਾ ਤੇ ਮਾਣ-ਕਰਨ ਯੋਗ ਵਿਰਸਾ ਹੈ। ਇਹ ਇਕ

---

1. Bitten Court, Dr. Edward A. de in his Foreword to The Sikh Way of Life by S. Ranbir Singh, New Delhi 1968, pp. i. to viii.
2. ਵੇਖੋ : Stroup, Four Religions of Asia, op. cit., p. 191.

ਅਜਿਹੀ ਵੱਡਮੁਲੀ ਤੇ ਆਦਰਸ਼ਕ ਕਾਵਿ-ਕਿਰਤ ਹੈ ਕਿ ਕੇਵਲ ਪੰਜਾਬੀ ਵਿੱਚ ਤਾਂ ਕੀ, ਸ਼ਾਇਦ ਹੀ ਕਿਸੇ ਹੋਰ ਦੇਸੀ ਬੋਲੀ ਵਿੱਚ ਵੀ ਇਸ ਦੇ ਪਾਏ ਦੀ ਕੋਈ ਅਜਿਹੀ ਰਚਨਾ ਮੌਜੂਦ ਹੋਵੇ ਜੋ ਕਿਸੇ ਅਜਿਹੇ ਅਹਿਮ ਤੇ ਗੰਭੀਰ, ਮੂਲਿਕ ਤੇ ਸਾਰਥਕ, ਸਦੀਵੀ ਤੇ ਸਰਬ-ਸਾਂਝੇ ਵਿਸ਼ੇ ਨੂੰ ਅਜਿਹੇ ਵਿਗਿਆਨਕ ਤੇ ਕਲਾਤਮਕ ਢੰਗ ਨਾਲ ਨਿਭਾਉਣ ਵਿੱਚ ਇੰਨੀ ਸਫ਼ਲ ਤੇ ਲੋਕ-ਪ੍ਰਵਾਨ ਹੋਈ ਹੋਵੇ।

ਇਸ ਲਈ ਇਹ ਕੇਵਲ ਨਾਨਕ-ਰਚਨਾਵਲੀ ਦਾ ਹੀ ਨਹੀਂ, ਸਮੁੱਚੀ ਪੰਜਾਬੀ ਰਚਨਾ ਦਾ ਵੀ ਸ਼ਾਹਕਾਰ ਹੈ; ਕੇਵਲ ਭਾਰਤੀ ਸਾਹਿੱਤ ਦੀ ਹੀ ਨਹੀਂ, ਸਮੁੱਚੇ ਸੰਸਾਰ-ਸਾਹਿੱਤ ਦੀ ਇਕ ਸ਼੍ਰੋਮਣੀ ਤੇ ਅਤਿ-ਸ੍ਰੇਸ਼ਟ ਕਿਰਤ ਹੈ; ਇਕ ਅਮਰ ਤੇ ਯਾਦਗਾਰੀ ਰਚਨਾ ਹੈ। ਗਰੀਨਲੀਜ਼ ਦੇ ਹੇਠ-ਲਿਖੇ ਸ਼ਬਦਾਂ ਵਿੱਚ ਵੀ

> It is one of the world's noblest religious and devotional writings.[1]

"ਇਹ ਦੁਨੀਆਂ ਦੇ ਧਾਰਮਕ ਤੇ ਉਪਾਸ਼ਨਕ ਸਾਹਿੱਤ ਦੀ ਇਕ ਉੱਚਤਮ ਕਿਰਤ ਹੈ"। ਮੁਨਸ਼ੀ ਅਨੁਸਾਰ ਵੀ ਇਹ

> One of the finest hymns in the world.[2]

"ਸੰਸਾਰ ਦਾ ਇਕ ਅਤਿ ਸ੍ਰੇਸ਼ਟ ਭਜਨ ਹੈ।"[2]

ਮੇਰਾ ਨਿਸਚਾ ਹੈ ਕਿ ਜਿਉਂ-ਜਿਉਂ ਸਮਾਂ ਬੀਤਦਾ ਜਾਏਗਾ, ਜਿਉਂ-ਜਿਉਂ ਇਹਦਾ ਪਾਠ ਭਿੰਨ-ਭਿੰਨ ਬੋਲੀਆਂ ਤੇ ਲਿਪੀਆਂ ਦੇ ਵਾਰਸਾਂ ਤੱਕ ਪਹੁੰਚਦਾ ਜਾਏਗਾ, ਇਸ ਦੇ ਮਾਣ ਤੇ ਮਹੱਤਾ, ਮਹਾਨਤਾ ਤੇ ਗੌਰਵਤਾ ਵਿੱਚ ਵਾਧਾ ਹੁੰਦਾ ਜਾਏਗਾ ਅਤੇ ਪੂਰਬ ਤੇ ਪੱਛਮ ਦੇ ਕਰੋੜਾਂ ਹੋਰ ਜੀਵਨ ਇਸ ਦੇ ਸਦੀਵੀ ਸੰਦੇਸ਼, ਕਲਿਆਨਕਾਰੀ ਉਪਦੇਸ਼ ਤੇ ਵਿਸ਼ਵਾਰਥੀ ਅਪੀਲ ਤੋਂ ਲਾਭ ਅਤੇ ਪ੍ਰੇਰਨਾ ਪ੍ਰਾਪਤ ਕਰਦੇ ਰਹਿਣਗੇ। ਇਹ ਇਸ ਲਈ ਕਿ ਬਾਬਾ ਸਾਹਿਬ ਸਿੰਘ ਬੇਦੀ ਦੇ ਹੇਠ-ਲਿਖੇ ਸ਼ਬਦਾਂ ਵਿੱਚ

ਇਹੁ 'ਜਪੁ' ਕਰਤੇ ਪੁਰਖ ਕਾ
ਸਚੁ ਨਾਨਕ ਕੀਆ ਬਖਾਨ।

ਇਹ ਕਿਸੇ ਸਾਧਾਰਨ ਪੁਰਖ ਦਾ ਨਹੀਂ, 'ਅਕਾਲ ਪੁਰਖ' ਦਾ 'ਜਪੁ' ਹੈ। ਇਸ ਵਿੱਚ ਉਸ ਦਾ ਸਰੂਪ ਤੇ ਸਿਫਤ-ਸਲਾਹ ਵਰਣਤ ਹੈ, ਉਸ ਦੀ ਪ੍ਰਵਾਨਗੀ ਤੇ ਪ੍ਰਾਪਤੀ ਦਾ ਰਾਹ ਵਿੱਦਤ ਹੈ; ਸੰਸਾਰ-ਧਰਮ ਦਾ 'ਬੀਜ' ਅੰਕਿਤ ਹੈ। ਵਿਸ਼ਵ-ਸ਼ਾਂਤੀ ਤੇ ਸਰਬ-

---

3. Greenlees, The Gospel..., op. cit., p. 218.

2. Munshi, Appreciation, op. cit, p. iv.

ਵਿਆਪੀ ਦਾ ਸੰਦੇਸ਼ ਸੰਚਿਤ ਹੈ। ਦਾਦਾ ਚੇਲਾ ਰਾਮ ਦੇ ਲਫ਼ਜ਼ਾਂ ਵਿੱਚ—

> is believed to hold the philosophy and essence of the universal or world religion.[1]

"ਇਹ ਤਾਂ ਵਿਸ਼ਵ ਜਾਂ ਸੰਸਾਰ-ਧਰਮ ਦੇ ਦਰਸ਼ਨ ਤੇ ਸਾਰੰਸ਼ ਦਾ ਧਾਰਨੀ ਹੈ"। ਇਸ ਵਿੱਚ ਆਦਰਸ਼ ਜੀਵਨ ਜੀਣ ਦਾ ਰਾਹ ਦੱਸਿਆ ਹੋਇਆ ਹੈ, ਮੁਕਤ ਹੋਣ ਦੀ ਵਿਧੀ ਦੱਸੀ ਗਈ ਹੈ। ਇਸ ਵਿੱਚ ਨਿਰੂਪੇ ਗਏ 'ਨਾਮੀ' ਦੇ 'ਨਾਮ' ਨੂੰ ਜਿਨ੍ਹਾਂ ਨੇ ਜਦੋਂ ਕਦੇ ਸੁਣਿਆ ਤੇ ਸਿਮਰਿਆ; ਇਸ ਵਿੱਚ ਦੱਸੀ ਹੋਈ ਜੀਵਨ-ਜਾਚ ਅਨੁਸਾਰ ਜਿਨ੍ਹਾਂ ਨੇ ਜਦੋਂ ਕਦੇ ਆਪਣੇ ਆਪ ਨੂੰ ਢਾਲਿਆ ਤੇ ਸੰਵਾਰਿਆ, ਉਹ ਇਸ ਦੀਆਂ ਅੰਤਿਮ ਤੁੱਕਾਂ ਵਿੱਚ ਕੀਤੇ ਹੋਏ ਇਸ ਦਾਅਵੇ ਅਨੁਸਾਰ ਨਾ ਕੇਵਲ ਆਪ ਮੁਕਤ ਹੋ ਗਏ, ਸਗੋਂ ਕਿਤਨੇ ਹੀ ਹੋਰ ਜੀਆਂ ਦੀ ਮੁਕਤੀ ਦਾ ਹੀਲਾ ਤੇ ਵਸੀਲਾ ਵੀ ਬਣ ਗਏ :

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।।[2]

***

---

1. Chella Ram, Japji by Guru Nanak, op. cit., p. vii.
2. 'ਗੁਰੂ ਗ੍ਰੰਥ ਸਾਹਿਬ', ਉਹੀ, ਪੰ. ੮.

## ੨. ਪਾਠ, ਭਾਵ, ਅਰਥ

# ਜਪੁ*

## ੧. ਸੱਚ–ਸਰੂਪ ਰੱਬ

**੧. ਸਲੋਕ :**

**[1]ਆਦਿ [2]ਸਚੁ [3]ਜੁਗਾਦਿ ਸਚੁ ॥**

**ਹੈ ਭੀ ਸਚੁ[4] [5]ਨਾਨਕ ਹੋਸੀ ਭੀ ਸਚੁ[6] ॥ ੧ ॥**

**ਸਮੁੱਚਾ ਭਾਵ :**

ਰੱਬ ਸੱਚ-ਸਰੂਪ ਹੈ ਜੋ ਸਭ ਸਮਿਆਂ ਦੀ ਇੱਕੋ-ਇਕ ਥਿਰ ਤੇ ਸਦੀਵੀ ਹਸਤੀ ਹੈ।

**ਪਦ–ਅਰਥ :**

1. ਮੁੱਢ ਤੋਂ, ਸਮੇਂ ਤੇ ਸ੍ਰਿਸ਼ਟੀ ਦੀ ਰਚਨਾ ਤੋਂ ਵੀ ਪਹਿਲਾਂ।
2. ਸੱਚਾ; ਹੋਂਦ ਵਾਲਾ; ਸੱਚ-ਸਰੂਪ (ਵੇਖੋ: 'ਨਾਨਕ ਸਾਚੇ ਕਉ ਸਚੁ ਜਾਣੁ' ਰਾਗੁ ਸਿਰੀ, ਪੰਨਾ ੧੫)
3. ਜੁਗਾਂ ਦੇ ਆਰੰਭ ਤੋਂ, ਜਦੋਂ ਤੋਂ ਸਮਾਂ ਤੇ ਸ੍ਰਿਸ਼ਟੀ ਹੋਂਦ ਵਿੱਚ ਆਏ।
4. ਹੁਣ ਵੀ ਉਹ ਸੱਚਾ ਹੈ; ਇਸ ਵੇਲੇ ਵੀ ਮੌਜੂਦ ਹੈ।
5. ਹੇ ਨਾਨਕ! , ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ।
6. ਅੱਗੋਂ ਨੂੰ ਵੀ ਉਹ ਸੱਚਾ ਹੀ ਰਹੇਗਾ; ਅਗਾਂਹ ਨੂੰ ਵੀ ਉਹ ਕਾਇਮ ਰਹੇਗਾ।

---

* ਇਸ ਬਾਣੀ ਦਾ ਨਾਂ; ਜਾਪ, ਸਿਮਰਨ।

**੨. ਪਉੜੀਆਂ :**

## ੨. ਰੱਬ-ਪ੍ਰਾਪਤੀ ਦੇ ਉਪਾਉ

(ਹੁਕਮਿ ਰਜਾਈ ਚਲਣਾ)

**[1]ਸੋਚੈ [2]ਸੋਚਿ ਨ ਹੋਵਈ ਜੇ [3]ਸੋਚੀ ਲਖ ਵਾਰ॥**
**[4]ਚੁਪੈ [5]ਚੁਪ ਨ ਹੋਵਈ ਜੇ ਲਾਇ ਰਹਾ [6]ਲਿਵ ਤਾਰ॥**
**[7]ਭੁਖਿਆ [8]ਭੁਖ ਨ ਉਤਰੀ ਜੇ [9]ਬੰਨਾ [10]ਪੁਰੀਆ [11]ਭਾਰ॥**
**[12]ਸਹਸ [13]ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥**
**[14]ਕਿਵ [15]ਸਚਿਆਰਾ ਹੋਈਐ ਕਿਵ ਕੂੜੈ ਤੁਟੈ[16] ਪਾਲਿ॥**
**[17]ਹੁਕਮਿ [18]ਰਜਾਈ ਚਲਣਾ ਨਾਨਕ ਲਿਖਿਆ [19]ਨਾਲਿ॥੧॥**

**ਸਮੁੱਚਾ ਭਾਵ :**

ਅਜਿਹਾ ਰੱਬ ਮਾਨਸਕ ਸੋਚਾਂ ਅਤੇ ਬਹੁਪੱਖੀ ਸੁੱਚਮਾਂ, ਸੰਜਮਾਂ ਤੇ ਸਿਆਣਪਾਂ ਆਦਿ ਨਾਲ ਨਹੀਂ ਪਾਇਆ ਜਾ ਸਕਦਾ। ਉਹ ਤਾਂ ਕੇਵਲ ਉਸ ਦਾ 'ਹੁਕਮ' ਮੰਨਣ ਤੇ ਉਸ ਦੇ ਸੁਭਾ ਨਾਲ ਆਪਣਾ ਸੁਭਾ ਰਲਾਉਣ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਉਸ ਸਤਿ-ਸਰੂਪ ਦੀ ਪ੍ਰਾਪਤੀ ਸਾਹਵੇਂ ਇੱਕੋ ਰੋਕ 'ਹਉਂ' ਤੇ 'ਦੂਈ' ਕਾਰਨ ਪੈਦਾ ਹੋਈ 'ਕੂੜ ਦੀ ਕੰਧ' ਹੈ ਜੋ ਉਸ ਦੀ ਰਜ਼ਾ ਉਤੇ ਰਾਜ਼ੀ ਰਹਿਣ ਨਾਲ ਹੀ ਟੁਟ ਸਕਦੀ ਹੈ ਅਤੇ ਜੀਵ ਨੂੰ 'ਸਚਿਆਰਾ' ਬਣਾ ਸਕਦੀ ਹੈ।

**ਪਦ-ਅਰਥ :**

1. ਸੋਚਣ ਨਾਲ; ਸੁੱਚ ਰਖਣ ਨਾਲ, ਸੁੱਚਮ ਕਰਨ ਨਾਲ।
2. ਸਮਝ ਵਿੱਚ, ਸੋਚਿਆ ਜਾਣਾ; ਸੁੱਚਮ, ਪਵਿੱਤਰਤਾ।
3. ਮੈਂ ਸੋਚਾਂ; ਸੁੱਚ ਰੱਖਾਂ।
4. ਚੁਪ ਰਹਿਣ ਨਾਲ, ਮੋਨ ਧਾਰਨ ਨਾਲ।
5. ਮਨ ਦੀ ਸ਼ਾਂਤੀ, ਮਾਨਸਕ ਟਿਕਾਉ।
6. ਇਕ-ਰਸ-ਲੀਨਤਾ, ਇਕ-ਟਕ ਧਿਆਨ, ਬੱਝਵੀਂ ਲਿਵ, ਨਿਰੰਤਰ ਸਮਾਧੀ।
7. ਭੁੱਖੇ ਰਹਿਣ ਨਾਲ, ਵਰਤ ਰੱਖਣ ਨਾਲ।
8. ਭੁੱਖ (ਰੱਬ-ਪ੍ਰਾਪਤੀ ਦੀ) ; ਤ੍ਰਿਸ਼ਨਾ (ਪਦਾਰਥ-ਪ੍ਰਾਪਤੀ ਦੀ)।
9. ਬੰਨ੍ਹ ਲਵਾਂ, ਸਾਂਭ ਲਵਾਂ। 10. ਲੋਕਾਂ, ਭਵਨਾਂ, ਜਹਾਨਾਂ।

11. ਪਦਾਰਥਾਂ ਦੇ ਢੇਰ, ਸਮੂਹ। 12. ਹਜ਼ਾਰਾਂ।
13. ਚਤਰਾਈਆਂ, ਅਕਲਮੰਦੀਆਂ। 14. ਕਿਸ ਤਰ੍ਹਾਂ, ਕਿਵੇਂ?
15. ਸੱਚਾ; ਸੱਚ-ਸਰੂਪ; ਸੱਚ ਵਾਲਾ, ਸੱਚ ਦਾ ਧਾਰਨੀ।
16. ਕੂੜ ਦੀ ਕੰਧ, ਅਰਥਾਤ ਹਉਮੈ (ਦਾ ਪਰਦਾ), ਰੱਬ ਤੇ ਮਨੁੱਖ ਵਿਚਲੀ ਵਿੱਥ ('ਹਉਂ' ਤੇ 'ਦੂਈ' ਦੀ ਪਾਈ ਹੋਈ)।
17. ਹੁਕਮ ਮੁਤਾਬਕ, ਆਗਿਆ ਅਨੁਸਾਰ।
18. ਰਜ਼ਾ ਦਾ ਮਾਲਕ, ਪਰਮੇਸ਼ਰ। (ਵੇਖੋ : 'ਹੁਕਮਿ ਰਜਾਈ ਜੋ ਚਲੈ, ਸੋ ਪਵੈ ਖਜਾਨੇ' ਰਾਗ ਆਸਾ, ਪੰ. ੪੨੧)।
19. ਧੁਰ ਤੋਂ ਹੀ; ਜੀਵ ਦੇ ਨਾਲ ਹੀ; ਅੰਤਹਕਰਣ ਵਿੱਚ।

## ੩. ਰੱਬੀ ਹੁਕਮ ਦਾ ਪਸਾਰਾ

(ਹੁਕਮੈ ਅੰਦਰਿ ਸਭੁ ਕੋ)

**[1]ਹੁਕਮੀ ਹੋਵਨਿ [2]ਆਕਾਰ ਹੁਕਮੁ [3]ਨ ਕਹਿਆ ਜਾਈ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ [4]ਵਡਿਆਈ॥**
**ਹੁਕਮੀ ਉਤਮੁ ਨੀਚੁ[5] ਹੁਕਮਿ ਲਿਖਿ[6] ਦੁਖ ਸੁਖ ਪਾਈਅਹਿ॥**
**ਇਕਨਾ ਹੁਕਮੀ [7]ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ[8]॥**
**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**
**ਨਾਨਕ [9]ਹੁਕਮੈ ਜੇ [10]ਬੁਝੈ ਤ [11]ਹਉਮੈ ਕਹੈ ਨ ਕੋਇ॥੨॥**

**ਸਮੁੱਚਾ ਭਾਵ :**

ਰੱਬ ਦੀ ਪ੍ਰਾਪਤੀ ਲਈ ਉਸ ਦੇ ਹੁਕਮ ਨੂੰ ਸਮਝਣਾ ਜ਼ਰੂਰੀ ਹੈ, ਪਰ ਉਸ ਦਾ ਹੁਕਮ ਅਕੱਥ ਹੈ। ਪਰੰਤੂ ਉਸ ਦੇ ਪਸਾਰੇ ਤੇ ਸਮਰੱਥਾ ਦਾ ਕੁਝ ਕੁ ਅਨੁਮਾਨ ਉਸ ਦੀ ਅਪਾਰ ਰਚਨਾ ਤੋਂ ਲਾਇਆ ਜਾ ਸਕਦਾ ਹੈ। ਉਸ ਦੇ 'ਹੁਕਮ' ਦੀ ਅਨੁਭਵਤਾ 'ਹਉਂ' ਤੋਂ ਰਹਿਤ ਹੋ ਕੇ ਹੀ ਹੋ ਸਕਦੀ ਹੈ। ਉਸ ਦੀ ਨੇੜਤਾ ਤੇ ਪ੍ਰਸੰਨਤਾ ਪ੍ਰਾਪਤ ਕਰ ਕੇ ਮੁਕਤ ਹੋ ਜਾਈਦਾ ਹੈ ਅਤੇ ਇਉਂ 'ਸਚਿਆਰਾ' ਬਣ ਸਕੀਦਾ ਹੈ।

**ਪਦ-ਅਰਥ :**

1. ਹੁਕਮ ਵਿੱਚ, ਰੱਬ ਦੀ ਆਗਿਆ ਅਨੁਸਾਰ।
2. ਸ਼ਕਲਾਂ, ਸੂਰਤਾਂ; ਸਰੂਪ, ਵਜੂਦ; ਸਰੀਰ; ਜੀਅ-ਜੰਤ।

3. ਕਥਿਆ ਜਾਂ ਬਿਆਨਿਆ ਨਹੀਂ ਜਾ ਸਕਦਾ।

4. ਮਾਣ, ਮਹੱਤਾ। 5. ਚੰਗੇ ਮੰਦੇ।

6. ਉਸ ਦੇ ਹੁਕਮ ਵਿੱਚ ਹੀ ਲਿਖੇ ਗਏ ਲੇਖਾਂ ਅਨੁਸਾਰ, ਉਸ ਦੇ ਲਿਖਤੀ ਫ਼ਰਮਾਨ ਮੁਤਾਬਕ।

7. ਦਾਤ, ਬਖ਼ਸ਼ਿਸ਼।

8. ਜਨਮ-ਮਰਨ ਦੇ ਗੇੜ ਵਿੱਚ ਭੌਂਦੇ ਫਿਰਦੇ ਹਨ।

9. ਹੁਕਮ ਨੂੰ। 10. ਸਮਝ ਲਵੇ।

11. ਮੈਂ-ਪਨ ਦਾ ਭਾਵ, ਹਉਂ-ਹਉਂ, ਮੈਂ-ਮੈਂ।

## ੪. ਹੁਕਮੀ [ਰੱਬੁ] ਦੀ ਬੇਅੰਤਤਾ

(ਕਥਨਾ ਕਥੀ ਨ ਆਵੈ ਤੋਟਿ)

[1]ਗਾਵੈ [2]ਕੋ ਤਾਣੁ ਹੋਵੈ [3]ਕਿਸੈ [4]ਤਾਣੁ॥
ਗਾਵੈ ਕੋ ਦਾਤਿ ਜਾਣੈ [5]ਨੀਸਾਣੁ॥
ਗਾਵੈ ਕੋ ਗੁਣ ਵਡਿਆਈਆ [6]ਚਾਰ॥
ਗਾਵੈ ਕੋ ਵਿਦਿਆ [7]ਵਿਖਮੁ [8]ਵੀਚਾਰੁ॥
ਗਾਵੈ ਕੋ [9]ਸਾਜਿ ਕਰੇ [10]ਤਨੁ [11]ਖੇਹ॥
ਗਾਵੈ ਕੋ [12]ਜੀਅ ਲੈ ਫਿਰਿ ਦੇਹ॥
ਗਾਵੈ ਕੋ ਜਾਪੈ ਦਿਸੈ ਦੂਰਿ॥
ਗਾਵੈ ਕੋ ਵੇਖੈ ਹਾਦਰਾ [13]ਹਦੂਰਿ॥
ਕਥਨਾ[14] ਕਥੀ ਨ ਆਵੈ ਤੋਟਿ॥
ਕਥਿ ਕਥਿ ਕਥੀ [15]ਕੋਟੀ ਕੋਟਿ ਕੋਟਿ॥
[16]ਦੇਦਾ ਦੇ ਲੈਦੇ ਥਕਿ ਪਾਹਿ॥
ਜੁਗਾ [17]ਜੁਗੰਤਰਿ ਖਾਹੀ ਖਾਹਿ॥
[18]ਹੁਕਮੀ ਹੁਕਮੁ ਚਲਾਏ ਰਾਹੁ[19]॥
ਨਾਨਕ [20]ਵਿਗਸੈ ਵੇਪਰਵਾਹੁ[21]॥ ੩॥

**ਸਮੁੱਚਾ ਭਾਵ :**

ਅਜਿਹੇ 'ਹੁਕਮ' ਦੇ ਸੁਆਮੀ ('ਹੁਕਮੀ') ਨੂੰ ਬਿਆਨਣਾ ਵੀ ਮਨੁੱਖੀ ਵਿੱਤ ਤੋਂ

ਬਾਹਿਰ ਹੈ; ਭਾਵੇਂ ਅਨੇਕਾਂ ਨੇ ਆਪੋ-ਆਪਣੀ ਵਿੱਤ ਤੇ ਸਮਝ ਅਨੁਸਾਰ, ਉਸ ਨੂੰ ਬਿਆਨਣ ਦਾ ਜਤਨ ਕੀਤਾ ਹੈ। ਅਸਲ ਵਿੱਚ ਉਹ ਅਕੱਥ, ਦਾਤਾਰ ਤੇ ਸਦਾ-ਆਨੰਦ ਹੈ; ਅਤੇ ਸ੍ਰਿਸ਼ਟੀ ਦੇ ਪ੍ਰਬੰਧ ਨੂੰ ਖ਼ੁਦ ਆਪਣੀ ਇੱਛਾ ਅਨੁਸਾਰ ਚਲਾ ਰਿਹਾ ਹੈ।

**ਪਦ-ਅਰਥ :**

1. ਗਾਉਂਦਾ ਹੈ। 2. ਕੋਈ।
3. ਜਿਸ ਕਿਸੇ ਕੋਲ। 4. ਬਲ, ਤਾਕਤ, ਸਮਰੱਥਾ।
5. ਨਿਸ਼ਾਨ, ਵਡਿਆਈ ਦਾ ਚਿੰਨ੍ਹ ; ਪਰਤਾਪ।
6. ਸੁੰਦਰ, ਸੋਹਣੀਆਂ। 7. ਔਖਾ, ਕਠਨ।
8. ਗਿਆਨ, ਵਿਚਾਰ। 9. ਬਣਾ ਕੇ।
10. ਸਰੀਰ ਨੂੰ। 11. ਮਿੱਟੀ; ਸਵਾਹ।
12. ਜਿੰਦ ; ਪ੍ਰਾਣ। 13. ਹਾਜ਼ਰ-ਨਾਜ਼ਰ, ਪ੍ਰਤੱਖ।
14. ਬਿਆਨ ਕਰਨਾ। 15. ਕਰੋੜ।
16. ਦੇਣ ਵਾਲਾ, ਦਾਤਾਰ। 17. ਸਭ ਜੁਗਾਂ ਵਿੱਚ, ਸਦਾ ਤੋਂ ਹੀ।
18. ਹੁਕਮ ਦਾ ਮਾਲਕ, ਪ੍ਰਮਾਤਮਾ।
19. ਸੰਸਾਰ ਦੀ ਕਾਰ, ਨਜ਼ਾਮ, ਪ੍ਰਬੰਧ।
20. ਆਨੰਦ ਵਿਚ ਰਹਿੰਦਾ ਹੈ, ਸਦਾ ਖ਼ੁਸ਼ ਤੇ ਖਿੜਿਆ ਰਹਿੰਦਾ ਹੈ।
21. ਨਿਸਚਿੰਤ, ਬੇਮੁਹਤਾਜ; ਅਲੇਪ।

## ੫. ਰੱਬ-ਪ੍ਰਾਪਤੀ ਦਾ ਰਾਹ

(ਨਦਰੀ ਮੋਖੁ ਦੁਆਰੁ)

ਸਾਚਾ ਸਾਹਿਬੁ[1] ਸਾਚੁ ਨਾਇ[2] [3]ਭਾਖਿਆ [4]ਭਾਉ [5]ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ [6]ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ[7] ਸਚੁ ਨਾਉ ਵਡਿਆਈ ਵੀਚਾਰੁ[8] ॥
ਕਰਮੀ[9] ਆਵੈ [10]ਕਪੜਾ [11]ਨਦਰੀ [12]ਮੋਖੁ [13]ਦੁਆਰੁ ॥

**ਨਾਨਕ [14]ਏਵੈ [15]ਜਾਣੀਐ ਸਭੁ ਆਪੇ[16] ਸਚਿਆਰੁ[17] ।। ੪ ।।**

**ਸਮੁੱਚਾ ਭਾਵ :**

ਰੱਬ 'ਸੱਚਾ ਸਾਹਿਬ' ਹੈ। ਉਸ ਦਾ 'ਨਾਮ' ਵੀ ਸੱਚਾ ਹੈ। ਉਸ ਦੇ 'ਸੱਚੇ ਨਾਮ ' ਤੇ 'ਸਿਫ਼ਤ-ਸਲਾਹ' ਰਾਹੀਂ ਹੀ ਉਸ ਦੇ ਪਿਆਰ ਤੇ ਕਿਰਪਾ ਦਾ ਪਾਤਰ ਬਣ ਕੇ, ਉਸ ਦੀ ਨੇੜਤਾ ਤੇ ਪ੍ਰਸੰਨਤਾ ਪ੍ਰਾਪਤ ਕਰਕੇ, ਮੁਕਤ ਹੋ ਜਾਈਦਾ ਹੈ ਅਤੇ 'ਸਚਿਆਰ' ਬਣ ਸਕੀਦਾ ਹੈ।

**ਪਦ-ਅਰਥ :**

1. ਸੱਚਾ ਮਾਲਕ, ਸਦਾ ਥਿਰ ਰਹਿਣ ਵਾਲਾ ਸੁਆਮੀ।

2. ਸੱਚਾ ਨਾਂ ; ਅਟੱਲ ਨੇਮ ਜਾਂ ਨਿਆਂ।

3. ਬੋਲੀ, ਕਥਨੀ ; ਉਚਾਰਿਆ ਹੈ ; ਬਿਆਨਣ ਲੱਗਿਆਂ।

4. ਪ੍ਰੇਮ ; ਭਾਵ, ਮਨੋਰਥ।

5. ਬੇਅੰਤ। 6. ਜਿਸ ਸਦਕੇ।

7. ਪ੍ਰਾਤਾਕਾਲ, ਤੜਕਾ, ਪ੍ਰਭਾਤ, ਵੇਲੇ। 8. ਹਰੀ ਦਾ ਜਸ; ਗੁਣਾਂ ਦਾ ਵਿਚਾਰ।

9. ਚੰਗੇ ਅਮਲਾਂ, ਕਰਮਾਂ ਦੁਆਰਾ; ਰੱਬੀ ਮੇਹਰ ਨਾਲ।

10. ਦੇਹ ਰੂਪੀ ਕਪੜਾ, ਸਰੀਰ ਦਾ ਜਾਮਾ; ਮਨੁੱਖਾ ਜਨਮ; ਰੱਬੀ ਸਿਫ਼ਤ ਸਲਾਹ ਦਾ ਕਪੜਾ; ਪ੍ਰੇਮ-ਪਟੋਲਾ।

11. ਰੱਬੀ ਕਿਰਪਾ ਨਾਲ, ਪ੍ਰਭੂ ਦੀ ਮਿਹਰ-ਭਰੀ ਨਜ਼ਰ ਨਾਲ।

12. ਮੁਕਤੀ, ਖ਼ਲਾਸੀ। 13. (ਰੱਬ ਦਾ) ਦਰ।

14. ਇਉਂ, ਇਸ ਤਰ੍ਹਾਂ। 15. ਜਾਣ ਲਈਦਾ ਹੈ।

16. ਸਭ ਕੁਝ ਆਪ ਹੀ ਆਪ, ਆਪ ਹੀ ਸਭ ਕੁਝ ਹੈ।,

੧੭. ਸਤਿ ਪੁਰਖ, ਸਤਿ-ਸਰੂਪ ਵਾਹਿਗੁਰੂ।

## ੬. ਰੱਬੀ ਨਾਮ-ਮਾਰਗ

(ਸੋ ਮੈ ਵਿਸਰਿ ਨ ਜਾਈ)

**[1]ਥਾਪਿਆ ਨ ਜਾਇ [2]ਕੀਤਾ ਨ ਹੋਇ ।।**
**ਆਪੇ [3]ਆਪਿ [4]ਨਿਰੰਜਨੁ ਸੋਇ ।।**

ਜਿਨਿ ਸੇਵਿਆ ਤਿਨਿ ਪਾਇਆ [5]ਮਾਨੁ ॥
ਨਾਨਕ ਗਾਵੀਐ ਗੁਣੀ [6]ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ [7]ਭਾਉ ॥
ਦੁਖੁ [8]ਪਰਹਰਿ ਸੁਖੁ [9]ਘਰਿ ਲੈ ਜਾਇ ॥
[10]ਗੁਰਮੁਖਿ [11]ਨਾਦੰ ਗੁਰਮੁਖਿ [12]ਵੇਦੰ
ਗੁਰਮੁਖਿ ਰਹਿਆ [13]ਸਮਾਈ ॥
ਗੁਰੁ [14]ਈਸਰੁ ਗੁਰੁ [15]ਗੋਰਖੁ [16]ਬਰਮਾ
ਗੁਰੁ [17]ਪਾਰਬਤੀ [18]ਮਾਈ ॥
ਜੇ [19]ਹਉ [20]ਜਾਣਾ ਆਖਾ ਨਾਹੀ
ਕਹਣਾ ਕਥਨੁ ਨ ਜਾਈ ॥
[21]ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ ॥੫॥

ਤੀਰਥਿ ਨਾਵਾ ਜੇ ਤਿਸੁ ਭਾਵਾ
ਵਿਣੁ ਭਾਣੇ [22]ਕਿ ਨਾਇ [23]ਕਰੀ ॥
[24]ਜੇਤੀ [25]ਸਿਰਠਿ [26]ਉਪਾਈ ਵੇਖਾ
ਵਿਣੁ ਕਰਮਾ[27] ਕਿ ਮਿਲੈ [28]ਲਈ ॥
[29]ਮਤਿ ਵਿਚਿ [30]ਰਤਨ [31]ਜਵਾਹਰ [32]ਮਾਣਿਕ
ਜੇ ਇਕ ਗੁਰ ਕੀ [33]ਸਿਖ ਸੁਣੀ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ ॥ ੬ ॥

**ਸਮੁੱਚਾ ਭਾਵ :**

ਰੱਬ ਮਾਇਆ ਤੋਂ ਅਲੇਪ ਇਕ ਸੁਤੇ-ਪ੍ਰਕਾਸ਼ ਹਸਤੀ ਹੈ ਜੋ ਕਲਪਨਾ ਤੇ ਕਿਰਤ ਤੋਂ ਪਰੇ ਹੈ ਅਤੇ ਸਭ ਥਾਈਂ ਜੁਗਾਂ-ਜੁਗਾਂਤਰਾਂ ਤੋਂ ਵਿਆਪਕ ਹੈ। ਉਸ ਨੂੰ ਉਸ ਦੀ ਸਿਫਤ-ਸਲਾਹ ਰਾਹੀਂ ਪਿਆਰ ਪਾ ਕੇ ਹੀ ਜਾਣਿਆ ਜਾ ਸਕਦਾ ਹੈ। ਇਹ ਜਾਣਕਾਰੀ ਗੁਰੂ ਰਾਹੀਂ ਪ੍ਰਾਪਤ ਹੁੰਦੀ ਹੈ ਕਿਉਂਕਿ ਉਸ ਦੇ ਵਾਕ ਰੂਪੀ 'ਨਾਮੀ' (ਰੱਬ) ਦਾ ਨਿਵਾਸ ਹੁੰਦਾ ਹੈ। 'ਨਾਮ' ਹੀ ਪ੍ਰੇਮ-ਰੂਪ ਹੋਣ ਕਰਕੇ, ਪ੍ਰੇਮ-ਸਰੂਪ ਰੱਬ ਨੂੰ ਪਰਸੰਨ ਕਰਦਾ ਹੈ। ਬਾਕੀ ਹੋਰ ਸਾਰੇ ਕਰਮ-ਕਾਂਡ ਤੇ ਤੀਰਥ-ਇਸ਼ਨਾਨ ਉਸ ਨੂੰ ਪਰਸੰਨ ਕਰਨੋਂ ਅਸਮਰੱਥ ਹਨ। ਕੇਵਲ ਨਾਮ ਦਾ ਸਿਮਰਨ ਹੀ ਮਨੁੱਖ ਦੀ ਬੁੱਧੀ ਉੱਜਲ ਤੇ ਪ੍ਰੇਮ-ਧਾਰਨੀ ਕਰ ਕੇ,

'ਨਾਮੀਂ' ਪ੍ਰਭੂ ਦੀ ਪ੍ਰਵਾਨਗੀ ਪ੍ਰਾਪਤ ਕਰਵਾ ਸਕਦਾ ਹੈ।

**ਪਦ–ਅਰਥ** :

1. (ਮੂਰਤੀ–ਵਾਂਗ) ਟਿਕਾਇਆ; ਅਸਥਾਪਨ ਕੀਤਾ ਹੋਇਆ; ਮੂਰਤੀਮਾਨ ਕੀਤਾ, ਨਿੰਮਿਆ, ਪੈਦਾ ਕੀਤਾ।
2. ਰਚਿਆ, ਬਣਾਇਆ ਹੋਇਆ।
3. ਆਪਣੇ ਆਪ ਤੋਂ ਹੀ ਹੈ, ਸੈਭੰ ਹੈ, ਅਰਥਾਤ ਉਹਨੂੰ ਨਾ ਤਾਂ ਕਿਸੇ ਪੈਦਾ ਕੀਤਾ ਹੈ ਅਤੇ ਨਾ ਹੀ ਸਾਜਿਆ ਜਾਂ ਬਣਾਇਆ ਹੈ, ਸਭ ਕੁਝ ਉਹ ਆਪ ਹੀ ਹੈ।
4. ਮਾਇਆ ਤੋਂ ਰਹਿਤ, ਨਿਰਲੇਪ, ਪਵਿੱਤਰ ਪੁਰਖ।
5. ਸਨਮਾਨ, ਆਦਰ, ਵਡਿਆਈ; ਪ੍ਰਮਾਣ, ਸਬੂਤ।
6. ਖ਼ਜ਼ਾਨਾ, ਭੰਡਾਰ।
7. ਪਿਆਰ।
8. ਦੂਰ ਕਰ ਕੇ; ਹਟਾ ਲਵੇ।
9. ਹਿਰਦੇ ਰੂਪੀ ਘਰ ਵਿੱਚ।
10. ਗੁਰ–ਵਾਕ, ਗੁਰਬਾਣੀ; ਗੁਰੂ ਰਾਹੀਂ; ਗੁਰੂਆਂ ਦੇ ਗੁਰੂ, ਹਰੀ–ਗੁਰੂ, ਪ੍ਰਭੂ।
11. ਆਵਾਜ਼; ਆਤਮਕ ਸ਼ਬਦ; ਨਾਮੁ; (ਰੱਬੀ) ਕਲਾਮ।
12. ਵੇਦ; ਗਿਆਨ (ਵੇਖੋ : 'ਸਭਿ ਨਾਦ ਬੇਦ ਗੁਰਬਾਣੀ', ਰਾਗੁ ਰਾਮਕਲੀ ਪੰ: ੯੭੯)
13. ਵਿਆਪਕ।
14. ਸ਼ਿਵ ਜੀ।
15. ਵਿਸ਼ਨੂੰ।
16. ਬ੍ਰਹਮਾ।
17. ਸ਼ਿਵ ਜੀ ਦੀ ਸੁਪੱਤਨੀ
18. ਮਾਈ : ਲੱਛਮੀ, ਵਿਸ਼ਨੂੰ ਜੀ ਦੀ ਸੁਪੱਤਨੀ।
19. ਮੈਂ।
20. ਜਾਣ ਜਾਂ ਸਮਝ ਲਵਾਂ।
21. ਗੁਰੂ ਜੀ ਨੇ; ਹੇ ਗੁਰੂ ਜੀ!
22. ਰੱਬ ਨੂੰ ਚੰਗਾ ਲੱਗੇ ਬਿਨਾਂ; ਜੇ ਇਉਂ ਉਹ ਖੁਸ਼ ਨਹੀਂ ਹੁੰਦਾ ਤਾਂ।
23. ਨ੍ਹਾ ਕੇ ਕੀ ਕਰਾਂ?
24. ਜਿਤਨੀ।
25. ਸ੍ਰਿਸ਼ਟੀ, ਦੁਨੀਆਂ।
26. ਉਪਜਾਈ ਹੋਈ, ਪੈਦਾ ਕੀਤੀ ਹੋਈ।
27. ਭਾਗਾਂ ਬਿਨਾਂ; ਕੰਮ ਕੀਤੇ ਬਿਨਾਂ; ਸ਼ੁਭ ਅਮਲਾਂ ਬਾਝੋਂ; ਪ੍ਰਭੂ ਦੀ ਬਖ਼ਸ਼ਿਸ਼ (ਮਿਹਰ) ਬਿਨਾਂ।

28. ਕੀ ਮਿਲਦਾ ਹੈ ਜੇ ਕੋਈ ਲੈ ਲਵੇ, ਕੀ ਲਭਦਾ ਹੈ ਜੋ ਮੈਂ ਲਵਾਂ? ਨਾ ਕਿਸੇ ਨੂੰ ਕੁਝ ਮਿਲਦਾ ਹੈ ਤੇ ਨਾ ਹੀ ਕੋਈ ਲੈ ਸਕਦਾ ਹੈ।

29. ਬੁੱਧੀ ਵਿੱਚ।

30. ਕੀਮਤੀ ਤੇ ਕਈ ਰੰਗਾਂ ਦੇ ਪੱਥਰ ਜੋ ਆਮ ਤੌਰ 'ਤੇ ਨੌਂ ਦੱਸੇ ਜਾਂਦੇ ਹਨ। ਜਿਵੇ ਹੀਰਾ, ਪੰਨਾ, ਮੋਂਗਾ, ਆਦਿ।

31. ਕੀਮਤੀ ਪੱਥਰ।

32. ਲਾਲ, ਲਾਲ ਰੰਗ ਦਾ ਪੱਥਰ।

33. ਸਿੱਖਿਆ।

## ੭. ਹੱਠ-ਯੋਗ ਦੀ ਅਸਮਰੱਥਾ

(ਜੇ ਤਿਸੁ ਨਦਰਿ ਨ ਆਵਈ)

**ਜੇ ਜੁਗ ਚਾਰੇ[1] [2]ਆਰਜਾ ਹੋਰ [3]ਦਸੂਣੀ ਹੋਇ।।**
**ਨਵਾ [4]ਖੰਡਾ ਵਿਚਿ [5]ਜਾਣੀਐ ਨਾਲਿ ਚਲੈ ਸਭੁ ਕੋਇ।।**
**ਚੰਗਾ ਨਾਉ ਰਖਾਇ ਕੈ [6]ਜਸੁ [7]ਕੀਰਤਿ ਜਗਿ ਲੇਇ।।**
**ਜੇ [8]ਤਿਸੁ [9]ਨਦਰਿ ਨ ਆਵਈ ਤ [10]ਵਾਤ ਨ ਪੁਛੈ ਕੇ।।**
**ਕੀਟਾ ਅੰਦਰਿ [11]ਕੀਟੁ ਕਰਿ ਦੋਸੀ ਦੋਸੁ ਧਰੇ[12]।।**
**ਨਾਨਕ [13]ਨਿਰਗੁਣਿ ਗੁਣੁ ਕਰੇ [14]ਗੁਣਵੰਤਿਆ ਗੁਣੁ ਦੇ।।**
**ਤੇਹਾ ਕੋਇ ਨ ਸੁਝਈ ਜਿ ਤਿਸੁ [15]ਗੁਣੁ ਕੋਇ ਕਰੇ।। ੭।।**

**ਸਮੁੱਚਾ ਭਾਵ :**

ਹੱਠ-ਸਾਧਨਾ ਰਾਹੀਂ ਹੋਈ ਪ੍ਰਾਪਤੀ ਤੇ ਪ੍ਰਸਿੱਧੀ ਵੀ ਰੱਬ ਦੇ ਪਿਆਰ ਤੇ ਪ੍ਰਸੰਨਤਾ ਦਾ ਭਾਗੀ ਬਣਾ ਨਹੀਂ ਸਕਦੀ ਅਤੇ ਨਾ ਹੀ ਮੁਕਤੀ ਦਾ ਪਾਤਰ ਬਣਾ ਸਕਦੀ ਹੈ। ਇਹ ਤਾਂ ਕਰਮ-ਮਾਰਗ ਤੇ ਹੱਠ-ਮਾਰਗ ਛੱਡ ਕੇ ਭਗਤੀ-ਮਾਰਗ ਵਿੱਚ ਆਇਆਂ, ਹਉਮੈਂ ਦਾ ਆਸਰਾ ਛੱਡ ਕੇ ਪ੍ਰਭੂ ਦੇ ਪ੍ਰੇਮ ਆਸਰੇ ਹੋਇਆਂ ਅਤੇ ਉਸ ਦਾ 'ਨਾਮ' ਜਪਦਿਆਂ ਹੀ ਪ੍ਰਾਪਤ ਹੋ ਸਕਦੀ ਹੈ :

**ਪਦ-ਅਰਥ :**

1. ਚਾਰ ਜੁਗਾਂ ਜਿੰਨੀ।

2. ਉਮਰ।

3. ਦਸ-ਗੁਣਾਂ।

4. ਨੌਂ ਖੰਡ (ਪ੍ਰਿਥਵੀ ਦੇ ਕਥਿਤ ਨੌਂ ਹਿੱਸੇ), ਮਹਾਂਦੀਪ, ਅਰਥਾਤ ਸਾਰੀ ਸ੍ਰਿਸ਼ਟੀ, ਸੰਸਾਰ।

5. ਜਾਣਿਆ ਜਾਏ, ਮਸ਼ਹੂਰ ਹੋ ਜਾਏ। 6. ਕੀਰਤੀ, ਸ਼ੋਭਾ, ਯਸ਼।

7. ਮਹਿਮਾ, ਵਡਿਆਈ। 8. ਉਸ (ਰੱਬ) ਦੀ।

9. ਮਿਹਰ ਦੀ ਨਜ਼ਰ, ਕ੍ਰਿਪਾ-ਦ੍ਰਿਸ਼ਟੀ ਵਿੱਚ।

10. ਸੁਰਤ, ਖ਼ਬਰ; ਪ੍ਰਵਾਹ।

11. ਕੀੜਿਆਂ ਵਿਚੋਂ ਵੀ ਨੀਚ ਕੀੜਾ।

12. ਦੂਸ਼ਨ ਲਾਉਂਦਾ ਹੈ। 13. ਗੁਣਹੀਨਾਂ ਵਿੱਚ।

14. ਗੁਣਵਾਨਾਂ ਨੂੰ। 15. ਲਾਭ; ਮਿਹਰਬਾਨੀ।

## ੮. ਨਾਮ ਸੁਣਨ ਦੇ ਲਾਭ

(ਨਾਨਕ ਭਗਤਾ ਸਦਾ ਵਿਗਾਸੁ)

[1]ਸੁਣਿਐ [2]ਸਿਧ [3]ਪੀਰ [4]ਸੁਰਿ [5]ਨਾਥ॥
ਸੁਣਿਐ [6]ਧਰਤਿ [7]ਧਵਲ [8]ਆਕਾਸ॥
ਸੁਣਿਐ [9]ਦੀਪ [10]ਲੋਅ [11]ਪਾਤਾਲ॥
ਸੁਣਿਐ ਪੋਹਿ ਨ ਸਕੈ[12] [13]ਕਾਲੁ॥
ਨਾਨਕ [14]ਭਗਤਾ ਸਦਾ [15]ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥ ੮॥

ਸੁਣਿਐ ਈਸਰੁ ਬਰਮਾ [16]ਇੰਦੁ॥
ਸੁਣਿਐ [17]ਮੁਖਿ [18]ਸਾਲਾਹਣ [19]ਮੰਦੁ॥
ਸੁਣਿਐ [20]ਜੋਗ [21]ਜੁਗਤਿ [22]ਤਨਿ [23]ਭੇਦ॥
ਸੁਣਿਐ ਸਾਸਤ ਸਿਮ੍ਰਿਤਿ ਵੇਦ[24]॥
ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥ ੯॥

ਸੁਣਿਐ [25]ਸਤੁ [26]ਸੰਤੋਖੁ [27]ਗਿਆਨੁ॥
ਸੁਣਿਐ [28]ਅਠਸਠਿ ਕਾ ਇਸਨਾਨੁ॥
ਸੁਣਿਐ ਪੜਿ ਪੜਿ [29]ਪਾਵਹਿ ਮਾਨੁ॥
ਸੁਣਿਐ ਲਾਗੈ [30]ਸਹਜਿ [31]ਧਿਆਨੁ॥
ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥ ੧੦॥

**ਸੁਣਿਐ ਸਰਾ ਗੁਣਾ ਕੇ[32] [33]ਗਾਹ ॥**
**ਸੁਣਿਐ [34]ਸੇਖ ਪੀਰ ਪਾਤਿਸਾਹ ॥**
**ਸੁਣਿਐ [35]ਅੰਧੇ ਪਾਵਹਿ [36]ਰਾਹੁ ॥**
**ਸੁਣਿਐ ਹਾਥ ਹੋਵੈ[37] [38]ਅਸਗਾਹੁ ॥**
**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੧੧॥**

**ਸਮੁੱਚਾ ਭਾਵ :**

ਗੁਰੂ ਦੀ ਸਿੱਖਿਆ ਸੁਣਨ ਤੇ ਪ੍ਰਭੂ ਦੀ ਯਾਦ ਵਿੱਚ ਜੁੜਨ ਨਾਲ ਮਨ ਸਦਾ ਖਿੜਿਆ ਰਹਿੰਦਾ ਹੈ; ਦੁੱਖ-ਪਾਪ ਨਸ਼ਟ ਹੋ ਜਾਂਦੇ ਹਨ; ਜ਼ਿਮੀਂ ਅਸਮਾਨ ਬਾਰੇ ਬਣੇ ਹੋਏ ਭਰਮ ਦੂਰ ਹੋ ਜਾਂਦੇ ਹਨ; 'ਹੁਕਮ' ਦੀ ਖੇਡ ਪਤਾ ਲੱਗ ਜਾਂਦੀ ਹੈ ਅਤੇ ਅਧਿਆਤਮਕ ਰਮਜ਼ਾਂ, ਸਦਾਚਾਰਕ ਗੁਣਾਂ ਤੇ ਸਮਾਜਕ ਸਿਫਤਾਂ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ।

**ਪਦ-ਅਰਥ :**

1. ਰੱਬ ਦਾ ਨਾਂ ਸੁਣਿਆਂ, ਸੁਣਨ ਨਾਲ।
2. ਸਿੱਧੀ ਪ੍ਰਾਪਤ ਕਰ ਚੁੱਕੇ ਪੁਰਖ, ਘਾਲ-ਕਮਾਈ ਦੀ ਸਫ਼ਲਤਾ ਪ੍ਰਾਪਤ ਕਰ ਚੁੱਕੇ ਜੋਗੀ।
3. ਕਰਾਮਾਤੀ ਤੇ ਸਿੱਧੀ-ਪ੍ਰਾਪਤ ਪੁਰਖ, ਧਾਰਮਕ ਆਗੂ (ਮੁਸਲਮਾਨਾਂ ਵਿੱਚ)।
4. ਦੇਵਤੇ।
5. ਜੋਗੀਆਂ ਦੇ ਵੱਡਕੇ।
6. ਪ੍ਰਿਥਵੀ, ਧਰਤੀ।
7. (ਧਰਤੀ ਚੁਕਣ ਵਾਲਾ ਕਲਪਿਤ) ਬਲਦ; ਧਰਤੀ ਦਾ ਠੁਮ੍ਹਣਾ, ਆਸਰਾ।
8. ਅਸਮਾਨ।
9. ਧਰਤੀ ਦੇ ਭਾਗਾਂ; ਟਾਪੂਆਂ।
10. ਲੋਕਾਂ, ਭਵਨਾਂ।
11. ਧਰਤੀ ਹੇਠਲੇ ਲੋਕਾਂ।
12. ਨੇੜੇ ਨਹੀਂ ਆ ਸਕਦੀ, ਭਾਵ ਅਸਰ ਨਹੀਂ ਕਰ ਸਕਦੀ।
13. ਮੌਤ।
14. ਰੱਬ ਦੇ ਪਿਆਰਿਆਂ, ਸਾਧੂਆਂ।
15. ਖੇੜਾ, ਖਿੜਾਉ; ਖੁਸ਼ੀ, ਅਨੰਦ।
16. ਇੰਦਰ ਦੇਵਤਾ।
17. ਮੂੰਹ ਨਾਲ, ਮੂੰਹੋਂ; ਮੁਖੀ, ਸ੍ਰੇਸ਼ਟ।
18. ਸਾਈਂ ਦੀ ਸਿਫ਼ਤ ਗਾਉਣ ਲੱਗ ਪੈਂਦੇ ਹਨ।
19. ਮੰਦਾ, ਭੈੜਾ ਮਨੁੱਖ।
20. (ਰੱਬ ਨਾਲ) ਜੁੜਨ ਦੀ।

21. ਜੁਗਤੀ, ਢੰਗ। 22. ਸਰੀਰ-ਅੰਦਰਲੀਆਂ। 23. ਰਹੱਸ, ਗੁੱਝੀਆਂ ਗੱਲਾਂ।

24. ਹਿੰਦੂਆਂ ਦੀਆਂ ਪ੍ਰਸਿੱਧ ਧਰਮ-ਪੁਸਤਕਾਂ, ਵੇਦਾਂ, ਸ਼ਾਸਤਰਾਂ ਤੇ ਸਿਮ੍ਰਿਤੀਆਂ।

25. ਸੱਚ; ਸਿਦਕ; ਦਾਨ। 26. ਸਬਰ ਸਬੂਰੀ।

27. ਬ੍ਰਹਮ-ਵਿਚਾਰ, ਪ੍ਰਕਾਸ਼। 28. ਅਠਾਹਠ ਤੀਰਥ

29. ਇਕ-ਰਸ ਵਾਚਣ ਨਾਲ।

30. ਸਹਿਜੇ ਹੀ, ਨਿਰਯਤਨ; ਸ਼ਾਂਤੀ ਜਾਂ ਅਡੋਲਤਾ ਵਿੱਚ।

31. ਚਿੱਤ ਦੀ ਬਿਰਤੀ। 32. ਗੁਣਾਂ ਦੇ ਸਰੋਵਰਾਂ ਦਾ।

33. ਜਾਣੂ, ਵਾਕਿਫ਼।

34. ਪੀਰ, ਮੁਰਸ਼ਦ; ਬਜ਼ੁਰਗ, ਵਿਦਵਾਨ, ਆਗੂ, ਸਰਦਾਰ।

35. ਅੰਨ੍ਹੇ; ਮੂਰਖ, ਗਿਆਨਹੀਨ। 36. ਗਿਆਨ ਦਾ ਮਾਰਗ।

37. ਡੂੰਘਾਈ ਪਤਾ ਲੱਗ ਜਾਂਦੀ ਹੈ, ਅਸਲੀਅਤ ਸਮਝ ਆਉਣ ਲਗ ਪੈਂਦੀ ਹੈ।

38. ਅਥਾਹ ਸਮੁੰਦਰ, ਅਰਥਾਤ ਸੰਸਾਰ ਰੂਪੀ ਸਾਗਰ।

## ੯. ਨਾਮ ਮੰਨਣ ਦੇ ਲਾਭ

(ਜੇ ਕੋ ਮੰਨਿ ਜਾਣੈ ਮਨਿ ਕੋਇ)

ਮੰਨੇ ਕੀ[1] [2]ਗਤਿ ਕਹੀ ਨ ਜਾਇ॥
ਜੇ ਕੋ ਕਹੈ [3]ਪਿਛੈ ਪਛੁਤਾਇ॥
[4]ਕਾਗਦਿ ਕਲਮ ਨ ਲਿਖਣਹਾਰੁ॥
ਮੰਨੇ ਕਾ [5]ਬਹਿ ਕਰਨਿ [6]ਵੀਚਾਰੁ॥
[7]ਐਸਾ [8]ਨਾਮੁ [9]ਨਿਰੰਜਨੁ ਹੋਇ॥
[10]ਜੇ ਕੋ [11]ਮੰਨਿ ਜਾਣੈ [12]ਮਨਿ ਕੋਇ॥ ੧੨॥

[13]ਮੰਨੈ [14]ਸੁਰਤਿ ਹੋਵੈ [15]ਮਨਿ [16]ਬੁਧਿ॥
ਮੰਨੈ [17]ਸਗਲ ਭਵਣ ਕੀ [18]ਸੁਧਿ॥
ਮੰਨੈ ਮੁਹਿ [19]ਚੋਟਾ ਨਾ ਖਾਇ॥
ਮੰਨੈ [20]ਜਮ ਕੈ ਸਾਥਿ ਨ [21]ਜਾਇ॥
ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿਕੋਇ॥ ੧੩॥

ਮੰਨੈ [22]ਮਾਰਗਿ [23]ਠਾਕ ਨ ਪਾਇ॥
ਮੰਨੈ ਪਤਿ [24]ਸਿਉ [25]ਪਰਗਟੁ ਜਾਇ॥
ਮੰਨੈ [26]ਮਗੁ ਨ ਚਲੈ [27]ਪੰਥੁ॥
ਮੰਨੈ ਧਰਮ [28]ਸੇਤੀ [29]ਸਨਬੰਧੁ॥
ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੪॥
ਮੰਨੈ ਪਾਵਹਿ ਮੋਖੁ ਦੁਆਰੁ[30]॥
ਮੰਨੈ [31]ਪਰਵਾਰੈ [32]ਸਾਧਾਰੁ॥
ਮੰਨੈ ਤਰੈ ਤਾਰੇ ਗੁਰੁ ਸਿਖ॥
ਮੰਨੈ ਨਾਨਕ [33]ਭਵਹਿ ਨ [34]ਭਿਖ॥
ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੫॥

**ਸਮੁੱਚਾ ਭਾਵ :**

ਗੁਰੂ ਦੀ ਸਿੱਖਿਆ ਮੰਨਣ ਨਾਲ ਮਨੁੱਖ ਦੀ ਸੁਰਤ ਤੇ ਬੁੱਧੀ ਉੱਜਲ ਹੋ ਜਾਂਦੀ ਹੈ ਅਤੇ ਉਸ ਦਾ ਸਬੰਧ ਧਰਮ ਨਾਲ ਜੁੜ ਜਾਂਦਾ ਹੈ। ਉਹ ਜਨਮ-ਮਰਨ ਦੇ ਗੇੜ ਵਿੱਚੋਂ ਨਿਕਲ ਕੇ ਮੁਕਤ ਹੋ ਜਾਂਦਾ ਹੈ ਅਤੇ ਨਿਰਾ ਆਪ ਹੀ ਨਹੀਂ ਤਰਦਾ, ਹੋਰਨਾਂ ਨੂੰ ਵੀ ਗੁਰ ਉਪਦੇਸ਼ ਰਾਹੀਂ ਤਾਰ ਦੇਂਦਾ ਹੈ।

**ਪਦ-ਅਰਥ :**

1. (ਰੱਬ ਦਾ ਨਾਮ) ਮੰਨਣ ਜਾਂ ਮੰਨ ਲੈਣ ਵਾਲੇ ਦੀ, ਪਤੀਜੇ ਹੋਏ ਦੀ; ਨਾਮ ਮੰਨਣ ਨਾਲ।
2. ਗਤੀ, ਆਤਮਕ ਅਵਸਥਾ, ਹਾਲਤ; ਪ੍ਰਾਪਤੀ।
3. ਪਿੱਛੋਂ, ਮਗਰੋਂ। 4. ਕਾਗ਼ਜ਼।
5. ਬੈਠ ਕੇ।
6. ਉਸ ਦੀ ਆਤਮਕ ਅਵਸਥਾ, ਪ੍ਰਾਪਤੀ ਜਾਂ ਵਡਿਆਈ ਬਾਰੇ।
7. ਅਜਿਹਾ। 8. ਰੱਬ ਦਾ ਨਾਮ।
9. ਮਾਇਆ ਤੋਂ ਨਿਰਲੇਪ, ਪਵਿੱਤਰ ਸ਼ਬਦ, ਪਾਕ ਕਲਾਮ।
10. ਜੇ ਕੋਈ। 11. ਮੰਨ ਕੇ ਵੇਖੋ, ਇਸ ਦੀ ਲਗਨ ਲਾ ਲਵੇ।
12. ਮਨ ਵਿੱਚ।

13. ਨਾਮ ਮੰਨਣ ਨਾਲ, ਮੰਨ ਲੈਣ ਨਾਲ, ਮੰਨਣ ਕਰਕੇ; ਪ੍ਰਭੂ ਦੇ ਨਾਮ ਵਿੱਚ ਲਗਨ ਲਾ ਲੈਣ ਨਾਲ।
14. ਚੇਤਨਾ, ਸੋਝੀ, ਗਿਆਤ।
15. ਮਨ ਵਿੱਚ।
16. ਉੱਤਮ ਵਿਚਾਰ; ਜਾਗ੍ਰਤ; ਸਮਝ ਵਿਚ।
17. ਸਭ ਭਵਨਾਂ (ਮੰਡਲਾਂ) ਦੀ।
18. ਸੋਝੀ; ਖ਼ਬਰ; ਪਛਾਣ।
19. ਸੱਟਾਂ (ਭਰਮਾਂ ਨਾਂ ਵਿਕਾਰਾਂ ਦੀਆਂ)।
20. ਮੌਤ ਦੇ ਦੂਤ।
21. ਜਨਮ-ਮਰਨ ਦੇ ਫੰਧੇ ਵਿਚੋਂ ਨਿਕਲ ਜਾਂਦਾ ਹੈ।
22. ਰਾਹ ਵਿੱਚ; ਜੀਵਨ-ਪੰਧ ਦੇ ਦੌਰਾਨ।
23. ਰੋਕ, ਰੁਕਾਵਟ।
24. ਇੱਜ਼ਤ ਨਾਲ।
25. ਪ੍ਰਸਿੱਧ ਹੋ ਕੇ, ਸੋਭਾ ਖਟ ਕੇ।
26. ਮਾਰਗ, ਰਸਤਾ।
27. ਰਾਹ, ਰਸਤਾ।
28. ਨਾਲ।
29. ਸਬੰਧ, ਜੋੜ, ਮੇਲ।
30. ਮੁਕਤੀ ਦਾ ਦਰਵਾਜ਼ਾ।
31. ਪ੍ਰਵਾਰ ਨੂੰ।
32. (ਨਾਮ ਦੇ) ਆਧਾਰ ਸਹਿਤ ਕਰਦਾ ਹੈ; ਨਾਮ ਦਾ ਆਸਰਾ ਦੇਂਦਾ ਹੈ; ਸੁਧਾਰ ਲੈਂਦਾ ਹੈ।
33. ਭੌਂਦੇ ਫਿਰਦੇ।
34. ਭਿੱਖਿਆ।

## ੧੦. ਪੰਚਾਂ ਦੀ ਪ੍ਰਧਾਨਤਾ

(ਪੰਚਾ ਕਾ ਗੁਰੁ ਏਕੁ ਧਿਆਨੁ)

[1]ਪੰਚ ਪਰਵਾਣ [2]ਪੰਚ [3]ਪਰਧਾਨੁ ।।
ਪੰਚੇ ਪਾਵਹਿ [4]ਦਰਗਹਿ [5]ਮਾਨੁ ।।
ਪੰਚੇ [6]ਸੋਹਹਿ ਦਰਿ [7]ਰਾਜਾਨੁ ।।
ਪੰਚਾ ਕਾ ਗੁਰੁ ਏਕੁ [8]ਧਿਆਨੁ ।।
ਜੇ ਕੋ ਕਹੈ ਕਰੈ ਵੀਚਾਰੁ ।।
ਕਰਤੇ ਕੈ ਕਰਣੈ ਨਾਹੀ [10]ਸੁਮਾਰੁ ।।

[11]ਧੌਲੁ [12]ਧਰਮੁ ਦਇਆ ਕਾ [13]ਪੂਤੁ ॥
[14]ਸੰਤੋਖੁ ਥਾਪਿ ਰਖਿਆ [15]ਜਿਨਿ [16]ਸੂਤਿ ॥
ਜੇ ਕੋ [17]ਬੁਝੈ ਹੋਵੈ [18]ਸਚਿਆਰੁ ॥
ਧਵਲੈ ਉਪਰਿ [19]ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ[20] ॥
ਤਿਸ ਤੇ ਭਾਰੁ ਤਲੈ [21]ਕਵਣੁ ਜੋਰੁ ॥
[22]ਜੀਅ ਜਾਤਿ ਰੰਗਾ ਕੇ ਨਾਵ ॥
ਸਭਨਾ ਲਿਖਿਆ ਵੁੜੀ [23]ਕਲਾਮ ॥
ਏਹੁ ਲੇਖਾ ਲਿਖਿ ਜਾਣੈ [24]ਕੋਇ ॥
ਲੇਖਾ ਲਿਖਿਆ [25]ਕੇਤਾ ਹੋਇ ॥
ਕੇਤਾ [26]ਤਾਣੁ [27]ਸੁਆਲਿਹੁ ਰੂਪੁ ॥
ਕੇਤੀ ਦਾਤਿ ਜਾਣੈ ਕੌਣੁ [28]ਕੂਤੁ ॥
ਕੀਤਾ [29]ਪਸਾਉ ਏਕੋ [30]ਕਵਾਉ ॥
ਤਿਸ [31]ਤੇ ਹੋਏ ਲਖ [32]ਦਰੀਆਉ ॥
[33]ਕੁਦਰਤਿ [34]ਕਵਣ [35]ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ [36]ਵਾਰ ॥
ਜੋ ਤੁਧੁ ਭਾਵੈ ਸਾਈ [37]ਭਲੀ ਕਾਰ ॥
ਤੂ ਸਦਾ [38]ਸਲਾਮਤਿ [39]ਨਿਰੰਕਾਰ ॥ ੧੬ ॥

**ਸਮੁੱਚਾ ਭਾਵ :**

ਅਜਿਹੇ ਸੁਸਿੱਖਿਅਤ ਤੇ ਮੰਨਨਸ਼ੀਲ ਮਨੁੱਖਾਂ ਦਾ ਧਿਆਨ ਕੇਵਲ ਇਕ ਰੱਬ ਵਿੱਚ ਟਿਕ ਜਾਂਦਾ ਹੈ; ਅਜਿਹੇ ਸਹਿਜ-ਧਿਆਨੀ ਮੋਖ-ਪ੍ਰਾਪਤ ਗੁਰ-ਸਿੱਖ 'ਪੰਚ' ਬਣ ਜਾਂਦੇ ਹਨ ਅਤੇ ਲੋਕ-ਪ੍ਰਲੋਕ ਵਿੱਚ ਮਾਣ ਪ੍ਰਾਪਤ ਕਰਦੇ ਹਨ ਪਰ ਉਸ ਕਾਦਰ ਤੇ ਉਸ ਦੀ ਸਾਜੀ ਹੋਈ ਕੁਦਰਤ ਦਾ ਪਾਰਾਵਾਰ ਉਹ ਵੀ ਨਹੀਂ ਪਾ ਸਕਦੇ। ਇਸ ਦਾ ਅੰਤ ਤਾਂ ਉਹ 'ਸਦਾ-ਸਲਾਮਤਿ' ਬੇਅੰਤ ਪ੍ਰਭੂ ਆਪ ਹੀ ਜਾਣਦਾ ਹੈ ਜਿਸ ਨੇ ਕੇਵਲ ਇੱਕੋ 'ਵਾਕ' ਨਾਲ ਸ੍ਰਿਸ਼ਟੀ ਰਚ ਕੇ ਸਾਰਾ ਪਸਾਰਾ ਪਸਾਰ ਦਿੱਤਾ ਹੈ ਅਤੇ ਇਸ ਨੂੰ ਅਥਾਹ ਸੁੰਦਰਤਾ, ਸਮਰੱਥਾ ਤੇ ਦਾਤਾਰਗੀ ਬਖ਼ਸ਼ ਦਿੱਤੀ ਹੈ। ਸਾਡੇ ਲਈ ਤਾਂ ਉਸ ਦੀ ਕੁਦਰਤ ਨੂੰ ਵੇਖ-ਵੇਖ, ਉਸ ਤੋਂ ਵਾਰੀ-ਸਦਕੇ ਜਾਂਦਿਆਂ ਤੇ ਉਸ ਦੀ ਸਿਫ਼ਤ-ਸਲਾਹ ਗਾਂਦਿਆਂ, ਉਸ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਹੀ ਉਚਿਤ ਹੈ।

**ਪਦ-ਅਰਥ :**

1. ਸੰਤ ਜਨ; ਪੰਜ; ਮੁਖੀ, ਵਿਸ਼ੇਸ਼ ਪੁਰਸ਼ , ਸ੍ਰੇਸ਼ਟ ਮੁੱਖੀਆ; (ਪਰਮਾਰਥ ਦੇ ਰਾਹ

ਦੇ) ਉਹ ਸਿੱਖਿਆ-ਪੂਰਤ ਮਨੁੱਖ ਜੋ ਉਨ੍ਹਾਂ ਪੰਜ ਗੁਣਾਂ ਦੇ ਧਾਰਨੀ ਹਨ, ਜਿਨ੍ਹਾਂ ਦਾ ਜ਼ਿਕਰ ਪਿਛਲੀਆਂ ਪਉੜੀਆਂ ਵਿੱਚ ਕੀਤਾ ਗਿਆ ਹੈ; ਗੁਰੂ ਜਾਂ ਵਾਹਿਗੁਰੂ ਦੀ ਸਿੱਖਿਆ ਸੁਣਨ ਤੇ ਮੰਨਣ ਵਾਲਾ ਮਨੁੱਖ।

2. ਕਬੂਲ (ਰੱਬ ਦੀ ਨਜ਼ਰ ਵਿੱਚ)।

3. ਆਗੂ, ਮੁਖੀਏ (ਜਗਤ, ਸੰਗਤ ਵਿੱਚ)।

4. ਰੱਬ ਦੀ ਦਰਗਾਹ, ਵਾਹਿਗੁਰੂ ਦੇ ਦਰਬਾਰ ਵਿੱਚ।

5. ਆਦਰ। 6. ਸੋਭਦੇ ਹਨ, ਸੁਭਾਇਮਾਨ ਹੁੰਦੇ ਹਨ।

7. ਰਾਜ-ਦਰਬਾਰਾਂ ਵਿਚ।

8. ਉਨ੍ਹਾਂ ਦੀ ਸੁਰਤ ਦਾ ਨਿਸ਼ਾਨਾ ਕੇਵਲ ਗੁਰੂ-ਵਾਹਿਗੁਰੂ ਹੀ ਹੋ ਜਾਂਦਾ ਹੈ, ਉਹ ਨਾਮ ਜਪਦੇ, ਜਪਦੇ ਅਕਾਲ ਪੁਰਖ ਦੇ ਧਿਆਨ ਵਿੱਚ ਲੀਨ ਹੋ ਜਾਂਦੇ ਹਨ।

9. ਕਰਤਾਰ ਦੀਆਂ ਕਰਨੀਆਂ, ਕੰਮ; ਕਾਦਰ ਦੀ ਕੁਦਰਤ।

10. ਹਿਸਾਬ, ਲੇਖਾ, ਗਿਣਤੀ। 11. ਕਲਪਿਤ ਬਲਦ।

12. ਧਰਮ-ਰੂਪੀ ਬੱਝਵਾਂ ਨੇਮ ਜਾਂ ਕਾਨੂੰਨ।

13. ਦਿਆਲਤਾ ਦਾ ਪੁੱਤਰ; ਈਸ਼ਵਰ ਦੀ ਕਿਰਪਾ ਤੋਂ ਉਪਜਿਆ ਧਰਮ।

14. ਸਬਰ-ਸ਼ਾਂਤੀ ਨੂੰ; ਸਹਿਨਸ਼ੀਲਤਾ ਨਾਲ।

15. ਜਿਸ ਨੇ। 16. ਸੂਤਰ ਵਿੱਚ; ਮਰਯਾਦਾ ਵਿੱਚ; ਪ੍ਰਬੰਧ ਵਿੱਚ।

17. ਸਮਝ ਲਏ। 18. ਸੱਚਾ; ਸੱਚ ਦਾ ਪ੍ਰਕਾਸ਼ ਹੋਣ ਲਈ ਯੋਗ।

19. ਕਿਤਨਾ।

20. ਇਸ ਧਰਤੀ ਤੋਂ ਪਰੇ ਹੋਰ ਧਰਤੀ ਹੈ, ਉਸ ਤੋਂ ਪਰੇ ਹੋਰ ਹੈ।

21. ਕਿਹੜਾ ਸਹਾਰਾ ਹੈ, ਟੇਕ ਜਾਂ ਆਸਰਾ ਹੈ?

22. ਜੀਵ, ਜੀਅ-ਜੰਤ।

23. ਚਲ ਰਹੀ ਜਾਂ ਇਕ-ਤਾਰ ਚਲਦੀ ਪਈ ਕਲਮ।

24. ਕੌਣ। 25. ਕਿੰਨਾ ਵੱਡਾ।

26. ਬਲ, ਜ਼ੋਰ। 27. ਸੁੰਦਰ, ਸੋਹਣਾ।

28. ਅਨੁਮਾਨ, ਅੰਦਾਜ਼ਾ। 29. ਪਸਾਰਾ, ਸ੍ਰਿਸ਼ਟੀ ਦਾ ਵਿਸਥਾਰ।

30. ਬੋਲ, ਬਚਨ; ਸ਼ਬਦ, ਹੁਕਮ; ਵਾਕ। 31. ਉਸ (ਹੁਕਮ) ਤੋਂ।

32. ਅਰਥਾਤ ਸ੍ਰਿਸ਼ਟੀ-ਰਚਨਾ ਤੇ ਪ੍ਰਬੰਧ ਦੇ ਲੱਖਾਂ ਪ੍ਰਵਾਹ।

33. ਤਾਕਤ, ਸਮਰੱਥਾ, ਪਾਇਆਂ; ਮਜਾਲ।

34. ਕੀ, ਕਿਹੜੀ। 35. ਮੇਰੀ ਕੀ ਮਜਾਲ ਜਾਂ ਸਮਰੱਥਾ ਹੈ?

36. ਮੈਂ ਤਾਂ ਤੇਰੇ ਉਤੋਂ ਇਕ ਵਾਰ ਵੀ ਸਦਕੇ ਹੋਣ ਜੋਗਾ ਵੀ ਨਹੀਂ ਹਾਂ, ਭਾਵ ਮੇਰੀ ਕੀ ਪਾਇਆਂ ਹੈ?

37. ਚੰਗਾ ਕੰਮ। 38. ਥਿਰ, ਅੱਟਲ, ਕਾਇਮ-ਦਾਇਮ।

39. ਹੇ ਰੂਪ-ਰੇਖ ਤੋਂ ਨਿਆਰੇ, ਸਰੂਪ-ਰਹਿਤ (ਰੱਬ ਜੀ)!

## ੧੧. ਕੁਦਰਤ ਦੀ ਵਿਸ਼ਾਲਤਾ

(ਕੁਦਰਤਿ ਕਵਣ ਕਹਾ ਵੀਚਾਰੁ)

[1]ਅਸੰਖ ਜਪ ਅਸੰਖ [2]ਭਾਉ ॥
ਅਸੰਖ ਪੂਜਾ ਅਸੰਖ ਤਪ ਤਾਉ[3] ॥
ਅਸੰਖ ਗਰੰਥ [4]ਮੁਖਿ ਵੇਦ ਪਾਠ ॥
ਅਸੰਖ [5]ਜੋਗ ਮਨਿ ਰਹਹਿ ਉਦਾਸ[6] ॥
ਅਸੰਖ ਭਗਤ ਗੁਣ ਗਿਆਨ ਵੀਚਾਰ ॥
ਅਸੰਖ [7]ਸਤੀ ਅਸੰਖ [8]ਦਾਤਾਰ ॥
ਅਸੰਖ [9]ਸੂਰ [10]ਮੁਹ ਭਖ [11]ਸਾਰ ॥
ਅਸੰਖ [12]ਮੋਨਿ ਲਿਵ ਲਾਇ ਤਾਰ[13] ॥
ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥ ੧੭ ॥
ਅਸੰਖ ਮੂਰਖ ਅੰਧ ਘੋਰ[14] ॥
ਅਸੰਖ ਚੋਰ [15]ਹਰਾਮਖੋਰ ॥
ਅਸੰਖ [16]ਅਮਰ ਕਰਿ ਜਾਹਿ [17]ਜੋਰ ॥
ਅਸੰਖ [18]ਗਲਵਢ ਹਤਿਆ ਕਮਾਹਿ[19] ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥
ਅਸੰਖ ਕੂੜਿਆਰ [20]ਕੂੜੇ ਫਿਰਾਹਿ ॥

ਅਸੰਖ [21]ਮਲੇਛ [22]ਮਲੁ ਭਖਿ [23]ਖਾਹਿ ॥
ਅਸੰਖ ਨਿੰਦਕ [24]ਸਿਰਿ ਕਰਹਿ [25]ਭਾਰੁ ॥
ਨਾਨਕੁ ਨੀਚੁ ਕਹੈ ਵੀਚਾਰੁ[26] ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥

ਅਸੰਖ [27]ਨਾਵ ਅਸੰਖ [28]ਥਾਵ ॥
[29]ਅਗੰਮ ਅਗੰਮ ਅਸੰਖ [30]ਲੋਅ ॥
ਅਸੰਖ ਕਹਹਿ ਸਿਰਿ ਭਾਰੁ ਹੋਇ[31] ॥
[32]ਅਖਰੀ ਨਾਮੁ ਅਖਰੀ [33]ਸਾਲਾਹ ॥
ਅਖਰੀ ਗਿਆਨੁ ਗੀਤ ਗੁਣ [34]ਗਾਹ ॥
ਅਖਰੀ ਲਿਖਣੁ ਬੋਲਣੁ [35]ਬਾਣਿ ॥
ਅਖਰਾ ਸਿਰਿ [36]ਸੰਜੋਗੁ [37]ਵਖਾਣਿ ॥
ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ ਤਿਵ ਤਿਵ [38]ਪਾਹਿ ॥
[39]ਜੇਤਾ [40]ਕੀਤਾ ਤੇਤਾ [41]ਨਾਉ ॥
[42]ਵਿਣੁ ਨਾਵੈ ਨਾਹੀ ਕੋ ਥਾਉ ॥
ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

**ਸਮੁੱਚਾ ਭਾਵ :**

ਹੋਰ ਤਾਂ ਹੋਰ, ਸਾਡੀ ਆਪਣੀ ਧਰਤੀ ਉਤੇ ਵੱਸ ਰਹੇ ਮਹਾਨ ਪੁੰਨੀਆਂ ਤੇ ਪਾਪੀਆਂ ਦੀ ਗਿਣਤੀ ਅਤੇ ਜਾਣਕਾਰੀ ਵੀ ਸਾਡੇ ਵੱਸੋਂ ਬਾਹਰੀ ਗੱਲ ਹੈ। ਧਰਤੀ ਤੋਂ ਦੂਰ ਵੱਸ ਰਹੇ ਲੋਕਾਂ ਤੇ ਉਨ੍ਹਾਂ ਦੇ ਨਾਵਾਂ-ਥਾਵਾਂ ਦਾ ਤਾਂ ਸਾਨੂੰ ਕੁਝ ਪਤਾ ਹੀ ਨਹੀਂ। ਸੋ ਸਰਬ-ਵਿਆਪੀ ਕਰਤੇ ਦੇ 'ਕਰਣਿਆਂ' ਦਾ ਕੋਈ ਅੰਤ, ਸ਼ੁਮਾਰ ਜਾਂ ਵਰਣਨ ਹੋ ਹੀ ਨਹੀਂ ਸਕਦਾ। ਇਸ ਲਈ ਉਸ 'ਸਦਾ-ਸਲਾਮਤਿ' ਦੀ ਕੁਦਰਤ ਵੇਖ-ਵੇਖ ਕੇ ਉਸ ਤੋਂ ਵਾਰੀ-ਸਦਕੇ ਜਾਂਦਿਆਂ ਤੇ ਉਸ ਦੀ ਸਿਫ਼ਤ-ਸਲਾਹ ਗਾਂਦਿਆਂ, ਉਸ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਹੀ ਸਾਡੇ ਲਈ ਉਚਿਤ ਹੈ।

**ਪਦ ਅਰਥ :**

1. ਅਣਗਿਣਤ (ਜੀਵ)। 2. ਪ੍ਰੇਮ ਕਰਨ ਵਾਲੇ।

3. ਤਪ ਸਾਧ ਰਹੇ ਹਨ। 4. ਮੂੰਹ ਨਾਲ।

5. ਜੋਗੀ।

6. ਮਨ ਵਿੱਚ (ਮਾਇਆ ਤੋਂ) ਉਚਾਟ, ਉਪਰਾਮ।

7. ਸਤ-ਧਰਮ ਵਾਲੇ ਮਨੁੱਖ, ਸੱਚ ਵਿਚ ਪਰਵਿਰਤ ਬੰਦੇ; ਦਾਨੀ।

8. ਦਾਨੀ। 9. ਸੂਰਮੇ, ਯੋਧੇ।

10. ਮੂਹਾਂ ਉਤੇ (ਭਾਵ ਵੈਰੀ ਦੇ ਸਨਮੁਖ ਹੋ ਕੇ)।

11. ਭਖਦੇ (ਖਾਂਦੇ) ਹਨ ਲੋਹਾ, ਅਰਥਾਤ ਸ਼ਸਤਰਾਂ ਦੇ ਵਾਰ ਸਹਿੰਦੇ ਹਨ।

12. ਮੋਨੀ, ਮੋਨਧਾਰੀ, ਚੁੱਪ ਧਾਰਨ ਵਾਲੇ।

13. ਇਕ-ਰਸ ਬਿਰਤੀ ਲਾਈ ਰੱਖਦੇ ਹਨ।

14. ਮਹਾਂ ਮੂਰਖ, ਪਰਲੇ ਦਰਜੇ ਦੇ ਬੇਸਮਝ ਲੋਕ।

15. ਪਰਾਇਆ ਹੱਕ ਹੜੱਪਣ ਵਾਲੇ। 16. ਹੁਕਮ; ਹਕੂਮਤ, ਰਾਜ।

17. ਜਬਰੀ, ਧੱਕੇ ਦਾ (ਰਾਜ)। 18. ਕਾਤਲ; ਖੂਨੀ ਬੰਦੇ; ਜ਼ਾਲਮ।

19. ਗ਼ਰੀਬ-ਮਾਰ ਕਰਦੇ ਹਨ। 20. ਕੂੜ ਵਿੱਚ ਹੀ।

21. ਮਲੀਨ ਬੁੱਧੀ, ਖੋਟੀ ਮੱਤ ਵਾਲੇ; ਮੰਦ-ਇੱਛਕ, ਭੈੜੇ; ਅਧਰਮੀ।

22. ਮੈਲਾ, ਗੰਦਗੀ।

23. ਜੋ ਗੰਦ ਹੀ ਬਕਦੇ ਤੇ ਗੰਦ ਹੀ ਖਾਂਦੇ ਹਨ; ਮੈਲਾ ਖਾ ਕੇ ਆਪਣਾ ਆਹਾਰ ਕਰਦੇ ਹਨ; ਹਾਬੜਿਆਂ ਵਾਂਗ ਖਾਈ ਜਾਂਦੇ ਹਨ।

24. ਆਪਣੇ ਸਿਰ ਉਤੇ। 25. ਭਾਰ ਚਾੜ੍ਹਦੇ ਹਨ (ਪਰ-ਨਿੰਦਾ ਦਾ)।

26. ਮੈਂ ਨੀਵਾਂ ਵਿਚਾਰਾ ਨਾਨਕ ਇਹ ਗੱਲ ਆਖਦਾ ਹਾਂ।

27. ਨਾਂ, ਨਾਮੁ। 28. ਟਿਕਾਣੇ।

29. ਅਪਹੁੰਚ, ਪ੍ਰਾਪਤੀ ਤੋਂ ਪਰੇ। 30. ਲੋਕ, ਭਵਣ।

31. 'ਅਗਿਣਤ' ਆਖਿਆਂ ਵੀ ਸਿਰ 'ਤੇ ਭਾਰ ਚੜ੍ਹਦਾ ਹੈ, ਅਰਥਾਤ 'ਅਣਗਿਣਤ' ਆਖਣਾ ਵੀ ਭੁੱਲ ਹੈ; 'ਅਸੰਖ' ਸ਼ਬਦ ਵੀ ਕਾਫ਼ੀ ਨਹੀਂ।

32. ਅੱਖਰਾਂ (ਬੋਲੀ ਦੇ ਸ਼ਬਦਾਂ) ਦੁਆਰਾ ਹੀ।
33. ਜੱਸ, ਉਸਤਤ।
34. ਗੁਣਾਂ ਤੋਂ ਆਗਾਹ, ਗੁਣਾਂ ਦਾ ਜਾਣੂ, ਗੁਣ ਗਾਂਦੇ ਹਨ।
35. ਬਾਣੀ, ਬੋਲੀ।
36. ਭਾਗਾਂ ਦਾ ਲੇਖ; ਪ੍ਰਾਲਬਧ; ਮੇਲ-ਮਿਲਾਪ।
37. ਵਿਖਾਇਆ ਜਾਂ ਦੱਸਿਆ ਜਾ ਸਕਦਾ ਹੈ।
38. ਉਸੇ ਤਰ੍ਹਾਂ ਪਾ ਲੈਂਦੇ ਹਨ; ਭੋਗ ਲੈਂਦੇ ਹਨ।
39. ਜਿਤਨਾ, ਜੋ ਕੁਝ।
40. ਬਣਿਆ ਹੋਇਆ, ਪੈਦਾ ਕੀਤਾ ਹੋਇਆ, ਭਾਵ ਰਚਨਾ।
41. ਸੰਸਾਰ ਉਸੇ ਦਾ ਨਾਮ ਜਾਂ ਸਰੂਪ ਹੈ; ਕੀਰਤੀ ਹੈ।
42. ਬਿਨਾਂ।

## ੧੨. ਪਾਪ-ਨਵਿਰਤੀ ਦੇ ਸਾਧਨ

(ਓਹੁ ਧੋਪੈ ਨਾਵੈ ਕੈ ਰੰਗਿ)

[1]ਭਰੀਐ ਹਥੁ ਪੈਰੁ [2]ਤਨੁ ਦੇਹ॥
ਪਾਣੀ [3]ਧੋਤੈ [4]ਉਤਰਸੁ [5]ਖੇਹ॥
[6]ਮੂਤ [7]ਪਲੀਤੀ ਕਪੜੁ ਹੋਇ॥
ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ [8]ਮਤਿ ਪਾਪਾ ਕੈ ਸੰਗਿ॥
ਓਹੁ [9]ਧੋਪੈ ਨਾਵੈ ਕੈ [10]ਰੰਗਿ॥[11]
ਪੁੰਨੀ ਪਾਪੀ[12] ਆਖਣੁ ਨਾਹਿ[13]॥
ਕਰਿ ਕਰਿ [14]ਕਰਣਾ ਲਿਖਿ ਲੈ ਜਾਹੁ[15]॥
ਆਪੇ ਬੀਜਿ ਆਪੇ ਹੀ ਖਾਹੁ[16]॥
ਨਾਨਕ [17]ਹੁਕਮੀ ਆਵਹੁ ਜਾਹੁ[18]॥੨੦॥

**ਸਮੁੱਚਾ ਭਾਵ :**

ਅਜਿਹੇ ਅਪਾਰ ਤੇ ਪਰਮ ਪਵਿੱਤਰ ਨਿਰੰਕਾਰ ਦੇ ਨਾਲ ਪਿਆਰ ਪਾਇਆਂ ਤੇ ਉਸ ਦਾ ਨਾਮ ਧਿਆਇਆਂ, 'ਮੰਦਾ' ਮਨੁੱਖ ਵੀ 'ਚੰਗਾ' ਹੋ ਸਕਦਾ ਹੈ ਅਤੇ 'ਪਾਪੀ' ਵੀ 'ਸਚਿਆਰ' ਬਣ ਸਕਦਾ ਹੈ। ਪਾਪ ਤੇ ਪੁੰਨ ਜਾਂ ਪਾਪੀ ਤੇ ਪੁੰਨੀ ਕੇਵਲ ਕਹਿਣ ਮਾਤਰ

ਹੀ ਨਹੀਂ। ਚੰਗੇ ਮੰਦੇ ਕਰਮਾਂ ਦਾ ਫਲ ਅਵੱਸ਼ ਮਿਲਦਾ ਹੈ ਪਰ ਉਸ ਦੀ ਪ੍ਰਾਪਤੀ ਫਲ-ਪ੍ਰਦਾਤਾ ਪ੍ਰਭੂ ਦੇ ਆਪਣੇ 'ਹੁਕਮ' ਅਨੁਸਾਰ ਹੀ ਹੁੰਦੀ।

**ਪਦ-ਅਰਥ :**

1. ਜੇ ਭਰ ਜਾਏ, ਜੇ ਮੈਲ ਜਾਂ ਗੰਦ ਨਾਲ ਲਿਬੜ ਜਾਏ।
2. ਸਰੀਰ।
3. ਪਾਣੀ ਨਾਲ ਧੋਤਿਆਂ।
4. ਉਸ ਦੀ (ਮੈਲ) ਉਤਰ ਜਾਂਦੀ ਹੈ।
5. ਮਿੱਟੀ, ਘੱਟਾ।
6. ਮੂਤਰ ਨਾਲ।
7. ਪਲੀਤ, ਅਪਵਿੱਤਰ।
8. ਬੁੱਧੀ; ਅੰਤਹਕਰਣ।
9. ਧੋਈ ਜਾ ਸਕਦੀ ਹੈ।
10. ਪਿਆਰ ਨਾਲ।
11. ਹਰੀ-ਨਾਮ ਦੀ ਪ੍ਰੀਤ ਨਾਲ।
12. ਨੇਕ ਬਦ, ਚੰਗਾ ਮੰਦਾ।
13. ਕੇਵਲ ਨਾਂ ਜਾਂ ਸੰਕੇਤ ਹੀ ਨਹੀਂ, ਨਿਰਾ ਕਹਿਣ ਮਾਤਰ ਨਹੀਂ, ਕੇਵਲ ਮੂੰਹ-ਜ਼ਬਾਨੀ ਕਹਿਣ ਨਾਲ ਹੀ ਨਹੀਂ।
14. ਕ੍ਰੰਮ, ਕਰਮ, ਅਮਲ।
15. ਜਿਹੋ ਜਿਹੇ ਅਮਲ ਕਰੇਗਾ ਉਨ੍ਹਾਂ ਦੇ ਉਹੋ ਜੇਹੇ ਸੰਸਕਾਰ ਆਪਣੇ ਮਨ ਵਿੱਚ ਉੱਕਰ ਕੇ, ਜਿਥੇ ਜਾਏਗਾ ਆਪਣੇ ਨਾਲ ਹੀ ਲੈ ਜਾਏਗਾ।
16. ਆਪਣੇ ਕਰਮਾਂ ਦਾ ਫਲ ਤੈਨੂੰ ਆਪ ਹੀ ਭੋਗਣਾ ਪਏਗਾ।
17. ਰੱਬੀ ਹੁਕਮ ਅਨੁਸਾਰ।
18. ਜਨਮ-ਮਰਨ ਦੇ ਗੇੜ ਵਿੱਚ।

## ੧੩. ਭਗਤੀ ਦੀ ਉੱਤਮਤਾ

(ਕਿਉ ਵਰਨੀ ਕਿਵ ਜਾਣਾ?)

[1]ਤੀਰਥੁ [2]ਤਪੁ [3]ਦਇਆ ਦਤੁ ਦਾਨੁ[4] ॥
ਜੇ ਕੋ ਪਾਵੈ ਤਿਲ ਕਾ ਮਾਨੁ[5] ॥
ਸੁਣਿਆ ਮੰਨਿਆ ਮਨਿ ਕੀਤਾ [6]ਭਾਉ ॥
[7]ਅੰਤਰਗਤਿ ਤੀਰਥਿ [8]ਮਲਿ [9]ਨਾਉ ॥
ਸਭਿ ਗੁਣ ਤੇਰੇ ਮੈ ਨਾਹੀ ਕੋਇ[10] ॥
ਵਿਣੁ ਗੁਣ ਕੀਤੇ[11] ਭਗਤਿ[12] ਨ ਹੋਇ ॥

[13]ਸੁਅਸਤਿ [14]ਆਥਿ [15]ਬਾਣੀ [16]ਬਰਮਾਉ ।।
[17]ਸਤਿ [18]ਸੁਹਾਣੁ ਸਦਾ ਮਨਿ [19]ਚਾਉ ।।
[20]ਕਵਣੁ ਸੁ ਵੇਲਾ [21]ਵਖਤੁ ਕਵਣੁ ਕਵਣ [22]ਥਿਤਿ ਕਵਣੁ ਵਾਰੁ ।।
ਕਵਣਿ ਸਿ [23]ਰੁਤੀ [24]ਮਾਹੁ ਕਵਣੁ ਜਿਤੁ [25]ਹੋਆ [26]ਆਕਾਰੁ ।।
[27]ਵੇਲ ਨ [28]ਪਾਈਆ [29]ਪੰਡਤੀ ਜਿ ਹੋਵੈ ਲੇਖੁ ਪੁਰਾਣੁ ।।
ਵਖਤੁ ਨ ਪਾਇਓ [30]ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ।।
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ।।
[31]ਜਾ [32]ਕਰਤਾ [33]ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ।।
ਕਿਵ ਕਰਿ ਆਖਾ[34] ਕਿਵ ਸਾਲਾਹੀ ਕਿਉ [35]ਵਰਨੀ ਕਿਵ ਜਾਣਾ ।।
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ [36] ।।
ਵਡਾ [37]ਸਾਹਿਬੁ ਵਡੀ [38]ਨਾਈ ਕੀਤਾ ਜਾ ਕਾ ਹੋਵੈ[39] ।।
ਨਾਨਕ ਜੇ ਕੋ ਆਪੌ ਜਾਣੈ[40] ਅਗੈ ਗਇਆ[41] ਨ [42]ਸੋਹੈ ।। ੨੧ ।।

**ਸਮੁੱਚਾ ਭਾਵ :**

ਭਗਤੀ ਦਾ ਮਾਰਗ ਪਾਪ-ਨਵਿਰਤੀ ਲਈ ਪ੍ਰਚੱਲਤ ਪੁੰਨ-ਕਰਮਾਂ ਤੇ ਕਰਮ-ਕਾਂਡਾਂ ਨਾਲੋਂ ਉੱਤਮ ਹੈ ਪਰ ਸ਼ੁਭ ਗੁਣ ਧਾਰੇ ਬਿਨਾਂ ਭਗਤੀ ਵੀ ਨਹੀਂ ਹੋ ਸਕਦੀ ਕਿਉਂਕਿ ਰੱਬ ਨੂੰ ਤਾਂ ਸੁੱਚੇ ਹਿਰਦੇ ਨਾਲ ਪ੍ਰੇਮ ਕਰਿਆ ਹੀ ਸਮਝਿਆ ਜਾ ਸਕਦਾ ਹੈ। ਉਹ ਸੱਚਾ ਸਾਹਿਬ ਬੇਅੰਤ ਵੱਡਾ ਹੈ; ਉਸ ਦੀ ਰਚਨਾ ਤੇ ਵਡਿਆਈ ਵੀ ਬੇਅੰਤ ਹੈ। ਇਸ ਲਈ ਸੰਸਾਰਕ ਗਿਆਨ ਰਾਹੀਂ ਉਸ ਨੂੰ ਸਮਝਣਾ ਸਾਡੇ ਲਈ ਅਸੰਭਵ ਹੈ। ਸਾਨੂੰ ਤਾਂ ਇੰਨਾ ਵੀ ਨਹੀਂ ਪਤਾ ਕਿ ਜਿਸ ਜਗਤ ਵਿੱਚ ਅਸੀਂ ਆਪ ਰਹਿ ਰਹੇ ਹਾਂ, ਇਹ ਵੀ ਕਦੋਂ ਤੇ ਕਿਵੇਂ ਰਚਿਆ ਗਿਆ ਸੀ? ਸੋ ਜੀਵ ਲਈ ਸਭ ਤੋਂ ਚੰਗੀ ਗੱਲ ਇਹੋ ਹੈ ਕਿ ਉਹ ਆਪਣੀਆਂ ਚਤਰਾਈਆਂ ਤੇ ਆਪਾ-ਭਾਵ ਮੇਟ ਕੇ ਰੱਬ ਦੀ ਰਜ਼ਾ ਵਿੱਚ ਰਾਜ਼ੀ ਹੋ ਤੁਰੇ। ਸੰਸਾਰ ਵਿੱਚ ਇਉਂ ਕਰਨ ਤੇ ਵਿਚਰਨ ਨਾਲ ਹੀ ਰੱਬੀ ਦਰਗਾਹ ਵਿੱਚ ਸੋਭਾ ਮਿਲਦੀ ਹੈ।

**ਪਦ-ਅਰਥ :**

1. ਤੀਰਥ-ਯਾਤਰਾ। 2. ਤਪੱਸਿਆ।
3. ਦਿਆਲਤਾ, ਰਹਿਮ। 4. ਪੁੰਨ-ਦਾਨ, ਖ਼ੈਰਾਤ।
5. ਤਿਲ-ਮਾਤਰ ਮਾਣ, ਰਤੀ ਕੁ ਵਡਿਆਈ।
6. ਪ੍ਰੇਮ। 7. ਜੋ ਅੰਦਰ ਅੰਤਹਕਰਣ ਵਿੱਚ ਹੈ।
8. ਮਲ-ਮਲ ਕੇ, ਚੰਗੀ ਤਰ੍ਹਾਂ ਤਸੱਲੀ ਨਾਲ।

9. ਇਸ਼ਨਾਨ।

10. ਮੇਰੇ ਵਿੱਚ ਤਾਂ ਕੋਈ ਇਕ ਵੀ ਗੁਣ ਨਹੀਂ।

11. ਗੁਣਾਂ ਨੂੰ ਧਾਰਨ ਕੀਤੇ ਬਿਨਾਂ।

12. ਭਗਤੀ।

13. ਜੈ ਹੋਵੇ, ਨਮਸਕਾਰ ਹੈ।

14. ਮਾਇਆ; ਯਾਚਕ।

15. ਕਲਾਮ, ਵਾਕ, 'ਓਮ', 'ਕੁੰਨ' ਇਤਿਆਦਿ ਸ਼ਬਦ।

16. ਬ੍ਰਹਮਾ।

17. ਸੱਚ-ਸਰੂਪ, ਸਦਾ ਥਿਰ ਰਹਿਣ ਵਾਲਾ।

18. ਸੁਬਹਾਨ, ਸੁੰਦਰ, ਸੋਹਣਾ।

19. ਖਿੜਾਉ, ਅਨੰਦ।

20. ਕਿਹੜਾ।

21. ਵਕਤ, ਸਮਾਂ, ਮੁਹਤ।

22. ਚੰਨ ਦੀ ਚਾਲ ਅਨੁਸਾਰ ਮਿਥੀ ਜਾਂਦੀ ਤਰੀਕ।

23. ਮੌਸਮ।

24. ਮਹੀਨਾ।

25. ਜਿਸ ਵਿੱਚ ਬਣਿਆ।

26. ਸੰਸਾਰ।

27. ਵੇਲਾ।

28. ਲੱਧਾ, ਪਤਾ ਲੱਗਾ।

29. ਪੰਡਤਾਂ ਨੇ।

30. ਕਾਜ਼ੀਆਂ ਨੇ।

31. ਜਦੋਂ, ਜੋ, ਜਿਹੜਾ।

32. ਕਰਤਾਰ, ਸਿਰਜਨਹਾਰ।

33. ਸ੍ਰਿਸ਼ਟੀ ਨੂੰ, ਜਗਤ ਨੂੰ।

34. ਕਿਵੇਂ, ਕਿਸ ਤਰ੍ਹਾਂ ਮੈਂ ਬਿਆਨ ਕਰਾਂ।

35. ਵਰਣਨ ਕਰਾਂ।

36. ਹੇ ਨਾਨਕ! ਆਖਣ ਨੂੰ ਤਾਂ ਹਰ ਕੋਈ ਇੱਕ ਤੋਂ ਇਕ ਵਧੀਕ ਸਿਆਣਾ ਹੋ ਕੇ ਆਖਦਾ ਹੈ.....

37. ਮਾਲਕ, ਸਾਈਂ।

38. ਵਡਿਆਈ; ਪ੍ਰਕਾਸ਼।

39. ਦੁਨੀਆਂ ਵਿੱਚ ਜੋ ਕੁਝ ਹੋ ਰਿਹਾ ਹੈ, ਉਹ ਉਸੇ ਦਾ ਕੀਤਾ ਹੋ ਰਿਹਾ ਹੈ (ਅਰਥਾਤ ਸਭ ਉਸੇ ਕਰਕੇ, ਉਸੇ ਸਦਕੇ ਹੈ)।

40. ਆਪਣੇ ਆਪ ਤੋਂ, ਆਪਣਾ ਬੁੱਧੀ ਦੇ ਆਸਰੇ।

41. ਰੱਬ ਦੀ ਦਰਗਾਹ ਵਿੱਚ ਜਾ ਕੇ।

42. ਸੋਭਦਾ ਨਹੀਂ, ਸੋਭਾ ਨਹੀਂ ਪਾਏਗਾ।

## ੧੪. ਸ੍ਰਿਸ਼ਟੀ ਦਾ ਬੇਓੜਕ ਪਸਾਰਾ

(ਲੇਖਾ ਹੋਇ ਤ ਲਿਖੀਐ)

[1]ਪਾਤਾਲਾ ਪਾਤਾਲ ਲਖ [2]ਆਗਾਸਾ ਆਗਾਸ॥
[3]ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ[4]॥
ਸਹਸ ਅਠਾਰਹ[5] ਕਹਨਿ [6]ਕਤੇਬਾ [7]ਅਸੁਲੂ ਇਕੁ [8]ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ[9] ਵਿਣਾਸੁ[10]॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ[11]॥੨੨॥

**ਸਮੁੱਚਾ-ਭਾਵ :**

ਉਸ ਦਾ ਪਸਾਰਾ ਨਿਰਾ 'ਕਾਲ' (Time) ਹੀ ਨਹੀਂ, 'ਦੇਸ' (Space) ਦੇ ਪੱਖੋਂ ਵੀ ਬੇਅੰਤ ਹੈ ਇੰਨਾ ਕਿ ਇਸ ਦਾ ਲੇਖ ਕਰਨ ਲੱਗਿਆਂ ਗਿਣਤੀ ਦੇ ਹਿੰਦਸੇ ਵੀ ਮੁਕ ਜਾਂਦੇ ਹਨ। ਸੋ ਸਾਨੂੰ ਤਾਂ ਉਸ ਦੀ ਅਪਾਰ ਰਚਨਾ ਦੇ ਲੇਖਿਆਂ ਵਿੱਚ ਪੈਣ ਦੀ ਥਾਂ ਉਸ ਦੇ ਰਚਣਹਾਰ ਦੀ ਵਡਿਆਈ ਵਿੱਚ ਹੀ ਆਪਣੀ ਸੁਰਤ ਟਿਕਾਉਣੀ ਸੋਭਦੀ ਹੈ।

**ਪਦ-ਅਰਥ :**

1. ਧਰਤੀ ਤੋਂ ਹੇਠ।
2. ਆਕਾਸ਼, ਆਸਮਾਨ।
3. ਅਖ਼ੀਰ, ਅੰਤ, ਹੱਦ-ਬੰਨਾ।
4. ਇੱਕੋ ਗੱਲ ਆਖਦੇ ਹਨ।
5. ਅਠਾਰਾਂ ਹਜ਼ਾਰ (ਆਲਮ, ਜਹਾਨ)।
6. ਪੱਛਮੀ ਮੱਤਾਂ ਦੀਆਂ ਚਾਰ ਪੁਸਤਕਾਂ (ਕੁਰਾਨ, ਅੰਜੀਲ, ਤੌਰੇਤ ਤੇ ਜ਼ੰਬੂਰ)।
7. ਅਸਲ ਵਿੱਚ, ਅਸਲੋਂ, ਮੂਲਕ; ਮੁੱਢ।
8. ਮੂਲਕ ਵਸਤੂ, ਤਤ-ਵਸਤੂ, ਸਾਰ-ਤੱਤ; ਇੱਕੋ ਸਿਰਜਨਹਾਰ।
9. ਅੰਤ, ਖ਼ਾਤਮਾ।
10. ਲੇਖਾ ਆਪੇ ਮੁਕ ਜਾਂਦਾ ਹੈ ਕਿਉਂਕਿ ਉਸ ਦਾ ਪਸਾਰਾ ਲੇਖਿਓਂ ਪਰੇ ਹੈ।
11. ਆਪਣੇ ਆਪ ਨੂੰ ਉਹ ਆਪ ਹੀ ਜਾਣਦਾ ਹੈ।

## ੧੫. ਮਨੁੱਖ ਦੀ ਅਲਪੱਗਤਾ

(ਕੀੜੀ ਤੁਲਿ ਨ ਹੋਵਨੀ)

[1]ਸਾਲਾਹੀ [2]ਸਾਲਾਹਿ ਏਤੀ ਸੁਰਤਿ[3] ਨ ਪਾਈਆ॥
ਨਦੀਆ ਅਤੈ [4]ਵਾਹ ਪਵਹਿ ਸਮੁੰਦਿ ਨ [5]ਜਾਣੀਅਹਿ॥

**ਸਮੁੰਦ [6]ਸਾਹ [7]ਸੁਲਤਾਨ [8]ਗਿਰਹਾ [9]ਸੇਤੀ ਮਾਲੁ ਧਨੁ[10]॥**
**ਕੀੜੀ [11]ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥ ੨੩॥**

**ਸਮੁੱਚਾ ਭਾਵ :**

ਮਨੁੱਖ ਆਪਣੀ ਪ੍ਰੇਮਾ-ਭਗਤੀ ਤੇ ਸਿਫ਼ਤ-ਸਲਾਹ ਰਾਹੀਂ ਅਜਿਹੇ ਬੇਅੰਤ ਤੇ ਸਰਬੱਗ ਪ੍ਰਭੂ ਵਿੱਚ ਲੀਨ ਤਾਂ ਹੋ ਸਕਦਾ ਹੈ ਪਰ ਉਸ ਦੀ ਬੇਅੰਤਤਾ ਤੇ ਸਰਬੱਗਤਾ ਦੀ ਸਮਝ ਤੇ ਬਿਆਨ ਉਸ ਦੀ ਵਿੱਤੋਂ-ਬਾਹਰੀ ਗੱਲ ਹੈ।

**ਪਦ-ਅਰਥ :**

1. (ਰੱਬ) ਨੂੰ ਸਲਾਹੁਣ ਵਾਲੇ, ਕੀਰਤੀ ਜਾਂ ਸ਼ਲਾਘਾ ਕਰਨ ਵਾਲੇ; ਭਗਤ; ਗੁਰਮੁਖ।
2. ਸਲਾਹੁੰਦੇ ਹਨ, ਕੀਰਤੀ ਕਰਦੇ ਹਨ।
3. ਇੰਨੀ ਸੋਝੀ, ਗਿਆਤ, ਖ਼ਬਰ। 4. ਵਹਿਣ ਵਾਲੇ, ਨਾਲੇ।
5. ਨਹੀਂ ਜਾਣੇ ਜਾਂਦੇ, ਸਮਝ ਨਹੀਂ ਸਕਦੇ; ਥਾਹ ਨਹੀਂ ਪਾ ਸਕਦੇ।
6. ਰਾਜਾ, ਬਾਦਸ਼ਾਹ। 7. ਮਹਾਰਾਜਾ, ਸਹਿਨਸ਼ਾਹ।
8. ਪਹਾੜ। 9. ਜੇਡੇ, ਜਿਤਨੇ।
10. ਮਾਲ-ਦੌਲਤ ਪਹਾੜਾਂ ਨਾਲ ਮਿਣੀ ਜਾਣ ਵਾਲੀ ਹੋਵੇ।
11. ਬਰਾਬਰ।

## ੧੬. ਰੱਬ ਦੀ ਬੇਅੰਤਤਾ

(ਤਾ ਕੇ ਅੰਤ ਨ ਪਾਏ ਜਾਹਿ)

**[1]ਅੰਤੁ ਨ [2]ਸਿਫਤੀ [3]ਕਹਣਿ ਨ ਅੰਤੁ॥**
**ਅੰਤੁ ਨ [4]ਕਰਣੈ [5]ਦੇਣਿ ਨ ਅੰਤੁ॥**
**ਅੰਤੁ ਨ ਵੇਖਣਿ ਸੁਣਣਿ[6] ਨ ਅੰਤੁ॥**
**ਅੰਤੁ ਨ ਜਾਪੈ ਕਿਆ [7]ਮਨਿ [8]ਮੰਤੁ॥**
**ਅੰਤੁ ਨ ਜਾਪੈ ਕੀਤਾ [9]ਆਕਾਰੁ॥**
**ਅੰਤੁ ਨ ਜਾਪੈ [10]ਪਾਰਾਵਾਰੁ॥**
**ਅੰਤ ਕਾਰਣਿ [11]ਕੇਤੇ [12]ਬਿਲਲਾਹਿ॥**
**ਤਾ ਕੇ [13]ਅੰਤ ਨ ਪਾਏ ਜਾਹਿ॥**

**ਏਹੁ ਅੰਤੁ ਨ ਜਾਣੈ ਕੋਇ॥**
**ਬਹੁਤਾ ਕਹੀਐ ਬਹੁਤਾ ਹੋਇ॥**
**ਵਡਾ ਸਾਹਿਬੁ ਊਚਾ [14]ਥਾਉ॥**
**ਊਚੇ ਉਪਰਿ ਊਚਾ [15]ਨਾਉ॥**
**ਏਵਡੁ ਊਚਾ ਹੋਵੈ ਕੋਇ॥**
**ਤਿਸੁ [16]ਊਚੇ ਕਉ ਜਾਣੈ [17]ਸੋਇ॥**
**[18]ਜੇਵਡੁ ਆਪਿ ਜਾਣੈ ਆਪਿ ਆਪਿ॥**
**ਨਾਨਕ [19]ਨਦਰੀ [20]ਕਰਮੀ ਦਾਤਿ॥ ੨੪॥**

**ਸਮੁੱਚਾ ਭਾਵ :**

ਉਸ ਰੱਬ ਦੀ ਜ਼ਾਤ ਤੇ ਦਾਤ, ਸਿਫ਼ਤਾਂ ਤੇ ਕਰਨਿਆਂ ਦਾ ਗਿਆਨ ਇਸ ਲਈ ਨਹੀਂ ਹੋ ਸਕਦਾ ਕਿ ਉਹ ਅਤੇ ਉਸ ਦਾ ਸਭ ਕੁਝ 'ਅਮਿਤ' ਹੈ ਤੇ ਅਸੀਂ ਮਿਤ ਵਾਲੇ ਜੀਵ ਉਸ ਦੀ ਥਾਹ ਪਾ ਹੀ ਨਹੀਂ ਸਕਦੇ। ਨਾਲੇ ਦੁਨੀਆਂ ਵਿੱਚ ਉਸ ਜਿਹਾ ਵੱਡਾ ਹੋਰ ਕੋਈ ਵੀ ਨਹੀਂ ਜੋ ਇਹ ਦਸ ਸਕੇ ਕਿ ਪ੍ਰਭੂ ਕਿੰਨਾ ਕੁ ਵੱਡਾ ਹੈ। ਉਸ ਦੀ ਸੋਝੀ ਜਾਂ ਜਾਣ-ਪਛਾਣ ਕੇਵਲ ਉਸ ਦੀ ਆਪਣੀ ਬਖ਼ਸ਼ਿਸ਼ ਰਾਹੀਂ ਹੀ ਹੋ ਸਕਦੀ ਹੈ।

**ਪਦ-ਅਰਥ :**

1. ਹੱਦ-ਬੰਨਾ, ਓੜਕ।
2. ਸਿਫ਼ਤਾਂ ਭਾਵ ਗੁਣਾਂ ਦਾ।
3. ਗੁਣਾਂ ਦੇ ਆਖਣ, ਬਿਆਨਣ ਦਾ।
4. ਕੰਮਾਂ, ਕਰਨਿਆਂ; ਕੁਦਰਤ।
5. ਦਾਤਾਂ ਦਾ।
6. ਵੇਖਣ ਤੇ ਸੁਣਨ ਨਾਲ।
7. ਮਨ ਵਿੱਚ।
8. ਮੰਤਵ, ਮਨੋਰਥ; ਭਾਵਨੀ; ਸਲਾਹ।
9. ਰਚੀ ਹੋਈ ਰਚਨਾ, ਬਣਾਇਆ ਹੋਇਆ ਸੰਸਾਰ।
10. ਉਰਾਰ-ਪਾਰ।
11. ਅੰਤ ਪਾਉਣ ਲਈ, ਹੱਦ-ਬੰਨਾ ਲਭਣ ਲਈ।
12. ਵਿਲ੍ਹਕਦੇ ਹਨ।
13. ਉਸ ਪ੍ਰਭੂ ਦੇ ਹੱਦ-ਬੰਨੇ।
14. ਸਥਾਨ; ਪਦਵੀ।
15. ਨਾਮ; ਪ੍ਰਕਾਸ਼; ਵਡਿਆਈ।
16. ਉਸ ਉੱਚੇ ਅਕਾਲ ਪੁਰਖ ਨੂੰ।
17. ਉਹੀ, ਉਹ 'ਮਨੁੱਖ' ਹੀ।
18. ਜਿਤਨਾ ਕੁ।

19. ਮਿਹਰ ਦੀ ਨਜ਼ਰ ਪਾਉਣ ਵਾਲਾ, ਦਿਆਲੂ।

20. ਮਿਹਰ ਦੁਆਰਾ, ਬਖ਼ਸ਼ਿਸ਼ ਦਾ ਸਦਕਾ।

## ੧੭. ਰੱਬ ਦੀ ਕਰਮ-ਬਹੁਲਤਾ

(ਬਹੁਤਾ ਕਰਮੁ ਲਿਖਿਆ ਨਾ ਜਾਇ)

**ਬਹੁਤਾ[1] ਕਰਮੁ ਲਿਖਿਆ ਨਾ ਜਾਇ।।**
**ਵਡਾ ਦਾਤਾ [2]ਤਿਲੁ ਨ [3]ਤਮਾਇ।।**
**ਕੇਤੇ ਮੰਗਹਿ [4]ਜੋਧ [5]ਅਪਾਰ।।**
**[6]ਕੇਤਿਆ ਗਣਤ ਨਹੀ ਵੀਚਾਰੁ।।**
**ਕੇਤੇ ਖਪਿ ਤੁਟਹਿ[7] [8]ਵੇਕਾਰ।।**
**[9]ਕੇਤੇ ਲੈ ਲੈ ਮੁਕਰੁ ਪਾਹਿ[10]।।**
**ਕੇਤੇ ਮੂਰਖ ਖਾਹੀ ਖਾਹਿ।।**
**ਕੇਤਿਆ ਦੂਖ ਭੂਖ ਸਦ ਮਾਰ।।**
**ਏਹਿ ਭਿ ਦਾਤਿ ਤੇਰੀ [11]ਦਾਤਾਰ।।**
**[12]ਬੰਦਿ [13]ਖਲਾਸੀ [14]ਭਾਣੈ ਹੋਇ।।**
**ਹੋਰੁ ਆਖਿ ਨ ਸਕੈ ਕੋਇ।।**
**ਜੇ ਕੋ [15]ਖਾਇਕੁ ਆਖਣਿ ਪਾਇ।।**
**ਓਹੁ ਜਾਣੈ ਜੇਤੀਆ ਮੁਹਿ ਖਾਇ।।**
**ਆਪੇ ਜਾਣੈ ਆਪੇ [16]ਦੇਇ।।**
**ਆਖਹਿ ਸਿ [17]ਭਿ ਕੇਈ ਕੇਇ[18]।।**
**ਜਿਸ ਨੋ ਬਖਸੇ ਸਿਫਤਿ [19]ਸਾਲਾਹ।।**
**ਨਾਨਕ ਪਾਤਿਸਾਹੀ ਪਾਤਿਸਾਹੁ[20]।।੨੫।।**

**ਸਮੁੱਚਾ ਭਾਵ :**

ਰੱਬ ਦੀ ਵਡਿਆਈ ਦੱਸਣੀ ਤਾਂ ਕਿਤੇ ਰਹੀ, ਉਸ ਦੀ ਤਾਂ ਅਪਾਰ ਬਖ਼ਸ਼ਿਸ਼ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ ਹੈ। ਉਹ ਇਕ ਅਜਿਹਾ ਅਕੱਥ ਤੇ ਅਦੁੱਤੀ ਦਾਤਾਰ ਹੈ, ਜਿਸ ਦਾ ਬਿਰਦ ਹੀ ਬਖ਼ਸ਼ਿਸ਼ ਹੈ। ਉਸ ਦਾ ਨਾਮ-ਸਿਮਰਨ ਤੇ ਸਿਫ਼ਤ-ਸਲਾਹ ਜੀਵ ਦੇ ਮੁਖ ਕਰਤੱਵ ਹਨ। ਅਜਿਹੇ ਕਰਤੱਵ ਪਾਲਣ ਵਾਲਿਆਂ ਨੂੰ ਉਹ ਮੁਕਤੀ ਦਾਨ, ਆਪਣੇ 'ਦਾਤਾ-ਬਿਰਦ' ਕਰਕੇ, ਆਪਣੇ ਆਪ ਦੇਂਦਾ ਹੈ ਅਤੇ ਬਾਦਸ਼ਾਹਾਂ ਦਾ ਬਾਦਸ਼ਾਹ ਬਣਾ ਦੇਂਦਾ ਹੈ।

**ਪਦ–ਅਰਥ :**

1. ਬਖ਼ਸ਼ਿਸ਼, ਕ੍ਰਿਪਾਲਤਾ। 2. ਤਿਲ ਜਿੰਨਾ ਵੀ, ਭੋਰਾ ਕੁ ਵੀ।

3. ਲਾਲਚ, ਤ੍ਰਿਸ਼ਨਾ। 4. ਯੋਧੇ, ਬਹਾਦਰ।

5. ਜਿਨ੍ਹਾਂ ਦੀ ਬਹਾਦਰੀ ਦਾ ਅੰਤ ਨਹੀਂ, ਅਗਿਣਤ।

6. ਕਈਆਂ ਦੀ। 7. ਖਪ-ਖਪ ਕੇ ਨਾਸ਼ ਹੋ ਜਾਂਦੇ ਹਨ।

8. ਵਿਸ਼ੇ-ਵਿਕਾਰਾਂ ਵਿੱਚ। 9. ਕਿਤਨੇ ਹੀ।

10. ਮੁਕਰ ਜਾਂਦੇ ਹਨ, ਰੱਬ ਦੀ ਹੋਂਦ ਤੋਂ ਇਨਕਾਰੀ ਹੋ ਜਾਂਦੇ ਹਨ, ਭਾਵ ਆਖਦੇ ਹਨ ਕਿ ਸਾਨੂੰ ਰੱਬ ਨੇ ਕੁਝ ਨਹੀਂ ਦਿੱਤਾ।

11. ਹੇ ਦੇਣਹਾਰ ਰੱਬ ਜੀ।

12. ਬੰਦੀ, ਕੈਦ ਤੋਂ; ਬੰਧਨਾਂ ਤੋਂ; ਜਨਮ-ਮਰਨ ਦੀ ਫਾਹੀ ਤੋਂ; ਮੋਹ-ਮਾਇਆ ਤੋਂ।

13. ਛੁਟਕਾਰਾ, ਮੁਕਤੀ।

14. ਭਾਂਣੇ ਦੁਆਰਾ, ਰੱਬੀ ਰਜ਼ਾ ਵਿੱਚ ਤੁਰਿਆਂ।

15. ਮੂਰਖ, ਹੁੱਜਤੀ, ਗਪੌੜੂ।

16. ਰੱਬ ਆਪੇ ਹੀ ਸਾਡੀਆਂ ਲੋੜਾਂ ਬੁੱਝ ਲੈਂਦਾ ਹੈ ਤੇ ਫਿਰ ਆਪੇ ਹੀ ਪੂਰੀਆਂ ਕਰਦਾ ਰਹਿੰਦਾ ਹੈ।

17. ਇਹ ਵੀ। 18. ਕੋਈ ਵਿਰਲੇ।

19. ਰੱਬ ਦੇ ਗੁਣ ਗਾਉਣ ਦੀ। 20. ਬਾਦਸ਼ਾਹਾਂ ਦਾ ਬਾਦਸ਼ਾਹ, ਸ਼ਹਿਨਸ਼ਾਹ।

## ੧੮. ਰੱਬ ਦੀ ਅਮੁੱਲਤਾ

(ਅਮੁਲੋ ਅਮੁਲੁ, ਆਖਿਆ ਨ ਜਾਇ)

**[1]ਅਮੁਲ ਗੁਣ ਅਮੁਲ ਵਾਪਾਰ।।**
**ਅਮੁਲ ਵਾਪਾਰੀਏ ਅਮੁਲ [2]ਭੰਡਾਰ।।**
**ਅਮੁਲ ਆਵਹਿ ਅਮੁਲ ਲੈ ਜਾਹਿ।।**
**ਅਮੁਲ [3]ਭਾਇ [4]ਅਮੁਲਾ [5]ਸਮਾਹਿ।।**
**ਅਮੁਲੁ [6]ਧਰਮੁ ਅਮੁਲੁ [7]ਦੀਬਾਣੁ।।**
**ਅਮੁਲੁ [8]ਤੁਲੁ ਅਮੁਲੁ [9]ਪਰਵਾਣੁ।।**

ਅਮੁਲੁ ਬਖਸੀਸ ਅਮੁਲੁ [10]ਨੀਸਾਣੁ ॥
ਅਮੁਲੁ [11]ਕਰਮੁ ਅਮੁਲੁ [12]ਫੁਰਮਾਣੁ ॥
ਅਮੁਲੋ ਅਮੁਲੁ[13] ਆਖਿਆ ਨ ਜਾਇ ॥
ਆਖਿ ਆਖਿ ਰਹੇ ਲਿਵ ਲਾਇ[14] ॥
[15]ਆਖਹਿ ਵੇਦ ਪਾਠ ਪੁਰਾਣ ॥
ਆਖਹਿ ਪੜੇ[16] ਕਰਹਿ ਵਖਿਆਣ ॥
ਆਖਹਿ [17]ਬਰਮੇ ਆਖਹਿ [18]ਇੰਦ ॥
ਆਖਹਿ [19]ਗੋਪੀ ਤੈ [20]ਗੋਵਿੰਦ ॥
ਆਖਹਿ [21]ਈਸਰ ਆਖਹਿ ਸਿਧ ॥
ਆਖਹਿ [22]ਕੇਤੇ [23]ਕੀਤੇ [24]ਬੁਧ ॥
ਆਖਹਿ [25]ਦਾਨਵ ਆਖਹਿ [26]ਦੇਵ ॥
ਆਖਹਿ ਸੁਰਿ ਨਰ[27] [28]ਮੁਨਿ ਜਨ [29]ਸੇਵ ॥
ਕੇਤੇ ਆਖਹਿ ਆਖਣਿ ਪਾਹਿ ॥
ਕੇਤੇ ਕਹਿ ਕਹਿ ਉਠਿ ਉਠਿ ਜਾਹਿ[30] ॥
ਏਤੇ ਕੀਤੇ ਹੋਰਿ ਕਰੇਹਿ ॥
ਤਾ ਆਖਿ ਨ ਸਕਹਿ ਕੇਈ ਕੇਇ[31] ॥
[32]ਜੇਵਡੁ [33]ਭਾਵੈ ਤੇਵਡੁ ਹੋਇ ॥
ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ [34]ਬੋਲੁਵਿਗਾੜੁ ॥
ਤਾ ਲਿਖੀਐ[35] ਸਿਰਿ ਗਾਵਾਰਾ ਗਾਵਾਰੁ[36] ॥੨੬॥

**ਸਮੁੱਚਾ ਭਾਵ :**

ਰੱਬ ਇੰਨਾ ਵੱਡਾ ਤੇ ਬਖ਼ਸ਼ਿੰਦ ਹੈ; ਉਹ ਇੰਨਾ ਅਮਿੱਤ ਤੇ ਅਕੱਥ ਹੈ; ਉਸ ਦੀਆਂ ਦਾਤਾਂ ਤੇ ਸਿਫ਼ਤਾਂ ਇੰਨੀਆਂ ਬੇਅੰਤ ਹਨ ਕਿ ਉਹ ਨਿਸਚੇ ਹੀ ਸਭ ਕੂਤਾਂ-ਕੀਮਤਾਂ ਤੋਂ ਉੱਪਰ ਹੈ। ਸੰਪੂਰਨ ਰੂਪ ਵਿੱਚ ਤਾਂ ਉਹ ਕੇਵਲ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ। ਉਸ ਦੇ ਸਭ ਗੁਣਾਂ-ਦਾਤਾਂ ਦਾ ਲੇਖਾ ਲਾਉਣ ਤੇ ਉਸ ਦੀ ਸੰਪੂਰਨ ਕੂਤ-ਕੀਮਤ ਪਾਉਣ ਦਾ ਦਾਅਵਾ ਕਰਨ ਵਾਲੇ ਲੋਕ ਹੋਛੇ ਤੇ ਮੂਰਖ ਸਮਝੇ ਜਾਂਦੇ ਹਨ।

**ਪਦ-ਅਰਥ :**

1. ਅਮੋਲਕ, ਅਨਮੁਲ, ਮੁੱਲ-ਤੋਂ ਪਰੇ, ਜਿਸ ਦਾ ਮੁੱਲ ਪੈ ਹੀ ਨਾ ਸਕੇ।

2. ਖ਼ਜ਼ਾਨੇ।

3. ਭਾਉ, ਪ੍ਰੇਮ-ਭਾਵਨਾ ਵਿੱਚ।

4. ਅਮੋਲਕ, ਪ੍ਰਭੂ।

5. ਸਮਾਉਂਦੇ ਹਨ; ਲੀਨ ਹੋਏ ਹੋਏ; (ਆਪਣੇ ਵਿੱਚ) ਸਮਾ ਲੈਂਦਾ ਹੈ; ਲੀਨਤਾ।

6. ਨਿਯਮ, ਕਾਨੂੰਨ (ਰੱਬ ਦਾ)। 7. ਦਰਬਾਰ, ਕਚਹਿਰੀ।

8. ਤੋਲ; ਤੱਕੜੀ। 9. ਪਰਿਮਾਣ, ਪੈਮਾਨ, ਵੱਟਾ (ਤੋਲਣ ਵਾਲਾ)।

10. ਨਿਸ਼ਾਨ (ਬਖ਼ਸ਼ਿਸ਼ ਦਾ), ਚਿੰਨ੍ਹ (ਪ੍ਰਵਾਨਗੀ ਦਾ)।

11. ਦਇਆ, ਬਖ਼ਸ਼ਿਸ਼। 12. ਹੁਕਮ।

13. ਅਮੋਲਕ ਹੀ ਅਮੋਲਕ, ਭਾਵ ਪ੍ਰਭੂ ਜੋ ਅਮੁੱਲ ਹੈ।

14. ਲੀਨ, ਲਿਵ-ਧਾਰੀ, ਚੁੱਪ ਹੋ ਜਾਂਦੇ ਹਨ।

15. ਆਖ ਰਹੇ ਹਨ, ਬਿਆਨਦੇ ਹਨ।

16. ਪੜ੍ਹੇ ਹੋਏ, ਵਿਦਵਾਨ ਲੋਕ।

17. ਕਈ ਬ੍ਰਹਮਾਂ, ਬ੍ਰਹਮੰਡ-ਬ੍ਰਹਿਮੰਡਾਂ ਦੇ ਬ੍ਰਹਮੇ।

18. ਇੰਦਰ ਦੇਵਤੇ। 19. ਗੋਪੀਆਂ, ਬ੍ਰਿਜ ਦੀਆਂ ਗੁਆਲਣਾਂ।

20. ਕਈ ਕਾਨ੍ਹ, ਕਿਸ਼ਨ ਜੀ। 21. ਸ਼ਿਵ ਜੀ।

22. ਕਿਤਨੇ ਹੀ। 23. ਪੈਦਾ ਕੀਤੇ ਹੋਏ (ਰੱਬ ਦੇ)।

24. ਮਹਾਤਮਾ ਬੁੱਧ; ਬੁਧੀਮਾਨ; ਗਿਆਨਵਾਨ ਲੋਕ।

25. ਦੈਂਤ, ਰਾਖਸ਼। 26. ਦੇਵਤੇ।

27. ਕਿੰਨਰ ਜੋ ਕੁਝ ਨਰ ਤੇ ਕੁਝ ਦੇਵਤਾ ਹੁੰਦਾ ਹੈ; ਦੇਵਤਾ ਸੁਭਾ ਜਾਂ ਦੈਵੀ ਗੁਣਾਂ ਵਾਲੇ ਮਨੁੱਖ; ਵਿਦਵਾਨ ਪੁਰਖ; ਮਹਾਤਮਾ-ਲੋਕ।

28. ਮੁਨੀ ਲੋਕ, ਰਿਸ਼ੀ-ਲੋਕ; ਮੋਨਧਾਰੀ।

29. ਸੇਵਕ, ਸੇਵਕ-ਜਨ।

30. ਕਈ ਆਖ ਰਹੇ ਹਨ, ਕਈ ਆਖਣ ਲੱਗੇ ਹਨ ਤੇ ਕਈ ਆਖਦਿਆਂ-ਆਖਦਿਆਂ ਉੱਠੀ ਜਾਂਦੇ ਹਨ।

31. ਇਹ ਜਿਤਨੇ ਉਸ (ਰੱਬ) ਨੇ ਬਣਾਏ (ਪੈਦਾ ਕੀਤੇ) ਹੋਏ ਹਨ, ਜੋ ਇਤਨੇ ਹੀ ਹੋਰ ਬਣਾ ਦੇਵੇ ਤਾਂ ਵੀ ਉਨ੍ਹਾਂ ਵਿੱਚੋਂ ਕੋਈ ਵੀ ਉਸ ਦਾ ਮੁੱਲ ਨਹੀਂ ਪਾ ਸਕੇਗਾ ਜਾਂ ਅੰਦਾਜ਼ਾ ਵੀ ਨਹੀਂ ਲਾ ਸਕੇਗਾ।

32. ਜਿੰਨਾ ਵੱਡਾ। 33. ਚਾਹਵੇ।

34. ਬੜਬੋਲਾ, ਗੱਲ ਨੂੰ ਵਿਗਾੜਨ ਵਾਲਾ, ਬਕਵਾਸੀ।

35. ਉਸ ਨੂੰ ਲਿਖਣਾ, ਸਮਝਣਾ ਜਾਂ ਗਿਣਨਾ ਚਾਹੀਦਾ ਹੈ।

36. ਮੂਰਖਾਂ ਸਿਰ ਮੂਰਖ, ਮਹਾਂ ਮੂਰਖ।

## ੧੯. ਰੱਬ ਦਾ ਦਰ-ਘਰ

(ਸੋਈ ਸੋਈ ਸਦਾ ਸਚੁ ਸਾਹਿਬੁ)

[1]ਸੋ [2]ਦਰੁ [3]ਕੇਹਾ ਸੋ ਘਰੁ ਕੇਹਾ [4]ਜਿਤੁ ਬਹਿ [5]ਸਰਬ [6]ਸਮਾਲੇ॥
ਵਾਜੇ [7]ਨਾਦ [8]ਅਨੇਕ [9]ਅਸੰਖਾ [10]ਕੇਤੇ [11]ਵਾਵਣਹਾਰੇ॥
ਕੇਤੇ ਰਾਗ [12]ਪਰੀ [13]ਸਿਉ [14]ਕਹੀਅਨਿ ਕੇਤੇ ਗਾਵਣਹਾਰੇ॥
ਗਾਵਹਿ [15]ਤੁਹਨੋ ਪਉਣੁ ਪਾਣੀ [16]ਬੈਸੰਤਰੁ ਗਾਵੈ [17]ਰਾਜਾ ਧਰਮੁ [18]ਦੁਆਰੇ॥
ਗਾਵਹਿ [19]ਚਿਤੁ ਗੁਪਤੁ ਲਿਖਿ ਜਾਣਹਿ [20]ਲਿਖਿ ਲਿਖਿ [21]ਧਰਮੁ ਵੀਚਾਰੇ॥
ਗਾਵਹਿ [22]ਈਸਰੁ [23]ਬਰਮਾ [24]ਦੇਵੀ [25]ਸੋਹਨਿ ਸਦਾ ਸਵਾਰੇ[26]॥
ਗਾਵਹਿ ਇੰਦ [27]ਇਦਾਸਣਿ ਬੈਠੇ ਦੇਵਤਿਆ ਦਰਿ [28]ਨਾਲੇ॥
ਗਾਵਹਿ [29]ਸਿਧ ਸਮਾਧੀ ਅੰਦਰਿ ਗਾਵਨਿ ਸਾਧ [30]ਵਿਚਾਰੇ॥
ਗਾਵਨਿ [31]ਜਤੀ [32]ਸਤੀ [33]ਸੰਤੋਖੀ ਗਾਵਹਿ [34]ਵੀਰ ਕਰਾਰੇ॥
ਗਾਵਨਿ ਪੰਡਿਤ ਪੜਨਿ [35]ਰਖੀਸਰ ਜੁਗੁ ਜੁਗੁ ਵੇਦਾ [36]ਨਾਲੇ॥
ਗਾਵਹਿ [37]ਮੋਹਣੀਆ [38]ਮਨੁ ਮੋਹਨਿ [39]ਸੁਰਗਾ [40]ਮਛ [41]ਪਇਆਲੇ॥
ਗਾਵਨਿ [42]ਰਤਨ [43]ਉਪਾਏ ਤੇਰੇ [44]ਅਠਸਠਿ ਤੀਰਥ ਨਾਲੇ॥
ਗਾਵਹਿ [45]ਜੋਧ [46]ਮਹਾਬਲ [47]ਸੂਰਾ ਗਾਵਹਿ [48]ਖਾਣੀ ਚਾਰੇ॥
ਗਾਵਹਿ [49]ਖੰਡ [50]ਮੰਡਲ [51]ਵਰਭੰਡਾ [52]ਕਰਿ ਕਰਿ ਰਖੇ [53]ਧਾਰੇ॥
[54]ਸੇਈ ਤੁਧੁਨੋ ਗਾਵਹਿ ਜੋ ਤੁਧੁ [55]ਭਾਵਨਿ [56]ਰਤੇ ਤੇਰੇ ਭਗਤ [57]ਰਸਾਲੇ॥
[58]ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ [59]ਨਾਨਕੁ ਕਿਆ [60]ਵੀਚਾਰੇ॥
ਸੋਈ ਸੋਈ [61]ਸਦਾ [62]ਸਚੁ ਸਾਹਿਬੁ ਸਾਚਾ ਸਾਚੀ [63]ਨਾਈ॥
[64]ਹੈ ਭੀ [65]ਹੋਸੀ ਜਾਇ ਨ ਜਾਸੀ[66] ਰਚਨਾ ਜਿਨਿ ਰਚਾਈ[67]॥
ਰੰਗੀ ਰੰਗੀ[68] ਭਾਤੀ[69] ਕਰਿ ਕਰਿ [70]ਜਿਨਸੀ [71]ਮਾਇਆ ਜਿਨਿ ਉਪਾਈ॥
ਕਰਿ ਕਰਿ ਵੇਖੈ ਕੀਤਾ ਆਪਣਾ[72] ਜਿਵ ਤਿਸ ਦੀ ਵਡਿਆਈ[73]॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ[74]॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ[75] ਨਾਨਕ ਰਹਣੁ ਰਜਾਈ[76]॥ ੨੭॥

ਸਮੁੱਚਾ ਭਾਵ :

ਅਜਿਹੇ 'ਵੱਡੇ' ਤੇ 'ਅਮੁੱਲ' ਰੱਬ ਦੇ 'ਦਰ-ਘਰ' ਦੀ ਉਚਾਈ ਤੇ 'ਵਡਿਆਈ' ਦੀ

ਅਦੁੱਤੀ ਤੇ ਅਕੱਥ ਹੈ। ਜ਼ਿਮੀ-ਅਸਮਾਨ ਦੀਆਂ ਸਭ ਸ਼ਕਤੀਆਂ ਉਸ ਦੇ ਅਧੀਨ ਹਨ ਅਤੇ ਉਸ ਦੇ ਦਰ ਹੱਥ-ਬੱਧੀ ਖੜੀਆਂ, ਉਸ ਦੇ ਗੁਣ ਗਾ ਰਹੀਆਂ ਹਨ। ਅਨੇਕ ਰੰਗਾਂ ਰੂਪਾਂ ਤੇ ਜਿਨਸਾਂ ਦੀ ਬੇਅੰਤ ਰਚਨਾ ਉਸੇ ਅਬਿਨਾਸ਼ੀ ਨੇ ਆਪ ਰਚੀ ਹੈ ਅਤੇ ਇਸ ਦੀ ਸੰਭਾਲ ਵੀ ਉਹ ਆਪ ਹੀ ਕਰ ਰਿਹਾ ਹੈ। ਮਨੁੱਖ ਨੂੰ ਉਸ ਦੇ ਲੇਖੇ-ਜੋਖੇ ਵਿਚ ਪੈਣ ਦੀ ਥਾਂ, ਉਸ ਦੀ ਰਜ਼ਾ ਤੇ ਸਿਫ਼ਤ-ਸਲਾਹ ਵਿੱਚ ਹੀ ਰਹਿਣਾ ਬਣਦਾ ਹੈ। ਉਸ ਦੇ ਦਰ-ਘਰ ਤੱਕ ਪਹੁੰਚਣ ਤੇ ਪ੍ਰਵਾਨ ਹੋਣ ਦਾ ਰਾਹ ਵੀ ਤਾਂ ਇਹੋ ਹੈ।

**ਪਦ-ਅਰਥ :**

1. ਉਹ।
2. ਦਰਵਾਜ਼ਾ, ਦਰ-ਘਰ।
3. ਕਿਹੋ ਜਿਹਾ।
4. ਜਿਥੇ।
5. ਸਾਰੀ ਸ੍ਰਿਸ਼ਟੀ ਦੀ।
6. ਸੰਭਾਲ ਕਰਦਾ ਹੈ।
7. ਅਵਾਜ਼ਾਂ; ਸ਼ਬਦ; ਰਾਗ; ਸੁਰਾਂ।
8. ਕਈ ਪ੍ਰਕਾਰ ਦੇ।
9. ਅਣਗਿਣਤ।
10. ਕਿਤਨੇ ਹੀ।
11. ਵਜਾਉਣ ਵਾਲੇ।
12. ਰਾਗਣੀਆਂ।
13. ਸਮੇਤ।
14. ਗਾਏ ਜਾ ਰਹੇ ਹਨ।
15. ਤੈਨੂੰ (ਹੇ ਰੱਬ ਜੀ!)।
16. ਅੱਗ।
17. ਧਰਮ-ਰਾਜ।
18. ਤੇਰੇ ਦਰ ਉਤੇ।
19. ਚਿਤਰ-ਗੁਪਤ, ਧਰਮਰਾਜ ਦੇ ਮੁਨਸ਼ੀ, ਗੁਪਤ ਚਿਤਰਾਂ ਦੇ ਲਿਖਾਰੀ (ਜਮ-ਲੋਕ ਵਿੱਚ)।
20. ਲਿਖੀ ਹੋਈ ਲਿਖਤ ਨੂੰ।
21. ਧਰਮ-ਰਾਜ।
22. ਸ਼ਿਵ ਜੀ।
23. ਬ੍ਰਹਮਾ।
24. ਦੇਵੀਆਂ।
25. ਸੋਹਣੇ ਲਗਦੇ ਹਨ, ਸੋਭਦੇ ਹਨ।
26. ਤੇਰੇ ਸਜਾਏ ਹੋਏ।
27. ਇੰਦਰ ਦੇ ਆਸਣ ਉਤੇ।
28. ਦੇਵਤਿਆਂ ਸਮੇਤ ਤੇਰੇ ਦਰਵਾਜ਼ੇ 'ਤੇ।
29. ਜੋਗੀਸ਼ਰ, ਜੋਗੀਆਂ ਦੇ ਵੱਡੇ, ਸਿੱਧੀ-ਪ੍ਰਾਪਤ ਪੁਰਖ।
30. ਵਿਚਾਰ ਵਿੱਚ, ਲੱਗੇ ਹੋਏ, ਦਿਬ-ਦ੍ਰਿਸ਼ਟੀ ਅੰਦਰ।
31. ਜਤ-ਧਾਰੀ, ਕਾਮ-ਚੇਸ਼ਟਾ ਰਹਿਤ ਲੋਕ।

32. ਸੱਚੇ ਦਾਨੀ। 33. ਸੰਤੁਸ਼ਟ ਬੰਦੇ।

34. ਤਕੜੇ ਨਿਧੜਕ, ਯੋਧੇ। 35. ਮਹਾਂ ਰਿਸ਼ੀ, ਸ਼੍ਰੋਮਣੀ ਰਿਸ਼ੀ।

36. ਆਪੋ ਆਪਣੇ ਜੁਗ ਦੇ ਵੇਦਾਂ ਨਾਲ, ਹਰੇਕ ਜੁਗ ਵਿੱਚ, ਜੁਗੋ ਜੁਗ।

37. ਸੁੰਦਰ ਇਸਤਰੀਆਂ।

38. ਦਿਲ-ਖਿੱਚਵੀਆਂ, ਮਨਮੋਹਣੀਆਂ।

39. ਸਵਰਗਾਂ ਦੀਆਂ। 40. ਮਾਤ ਲੋਕ, ਧਰਤੀ।

41. ਪਾਤਾਲ।

42. ਅੰਮ੍ਰਿਤ, ਕਾਮਧੇਨ ਗਊ, ਲਛਮੀ, ਚੰਦਰਮਾ ਆਦਿ ਖੀਰ ਸਮੁੰਦਰ ਨੂੰ ਰਿੜਕ ਕੇ ਪੈਦਾ ਕੀਤੀਆਂ ਚੌਦਾਂ ਅਮੋਲਕ ਵਸਤਾਂ ਤੇ ਵਿਅਕਤੀਆਂ; ਹੀਰਾ, ਨੀਲਮ, ਪੰਨਾ, ਵਰਗੇ ਨੌਂ ਜਵਾਹਰਾਤ।

43. ਉਪਜਾਏ, ਪੈਦਾ ਕੀਤੇ ਹੋਏ। 44. ਅਠਾਹਠ ਤੀਰਥ।

45. ਯੋਧੇ। 46. ਬਹੁਤ ਬਲਵਾਨ।

47. ਸੂਰਮੇ।

48. ਚਾਰੇ ਖਾਣੀਆਂ, ਅੰਡਜ, ਜੇਰਜ, ਸੇਤਜ, ਉਤਭੁਜ; ਭਾਵ ਸਾਰੇ ਜੀਅ-ਜੰਤ।

49. ਹਿੱਸੇ (ਪ੍ਰਿਥਵੀ ਦੇ ਨੌਂ ਹਿੱਸੇ)। 50. ਚੱਕਰ (ਬ੍ਰਹਿਮੰਡ ਦੇ)।

51. ਬ੍ਰਹਿਮੰਡ, ਸਾਰੀ ਸ੍ਰਿਸ਼ਟੀ। 52. ਰਚ ਕੇ, ਪੈਦਾ ਕਰ ਕੇ।

53. ਟਿਕਾਏ ਹੋਏ, ਸਹਾਰਾ ਦੇ ਕੇ ਰੱਖੇ ਹੋਏ ਹਨ।

54. ਉਹ (ਜੀਵ)। 55. ਤੈਨੂੰ ਭਾਂਵਦੇ ਹਨ।

56. ਰੰਗੇ ਹੋਏ (ਹਰੀ-ਪ੍ਰੇਮ ਵਿੱਚ)। 57. ਰਸੀਏ, ਰਸ-ਭਰਪੂਰ, ਭਗਤ।

58. ਅਨੇਕਾਂ ਹੋਰ, ਹੋਰ ਕਿਤਨੇ ਹੀ।

59. ਪਰ ਉਹ ਮੈਨੂੰ ਚੇਤੇ ਨਹੀਂ ਆ ਰਹੇ; ਮੇਰੇ ਵਿਚਾਰ ਤੋਂ ਪਰੇ ਹਨ।

60. ਨਾਨਕ ਉਨ੍ਹਾਂ ਬਾਰੇ ਕੀ ਆਖੇ; ਉਨ੍ਹਾਂ ਦਾ ਕੀ ਵਿਚਾਰ ਕਰ ਸਕਦਾ ਹੈ?

61. ਉਹੀ, ਉਹੋ। 62. ਮਾਲਕ।

63. ਵਡਿਆਈ; ਨਾਂ। 64. ਇਸ ਵੇਲੇ ਮੌਜੂਦ ਹੈ।

65. ਥਿਰ ਰਹੇਗਾ, ਸਦਾ ਕਾਇਮ ਰਹੇਗਾ।

66. ਭਾਵੇਂ ਸਾਰੀ ਰਚਨਾ ਨਾਸ਼ ਹੋ ਜਾਵੇ, ਉਹ ਆਪ ਨਾਸ਼ ਨਹੀਂ ਹੋਵੇਗਾ; ਨਾ ਉਹ ਨਾਸ਼ ਹੋ ਸਕਦਾ ਹੈ, ਨਾ ਉਹ ਨਾਸ਼ ਹੋਵੇਗਾ।

67. ਜਿਸ ਨੇ ਇਹ ਸ੍ਰਿਸ਼ਟੀ ਸਾਜੀ ਹੈ। 68. ਕਈ ਰੰਗਾਂ ਦੀ।

69. ਕਈ ਵੰਨਗੀਆਂ ਦੀ।

70. ਕਈ ਜਿਨਸਾਂ-ਸ਼੍ਰੇਣੀਆਂ ਦੀ।

71. ਸ੍ਰਿਸ਼ਟੀ। 72. ਆਪੇ ਰਚਿਆ ਹੋਇਆ ਸੰਸਾਰ।

73. ਆਪਣੀ ਉੱਚਤਾ, ਵਡਿਆਈ, ਮਹਿਮਾ; ਰਜ਼ਾ ਅਨੁਸਾਰ।

74. ਉਸ ਉਤੇ ਹੁਕਮ ਨਹੀਂ ਕੀਤਾ ਜਾ ਸਕਦਾ; ਉਸ ਨੂੰ ਇਹ ਨਹੀਂ ਆਖ ਸਕਦੇ; ਇਉਂ ਨਹੀਂ ਇੰਜ ਕਰ।

75. ਸ਼ਾਹਾਂ ਦਾ ਬਾਦਸ਼ਾਹ।

76. ਸਾਨੂੰ ਤਾਂ ਉਸ ਦੀ ਰਜ਼ਾ ਵਿੱਚ ਹੀ ਰਹਿਣਾ ਬਣਦਾ ਹੈ।

## ੨੦. ਆਦੇਸੁ, ਤਿਸੈ ਆਦੇਸੁ!

(ਜੁਗੁ ਜੁਗੁ ਏਕੋ ਵੇਸੁ)

[1]ਮੁੰਦਾ [2]ਸੰਤੋਖੁ [3]ਸਰਮੁ [4]ਪਤੁ [5]ਝੋਲੀ [6]ਧਿਆਨ ਕੀ [7]ਕਰਹਿ [8]ਬਿਭੂਤਿ ॥
[9]ਖਿੰਥਾ [10]ਕਾਲੁ [11]ਕੁਆਰੀ [12]ਕਾਇਆ [13]ਜੁਗਤਿ ਡੰਡਾ [14]ਪਰਤੀਤਿ ॥
ਆਈ ਪੰਥੀ[15] ਸਗਲ ਜਮਾਤੀ[16] ਮਨਿ ਜੀਤੈ ਜਗੁ ਜੀਤੁ[17] ॥
[18]ਆਦੇਸੁ [19]ਤਿਸੈ ਆਦੇਸੁ ॥
[20]ਆਦਿ [21]ਅਨੀਲੁ [22]ਅਨਾਦਿ [23]ਅਨਾਹਤਿ [24]ਜੁਗੁ ਜੁਗੁ [25]ਏਕੋ [26]ਵੇਸੁ ॥ ੨੮ ॥
[27]ਭੁਗਤਿ [28]ਗਿਆਨੁ [29]ਦਇਆ [30]ਭੰਡਾਰਣਿ [31]ਘਟਿ ਘਟਿ ਵਾਜਹਿ [32]ਨਾਦ ॥
[33]ਆਪਿ [34]ਨਾਥੁ [35]ਨਾਥੀ [36]ਸਭ [37]ਜਾ ਕੀ [38]ਰਿਧਿ ਸਿਧਿ [39]ਅਵਰਾ [40]ਸਾਦ ॥
[41]ਸੰਜੋਗੁ [42]ਵਿਜੋਗੁ [43]ਦੁਇ [44]ਕਾਰ [45]ਚਲਾਵਹਿ [46]ਲੇਖੇ ਆਵਹਿ [47]ਭਾਗ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨੯ ॥
[48]ਏਕਾ [49]ਮਾਈ [50]ਜੁਗਤਿ [51]ਵਿਆਈ ਤਿਨਿ [52]ਚੇਲੇ [53]ਪਰਵਾਣੁ ॥
ਇਕੁ [54]ਸੰਸਾਰੀ [55]ਇਕੁ ਭੰਡਾਰੀ ਇਕੁ ਲਾਏ [56]ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ [57]ਜਿਵ ਹੋਵੈ [58]ਫੁਰਮਾਣੁ ॥

**[59]ਓਹੁ ਵੇਖੈ [60]ਓਨਾ [61]ਨਦਰਿ ਨ ਆਵੈ ਬਹੁਤਾ ਏਹੋ [62]ਵਿਡਾਣੁ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੦॥**
**[63]ਆਸਣੁ [64]ਲੋਇ [65]ਲੋਇ ਭੰਡਾਰ[66]॥ ਜੋ ਕਿਛੁ ਪਾਇਆ ਸੁ ਏਕਾ ਵਾਰ[67]॥**
**ਕਰਿ ਕਰਿ[68] ਵੇਖੈ[69] [70]ਸਿਰਜਣਹਾਰੁ॥ ਨਾਨਕ ਸਚੇ ਕੀ [71]ਸਾਚੀ [72]ਕਾਰ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩੧॥**

**ਸਮੁੱਚਾ ਭਾਵ:**

ਇਸ ਦੇ ਉਲਟ ਇਕ ਰਾਹ ਜੋਗ-ਪੰਥ ਦਾ ਹੈ। ਜੋਗ-ਪੰਥੀਆਂ ਦੇ ਦੱਸੇ ਹੋਏ ਸਾਧਨ ਕਰਾਮਾਤੀ ਸ਼ਕਤੀਆਂ ਤਾਂ ਦਿਵਾ ਸਕਦੇ ਹਨ ਪਰ ਮੁਕਤ ਨਹੀਂ ਕਰਵਾ ਸਕਦੇ। ਮੁਕਤੀ ਤਾਂ ਉੱਪਰ ਦੱਸੇ 'ਸਹਿਜ-ਜੋਗ' ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ ਜੋ ਈਸ਼ਵਰ-ਮਿਲਾਪ ਦਾ ਰਾਹ 'ਨਾਮ-ਸਿਮਰਨ', 'ਸਿਫ਼ਤ-ਸਲਾਹ', 'ਸਚੁ-ਆਚਾਰ' ਤੇ 'ਭਰਾਤਰੀ ਭਾਵ' ਹੀ ਦਸਦਾ ਹੈ। ਪੂਜਣ ਤੇ ਨਮਸਕਾਰਨ-ਯੋਗ ਤਾਂ ਕੇਵਲ ਰੱਬ ਹੀ ਹੈ ਜੋ ਆਦਿ-ਜੁਗਾਦੀ, ਅਬਿਨਾਸ਼ੀ, ਸਰਬ-ਥਾਂ-ਵਿਆਪਕ ਤੇ ਸਰਬ-ਕਲਾ-ਸਮਰੱਥ ਹਸਤੀ ਹੈ। ਮਨੁੱਖ ਉਸੇ ਦੀ ਪ੍ਰੇਮਾ-ਭਗਤੀ ਦੁਆਰਾ ਦੈਵੀ ਗੁਣਾਂ ਤੇ ਸ਼ੁਭ ਕਰਨੀਆਂ ਦਾ ਧਾਰਨੀ ਹੋ ਕੇ, 'ਸੱਚਾ ਜੋਗੀ' (ਸਚਿਆਰ) ਬਣ ਜਾਂਦਾ ਹੈ ਅਤੇ 'ਨਾਥਾਂ ਦੇ ਨਾਥ' ਪ੍ਰਭੂ ਨਾਲ ਅਸਲ 'ਜੋਗ' (ਮੇਲ) ਪ੍ਰਾਪਤ ਕਰ ਲੈਂਦਾ ਹੈ। ਅਜਿਹਾ ਅਸਲ ਜੋਗ ਸੰਸਾਰ ਤਿਆਗਣ ਤੇ ਸਮਾਧੀਆਂ ਲਾਉਣ ਨਾਲ ਨਹੀਂ, ਸਗੋਂ ਸੰਸਾਰ ਵਿੱਚ ਸੰਸਾਰੀਆਂ ਵਾਂਗ ਵਿਚਰਦਿਆਂ, ਨਿਰਲੇਪ ਰਹਿੰਦਿਆਂ, ਨਾਮ ਜਪਦਿਆਂ, ਕਿਰਤ ਕਰਦਿਆਂ, ਵੰਡ ਛਕਦਿਆਂ ਤੇ ਸਰਬੱਤ ਦਾ ਭਲਾ ਮੰਗਦਿਆਂ ਹੀ ਨਸੀਬ ਹੋ ਸਕਦਾ ਹੈ।

**ਪਦ-ਅਰਥ :**

1. ਮੁੰਦਰਾਂ।
2. ਸਬਰ-ਸਬੂਰੀ, ਸੰਤੁਸ਼ਟਤਾ।
3. ਉੱਦਮ, ਮਿਹਨਤ; ਸ਼ਰਮ, ਲੱਜਾ।
4. ਪਤਰੁਕਾ, ਭਾਂਡਾ, ਚਿੱਪੀ, ਖੱਪਰ।
5. ਥੈਲਾ।
6. ਰੱਬ ਨੂੰ ਸਦਾ ਚੇਤੇ ਰੱਖਣ ਦੀ, ਸਿਮਰਨ ਦੀ।
7. ਮਲੋ; ਮਲੇਂ, ਜੋ ਤੂੰ ਬਣਾਵੇਂ; ਕਰਦੇ ਹਾਂ।
8. ਗੋਹਿਆਂ ਦੀ ਸੁਆਹ।
9. ਗੋਦੜੀ, ਖ਼ਫ਼ਣੀ।
10. ਮੌਤ।
11. ਅਣਵਿਆਹੀਆਂ ਵਾਂਗ, ਪਵਿੱਤਰ, ਵਿਸ਼ੇ-ਵਿਕਾਰਾਂ ਤੋਂ ਅਛੋਹ।

12. ਦੇਹ, ਸਰੀਰ। 13. ਰਹੁ-ਰੀਤ, ਜੋਗ ਮੱਤ ਦੀ ਰਹਿਤ।

14. ਨਿਸਚਾ, ਯਕੀਨ, ਸਿਦਕ।

15. ਜੋਗੀਆਂ ਦਾ ਸ਼੍ਰੋਮਣੀ ਫ਼ਿਰਕਾ, ਉਸ ਦਾ ਅਨੁਆਈ।

16. ਸਭ ਨਾਲ ਇਕ-ਜਮਾਤੀ ਹੋਣਾ, ਸਭ ਨੂੰ ਆਪਣੇ ਨਾਲ ਦਾ (ਭਾਵ ਬਰਾਬਰ ਦਾ) ਸਮਝਣਾ।

17. ਮਨ ਨੂੰ ਜਿੱਤਿਆਂ, ਸਾਰਾ ਜਗ ਜਿੱਤਿਆ ਜਾਂਦਾ ਹੈ।

18. ਪ੍ਰਣਾਮ, ਨਮਸਕਾਰ। 19. ਉਸੇ ਰੱਬ ਨੂੰ।

20. ਮੁੱਢ, ਮੁੱਢਲਾ, ਈਸ਼ਵਰ।

21. ਜਿਸ ਵਿੱਚ ਨੀਲ ਆਦਿ ਕੋਈ ਰੰਗ ਨਾ ਹੋਵੇ, ਅਰੰਗ; ਬੇਲਾਗ; ਉੱਜਲ, ਪਵਿੱਤਰ, ਸ਼ੁੱਧ-ਸਰੂਪ।

22. ਜਿਸ ਦਾ ਕੋਈ ਆਦਿ (ਮੁੱਢ) ਨਹੀਂ ਹੈ।

23. ਨਾਸ਼-ਰਹਿਤ, ਅਬਿਨਾਸ਼ੀ, ਅਰੰਭ-ਰਹਿਤ।

24. ਹਰੇਕ ਜੁਗ ਵਿੱਚ, ਅਰਥਾਤ ਸਦਾ। 25. ਰੂਪ।

26. ਜੋ ਹਰ ਸਮੇਂ ਇੱਕੋ ਰੂਪ ਵਿੱਚ ਰਹਿੰਦਾ ਹੈ, ਜੁਗੋ ਜੁਗ ਇੱਕੋ ਸਰੂਪ ਹੈ।

27. ਭੋਜਨ; ਭੰਡਾਰਾ।

28. (ਰੱਬ ਦੀ ਸਰਬਵਿਆਪਕਤਾ ਦੇ) ਗਿਆਨ ਦਾ।

29. ਕਿਰਪਾ; ਤਰਸ-ਭਾਵਨਾ। 30. ਭੰਡਾਰਾ ਵੰਡਣ ਵਾਲੀ।

31. ਹਰ ਇਕ ਦਿਲ, ਹਿਰਦੇ ਵਿੱਚ।

32. ਸਿੰਗੀ, ਈਸ਼ਵਰੀ ਨਾਮ ਦੀ ਧੁਨੀ, ਸ਼ਬਦ, ਆਵਾਜ਼।

33. ਪ੍ਰਭੂ ਆਪ। 34. ਜੋਗੀਆਂ ਦੇ ਗੁਰੂ, ਮਾਲਕ।

35. ਨੱਥੀ ਹੋਈ, ਵੱਸ ਵਿੱਚ ਰੱਖੀ ਹੋਈ। 36. ਸਾਰੀ (ਸ੍ਰਿਸ਼ਟੀ)।

37. ਜਿਸ ਦੀ। 38. ਰਿੱਧੀਆਂ ਸਿੱਧੀਆਂ, ਕਰਾਮਾਤੀ ਸ਼ਕਤੀਆਂ।

39. ਹੋਰ ਤਰ੍ਹਾਂ ਦੇ। 40. ਸੁਆਦ, ਚਸਕੇ, ਚੇਸਟਾ।

41. ਮੇਲ। 42. ਵਿਛੋੜਾ।

43. ਦੋਵੇਂ। 44. ਸੰਸਾਰ ਦਾ ਪ੍ਰਬੰਧ।

45. ਅਰਥਾਤ ਵਾਂਛਿਤ ਫਲ ਦਾ ਮਿਲਣਾ ਤੇ ਵਿਛੜ ਜਾਣਾ ਅਤੇ ਅਵਾਂਛਿਤ ਦਾ ਆ ਮਿਲਣਾ ਤੇ ਫਿਰ ਪਰੇ ਹੋ ਜਾਣਾ।

46. ਪਰਾਲਭਧ ਦੁਆਰਾ ਕੀਤੇ ਹੋਏ ਪਿਛਲੇ ਕਰਮਾਂ ਦੇ ਲੇਖੇ ਅਨੁਸਾਰ।
47. ਆਪੋ ਆਪਣੇ ਹਿੱਸੇ, ਛਾਂਦੇ। 48. ਇੱਕੋ ਹੀ ਇਕੱਲੀ।
49. ਮਾਇਆ। 50. ਕਿਸੇ ਜੁਗਤ, ਵਿਉਂਤ, ਸੰਜੋਗ ਨਾਲ।
51. ਸੂਈ, ਪਰਸੂਤ ਹੋਈ। 52. ਪੁੱਤਰ।
53. ਪ੍ਰਤੱਖ, ਪ੍ਰਮਾਣੀਕ। 54. ਸੰਸਾਰ ਰਚਣ ਵਾਲਾ, ਬ੍ਰਹਮਾ।
55. ਭੰਡਾਰੇ ਦਾ ਮਾਲਕ, ਪਾਲਣਹਾਰ ਵਿਸ਼ਨੂੰ।
56. ਕਚਹਿਰੀ ਲਾਉਣ ਵਾਲਾ (ਮੌਤ ਦੇ ਹੁਕਮ ਚਾੜ੍ਹਨ ਲਈ), ਸ਼ਿਵ।
57. ਸੰਸਾਰ ਦਾ ਪ੍ਰਬੰਧ ਚਲਾਉਂਦਾ ਹੈ। 58. ਹੁਕਮ।
59. ਵਾਹਿਗੁਰੂ। 60. ਜੀਵ ਨੂੰ।
61. ਨਜ਼ਰ ਨਹੀਂ ਆਉਂਦਾ। 62. ਅਸਚਰਜ ਕੌਤਕ।
63. ਨਿਵਾਸ ਅਸਥਾਨ, ਠਿਕਾਣੇ। 64. ਹਰੇਕ ਲੋਕ (ਭਵਨ) ਵਿੱਚ।
65. ਖ਼ਜ਼ਾਨੇ, ਮਾਲ-ਗੁਦਾਮ।
66. ਉਸ ਰੱਬ ਦੇ ਠਿਕਾਣੇ ਤੇ ਭੰਡਾਰੇ ਹਰ ਭਵਨ ਵਿੱਚ ਹਨ।
67. ਉਨ੍ਹਾਂ ਵਿੱਚ ਜੋ ਕੁਝ ਉਸ ਨੇ ਪਾਇਆ ਹੈ ਇੱਕੋ ਵਾਰੀ ਪਾ ਦਿੱਤਾ ਹੈ।
68. ਰਚ-ਰਚ ਕੇ, ਜੀਵਾਂ ਨੂੰ ਪੈਦਾ ਕਰ ਕਰ ਕੇ। 69. ਸੰਭਾਲ ਕਰਦਾ ਹੈ।
70. ਕਰਤਾਰ, ਰਚਨਹਾਰ। 71. ਅਟੱਲ, ਰਹਿਣ ਵਾਲੀ, ਉਕਾਈ-ਰਹਿਤ।
72. ਕੰਮ, ਪ੍ਰਬੰਧ, ਨਿਜ਼ਾਮ।

## ੨੧. ਨਾਮ ਤੇ ਨਦਰ

(ਏਕੁ ਨਾਮੁ ਜਗਦੀਸ)

**ਇਕ ਦੂ ਜੀਭੌ[1] ਲਖ [2]ਹੋਹਿ ਲਖ ਹੋਵਹਿ [3]ਲਖ ਵੀਸ॥**
**ਲਖੁ [4]ਲਖੁ [5]ਗੇੜਾ [6]ਆਖੀਅਹਿ ਏਕੁ ਨਾਮੁ [7]ਜਗਦੀਸ॥**
**ਏਤੁ [8]ਰਾਹਿ [9]ਪਤਿ [10]ਪਵੜੀਆ [11]ਚੜੀਐ ਹੋਇ [12]ਇਕੀਸ॥**
**ਸੁਣਿ[13] ਗਲਾ ਆਕਾਸ[14] ਕੀ [15]ਕੀਟਾ ਆਈ [16]ਰੀਸ॥**
**ਨਾਨਕ [17]ਨਦਰੀ [18]ਪਾਈਐ [19]ਕੂੜੀ [20]ਕੂੜੈ [21]ਠੀਸ॥ ੩੨॥**

**ਸਮੁੱਚਾ ਭਾਵ :**

ਕੇਵਲ ਗੱਲਾਂ-ਗੱਪਾਂ ਰਾਹੀਂ ਪ੍ਰਭੂ ਨਾਲ ਅਭੇਦ ਨਹੀਂ ਹੋ ਸਕੀਦਾ। ਲਗਾਤਾਰ ਨਾਮ-ਅਭਿਆਸ ਕਮਾਈ ਦੁਆਰਾ ਈਸ਼ਵਰ ਨਾਲ ਰੱਤੇ ਰਹਿਆਂ ਹੀ, ਉਸ ਦਾ ਰੂਪ ਹੋ ਸਕੀਦਾ ਹੈ। ਜਗਦੀਸ਼ ਤੇ ਜਗਿਆਸੂ ਦੀ ਇਹ ਇਕ-ਰੂਪਤਾ ਉਸ ਦੇ 'ਨਾਮ' ਤੇ 'ਨਦਰ' ਨਾਲ ਹੀ ਪ੍ਰਾਪਤ ਹੋ ਸਕਦੀ ਹੈ।

**ਪਦ-ਅਰਥ :**

1. ਇਕ ਜੀਭ ਤੋਂ। 2. ਹੋ ਜਾਣ।
3. ਵੀਹ ਲੱਖ, ਭਾਵ ਅਣਗਿਣਤ। 4. ਫੇਰੇ, ਚੱਕਰ, ਵਾਰੀ।
5. ਲੱਖਾਂ ਵਾਰੀ। 6. ਆਖੇ ਜਾਣ।
7. ਜਗਤ ਦਾ ਮਾਲਕ, ਪ੍ਰਮਾਤਮਾ। 8. ਰੱਬ ਨੂੰ ਮਿਲਣ ਦੇ ਇਸ ਰਸਤੇ ਵਿੱਚ।
9. ਪਤੀ, ਸੁਆਮੀ, ਭਾਵ ਵਾਹਿਗੁਰੂ।
10. ਪਤੀ ਭਾਵ ਪ੍ਰਮਾਤਮਾ ਵੱਲ ਲਿਜਾਣ ਵਾਲੀਆਂ ਪਉੜੀਆਂ।
11. (ਉਤੇ) ਚੜ੍ਹ ਕੇ; ਚੜ੍ਹਨ ਨਾਲ; ਚੜ੍ਹ ਸਕੀਦਾ ਹੈ।
12. ਈਸ਼ਵਰ ਨਾਲ ਇਕ-ਮਿਕ ਹੋ ਜਾਈਦਾ ਹੈ। 13. ਸੁਣ ਕੇ।
14. ਅਰਸ਼ੀ ਗੱਲਾਂ, ਰੱਬ ਦੀਆਂ ਉੱਚੀਆਂ ਗੱਲਾਂ।
15. ਕੀੜਿਆਂ ਨੂੰ, ਨੀਵੇਂ ਤੋਂ ਨੀਵੇਂ, ਕਰਨੀ-ਹੀਣ ਜੀਵਾਂ ਨੂੰ।
16. ਮਿਲਣ ਦਾ ਚਾਅ। 17. ਵਾਹਿਗੁਰੂ ਦੀ ਮਿਹਰ ਦੀ ਨਜ਼ਰ ਨਾਲ।
18. ਪਾਈਦਾ ਹੈ। 19. ਕੂੜੇ ਮਨੁੱਖ ਦੀ।
20. ਝੂਠੀ ਗੱਪ, ਸ਼ੇਖ਼ੀ। 21. ਆਖਣ ਵਿੱਚ, ਬੋਲਣ ਨਾਲ।

## ੨੨. ਸਹਿਜ ਦਾ ਮਾਰਗ

(ਜੋਰੁ ਨ ਜੁਗਤੀ ਛੁਟੈ ਸੰਸਾਰੁ)

**[1]ਆਖਣਿ [2]ਜੋਰੁ [3]ਚੁਪੈ ਨਹ ਜੋਰੁ ॥**
**ਜੋਰੁ ਨ ਮੰਗਣਿ ਦੇਣਿ ਨ ਜੋਰੁ ॥**
**ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥**
**ਜੋਰੁ ਨ [4]ਰਾਜਿ [5]ਮਾਲਿ ਮਨਿ ਸੋਰੁ[6] ॥**
**ਜੋਰੁ ਨ [7]ਸੁਰਤੀ [8]ਗਿਆਨਿ [9]ਵੀਚਾਰਿ ॥**

**ਜੋਰੁ ਨ [10]ਜੁਗਤੀ [11]ਛੁਟੈ ਸੰਸਾਰੁ।।**
**ਜਿਸੁ ਹਥਿ ਜੋਰੁ ਕਰਿ ਵੇਖੈ [12]ਸੋਇ।।**
**ਨਾਨਕ ਉਤਮੁ ਨੀਚੁ ਨ ਕੋਇ।। ੩੩।।**

**ਸਮੁੱਚਾ ਭਾਵ :**

'ਨਾਮ' ਤੇ 'ਨਦਰ' ਦਾ ਮਾਰਗ 'ਜ਼ੋਰ' ਦਾ ਨਹੀਂ, 'ਸਹਿਜ' ਦਾ ਮਾਰਗ ਹੈ। 'ਹੱਠ'-ਆਸਰੇ ਕੀਤੇ ਆਤਮਕ ਸਾਧਨ 'ਹਉਂ' ਵਿੱਚ ਹੀ ਖੱਚਿਤ ਰੱਖਦੇ ਹਨ ਜੋ ਮਨੁੱਖ ਨੂੰ ਚੰਗੇ ਮੰਦੇ ਦੇ ਵਿਤਕਰੇ ਵਿੱਚ ਉਲਝਾਈ ਰੱਖਦੀ ਹੈ। ਜੀਵਾਂ ਨੂੰ ਚੰਗੇ ਜਾਂ ਮੰਦੇ ਬਣਾਉਣ ਵਾਲਾ ਵੀ ਤਾਂ ਰੱਬ ਆਪ ਹੀ ਹੈ।

**ਪਦ-ਅਰਥ :**

1. ਆਖਣ ਵਿੱਚ, ਬੋਲਣ ਵਿੱਚ। 2. ਜ਼ੋਰ, ਬਲ; ਸਮਰੱਥਾ; ਇਖ਼ਤਿਆਰ।

3. ਚੁਪ ਰਹਿਣ ਵਿੱਚ ਲਈ। 4. ਹਕੂਮਤ।

5. ਦੌਲਤ। 6. ਚਿਤ ਵਿੱਚ ਸ਼ੋਰ, ਰੌਲਾ।

7. ਸੂਰਤ ਵਿੱਚ, ਆਤਮਕ ਜਾਗ ਪੈਦਾ ਕਰਨ ਵਿੱਚ।

8. ਈਸ਼ਵਰੀ-ਗਿਆਨ ਪ੍ਰਾਪਤ ਕਰਨ ਵਿੱਚ।

9. ਸੋਚ-ਵਿਚਾਰ ਕਰਨ ਲਈ।

10. (ਜਿਸ) ਜੁਗਤ, ਵਿਉਂਤ ਨਾਲ। 11. ਮੁਕਤ ਹੋ ਜਾਂਦਾ ਹੈ।

12. ਜਿਸ ਕਿਸੇ ਨੂੰ ਅਜਿਹੀ ਸਮਰੱਥਾ ਪ੍ਰਾਪਤ ਹੋਣ ਦਾ ਗੁਮਾਨ ਹੈ, ਉਹ ਆਪਣਾ ਜ਼ੋਰ ਵਰਤ ਜਾਂ ਅਜ਼ਮਾ ਕੇ ਵੇਖ ਲਵੇ। ਜਿਸ ਪ੍ਰਮਾਤਮਾ ਦੇ ਹੱਥ ਵਿੱਚ ਸ਼ਕਤੀ ਹੈ, ਉਹੀ ਇਹ ਰਚਨਾ ਰਚ ਕੇ ਇਸ ਦੀ ਦੇਖ-ਭਾਲ ਤੇ ਸੰਭਾਲ ਕਰ ਰਿਹਾ ਹੈ।

## ੨੩. ਪੰਜ ਖੰਡ

### (੧) ਧਰਮ ਖੰਡ

(ਧਰਮ ਖੰਡ ਕਾ ਏਹੋ ਧਰਮੁ)

**[1]ਰਾਤੀ [2]ਰੁਤੀ [3]ਥਿਤੀ [4]ਵਾਰ।।**
**ਪਵਣ ਪਾਣੀ ਅਗਨੀ ਪਾਤਾਲ।।**
**ਤਿਸੁ [5]ਵਿਚਿ ਧਰਤੀ [6]ਥਾਪਿ ਰਖੀ [7]ਧਰਮ ਸਾਲ।।**
**ਤਿਸੁ ਵਿਚਿ ਜੀਅ ਜੁਗਤਿ ਕੇ [8]ਰੰਗ।।**
**ਤਿਨ ਕੇ ਨਾਮ ਅਨੇਕ [9]ਅਨੰਤ।।**

**ਕਰਮੀ [10]ਕਰਮੀ ਹੋਇ [11]ਵੀਚਾਰੁ॥**
**ਸਚਾ ਆਪਿ ਸਚਾ ਦਰਬਾਰੁ॥**
**ਤਿਥੈ [12]ਸੋਹਨਿ [13]ਪੰਚ ਪਰਵਾਣੁ॥**
**[14]ਨਦਰੀ [15]ਕਰਮਿ ਪਵੈ [16]ਨੀਸਾਣੁ॥**
**ਕਚ ਪਕਾਈ[17] [18]ਓਥੈ [19]ਪਾਇ॥**
**ਨਾਨਕ [20]ਗਇਆ [21]ਜਾਪੈ ਜਾਇ॥ ੩੪॥**

**ਸਮੁੱਚਾ ਭਾਵ :**

ਅਜਿਹੇ ਸਰੂਪ ਤੇ ਸਿਫ਼ਤਾਂ ਵਾਲੇ ਰੱਬ ਨਾਲ ਇਕ-ਰੂਪ ਹੋਣ ਲਈ ਆਤਮਕ ਅਵਸਥਾ ਦੇ ਪੰਜ ਪੜਾਵਾਂ ਵਿੱਚੋਂ ਲੰਘਣਾ ਜ਼ਰੂਰੀ ਹੈ। ਪਹਿਲਾ ਪੜਾ 'ਧਰਮ' ਭਾਵ ਫ਼ਰਜ਼ ਦਾ ਹੈ, ਜਿਸ ਵਿੱਚ ਜਗਿਆਸੂ ਨੂੰ ਆਪਣੇ ਕਰਤੱਵ ਦੀ ਪਛਾਣ ਹੁੰਦੀ ਹੈ ਅਤੇ ਪਤਾ ਲਗਦਾ ਹੈ ਕਿ ਰੱਬ ਨੇ ਧਰਤੀ ਨੂੰ 'ਧਰਮ' ਕਮਾਉਣ ਦਾ ਸਥਾਨ ਬਣਾ ਕੇ ਟਿਕਾ ਲਿਆ ਹੋਇਆ ਹੈ ਅਤੇ ਜੀਵਾਂ ਦਾ ਨਿਬੇੜਾ ਉਨ੍ਹਾਂ ਦੇ ਆਪੋ ਆਪਣੇ ਕਰਮਾਂ ਅਨੁਸਾਰ ਹੀ ਹੁੰਦਾ ਹੈ। ਦੂਜਾ ਪੜਾ 'ਗਿਆਨ' ਦਾ ਹੈ, ਜਿਸ ਵਿੱਚ ਗਿਆਨ ਦਾ ਪ੍ਰਕਾਸ਼ ਤੇ ਅਨੰਦ ਦਾ ਨਿਵਾਸ ਹੈ ਅਤੇ ਜਿਸ ਵਿੱਚ ਮਨ ਨਵੀਂ ਸੋਝੀ ਤੇ ਵਿਚਾਰ ਰਾਹੀਂ ਉਦਾਰ ਤੇ ਵਿਸ਼ਾਲ ਹੋ ਜਾਂਦਾ ਹੈ। ਤੀਜਾ ਦਰਜਾ 'ਸਰਮ' ਭਾਵ ਉੱਦਮ, ਮਿਹਨਤ ਦਾ ਹੈ, ਜਿਸ ਵਿੱਚ ਘਾਲ ਤੇ ਸੁੰਦਰਤਾ ਦੀ ਪ੍ਰਧਾਨਤਾ ਹੈ ਅਤੇ ਮਨੁੱਖ ਦੀ ਸੁਰਤ ਘੜੀ ਜਾਂਦੀ ਹੈ ਤੇ ਉਹਨੂੰ ਨਵੀਂ ਜਾਗ੍ਰਤੀ ਆ ਜਾਂਦੀ ਹੈ। ਚੌਥਾ ਖੰਡ 'ਕਰਮ' ਭਾਵ ਬਖ਼ਸ਼ਿਸ਼ ਦਾ ਹੈ, ਜਿਸ ਵਿੱਚ ਭਗਤੀ ਤੇ ਆਤਮਕ ਬਲ ਪ੍ਰਧਾਨ ਹਨ। ਪ੍ਰਭੂ ਦੀ ਮਿਹਰ ਪ੍ਰਤੱਖ ਦਿਸਦੀ ਹੈ ਤੇ ਹਰ ਪਾਸੇ ਉਸੇ ਦਾ ਪਸਾਰਾ ਨਜ਼ਰ ਆਉਂਦਾ ਹੈ। ਪੰਜਵੇਂ, ਭਾਵ 'ਸੱਚਖੰਡ' ਵਿੱਚ ਰੱਬ ਦਾ ਆਪਣਾ ਨਿਵਾਸ ਹੈ। ਇਹ ਪੜਾ ਉੱਚਤਮ ਪ੍ਰਾਪਤੀ ਤੇ ਸੰਪੂਰਨ ਅਭੇਦਤਾ ਦਾ ਲਖਾਇਕ ਹੈ, ਰੱਬ ਨਾਲ ਇਕ-ਮਿਕ ਹੋਣ ਭਾਵ ਉਸ ਸੱਚ-ਸਰੂਪ ਦਾ 'ਸਚਿਆਰਾ' ਬਣ ਜਾਣ ਦੀ ਅਵਸਥਾ ਹੈ, ਜਿਸ ਵਿੱਚ ਜਗਿਆਸੂ ਨੂੰ ਹਰ ਥਾਂ ਪ੍ਰਭੂ ਦੀ ਰਜ਼ਾ ਹੀ ਵਰਤ ਰਹੀ ਦਿਸਦੀ ਹੈ।

**ਪਦ-ਅਰਥ :**

1. ਰਾਤਾਂ। 2. ਰੁੱਤਾਂ। 3. ਥਿੱਤਾਂ। 4. ਦਿਨ।
5. ਇਨ੍ਹਾਂ ਦੇ ਸਮੁਦਾਇ ਵਿੱਚ। 6. ਰਚ ਕੇ ਟਿਕਾ ਦਿੱਤੀ ਹੈ।
7. ਧਰਮ ਕਮਾਉਣ, ਫਰਜ਼ ਨਿਭਾਉਣ ਦਾ ਅਸਥਾਨ।
8. ਉਸ ਵਿੱਚ ਕਈ ਰੰਗਾਂ ਤੇ ਢੰਗਾਂ ਦੇ ਜੀਅ ਜੰਤ ਵਸ ਰਹੇ ਹਨ।
9. ਅਣਗਿਣਤ, ਹੱਦ-ਬੰਨੇ ਰਹਿਤ।

10. ਜੀਵਾਂ ਦੇ ਕੀਤੇ ਹੋਏ ਕਰਮਾਂ, ਅਮਲਾਂ ਅਨੁਸਾਰ।

11. ਵਿਚਾਰ, ਭਾਵ ਨਿਬੇੜਾ ਹੁੰਦਾ ਹੈ। 12. ਸੋਭਦੇ ਹਨ।

13. ਪ੍ਰਵਾਨ ਹੋਏ ਹੋਏ ਸੰਤ। 14. ਮਿਹਰ ਦੀ ਨਜ਼ਰ ਕਰਨ ਵਾਲੇ ਪ੍ਰਭੂ।

15. ਦੀ ਬਖ਼ਸ਼ਿਸ਼ ਨਾਲ। 16. ਪ੍ਰਵਾਨਗੀ ਦਾ ਨਿਸ਼ਾਨ।

17. ਕੱਚਿਆਈ ਪੱਕਿਆਈ ਦਾ; ਊਰੇ ਜਾਂ ਪੂਰੇ ਹੋਣ ਦੀ।

18. ਉਥੇ, ਪ੍ਰਭੂ ਦੀ ਦਰਗਾਹ ਵਿੱਚ।

19. ਪਤਾ ਲਗਦਾ ਹੈ; ਪਰਖ ਹੁੰਦੀ ਹੈ।

20. ਗਿਆਂ ਹੀ, ਪਹੁੰਚ ਕੇ ਹੀ। 21. ਜਾਣਿਆ ਜਾਂਦਾ ਹੈ, ਮਲੂਮ ਹੁੰਦਾ ਹੈ।

## (੨) ਗਿਆਨੁ ਖੰਡ

(ਗਿਆਨ ਖੰਡ ਮਹਿ ਗਿਆਨੁ ਪ੍ਰਚੰਡ)

**[1]ਧਰਮ [2]ਖੰਡ ਕਾ [3]ਏਹੋ [4]ਧਰਮੁ॥**
**[5]ਗਿਆਨ ਖੰਡ ਕਾ ਆਖਹੁ [6]ਕਰਮੁ॥**
**[7]ਕੇਤੇ ਪਵਣ ਪਾਣੀ [8]ਵੈਸੰਤਰ ਕੇਤੇ [9]ਕਾਨ [10]ਮਹੇਸ॥**
**ਕੇਤੇ [11]ਬਰਮੇ ਘਾੜਤਿ [12]ਘੜੀਅਹਿ ਰੂਪ ਰੰਗ [13]ਕੇ ਵੇਸ॥**
**[14]ਕੇਤੀਆ ਕਰਮ [15]ਭੂਮੀ [16]ਮੇਰ ਕੇਤੇ ਕੇਤੇ [17]ਧੂ ਉਪਦੇਸ॥**
**ਕੇਤੇ [18]ਇੰਦ [19]ਚੰਦ [20]ਸੂਰ [21]ਕੇਤੇ [22]ਕੇਤੇ ਮੰਡਲ ਦੇਸ॥**
**ਕੇਤੇ [23]ਸਿਧ [24]ਬੁਧ ਨਾਥ [25]ਕੇਤੇ ਕੇਤੇ ਦੇਵੀ [26]ਵੇਸ॥**
**ਕੇਤੇ [27]ਦੇਵ ਦਾਨਵ[28] [29]ਮੁਨਿ ਕੇਤੇ ਕੇਤੇ ਰਤਨ [30]ਸਮੁੰਦ॥**
**[31]ਕੇਤੀਆ [32]ਖਾਣੀ ਕੇਤੀਆ [33]ਬਾਣੀ ਕੇਤੇ [34]ਪਾਤ [35]ਨਰਿੰਦ॥**
**ਕੇਤੀਆ [36]ਸੁਰਤੀ [37]ਸੇਵਕ ਕੇਤੇ ਨਾਨਕ ਅੰਤੁ ਨ ਅੰਤੁ[38]॥ ੩੫॥**

**ਪਦ-ਅਰਥ :**

1. ਫ਼ਰਜ਼, ਮੰਤਵ; ਨੇਮ।

2. ਦਰਜਾ, ਹਿੱਸਾ, ਮੰਡਲ, ਪੜਾ (ਮਨੁੱਖ ਦੀ ਆਤਮਕ ਅਵਸਥਾ ਦਾ)।

3. ਇਹੋ, ਅਰਥਾਤ ਉਪਰੋਕਤ। 4. ਨੇਮ, ਕਰਤੱਵ।

5. ਗਿਆਤ, ਬ੍ਰਹਮ ਵਿਚਾਰ। 6. ਵਰਤਾਰਾ ਲੱਛਣ; ਕੰਮ; ਕਰਤੱਵ।

7. ਕਈ, ਕਿੰਨੇ, ਅਰਥਾਤ, ਬੇਅੰਤ। 8. ਅੱਗਾਂ।

9. ਕ੍ਰਿਸ਼ਨ ਜੀ। 10. ਸ਼ਿਵ ਜੀ।

11. ਬ੍ਰਹਮਾ।

12. ਘੜੇ ਜਾਂਦੇ ਹਨ, ਪੈਦਾ ਕੀਤੇ ਜਾ ਰਹੇ ਹਨ।

13. ਕਈ। 14. ਕਿੰਨੀਆਂ ਹੀ।

15. ਕੰਮ ਕਰਨ ਦੀਆਂ ਧਰਤੀਆਂ। 16. ਸੁਮੇਰ ਪਰਬਤ।

17. ਧਰੂਅ ਭਗਤ। 18. ਇੰਦਰ ਦੇਵਤੇ।

19. ਚੰਦਰਮਾ। 20. ਸੂਰਜ।

21. ਕਿਤਨੇ ਹੀ। 22. ਭਵਨ ਚੱਕਰ, ਲੋਕ, ਖੰਡ।

23. ਸ਼ਕਤੀਆਂ ਸਾਧਣ ਵਾਲੇ।

24. ਗਿਆਨ ਨੂੰ ਪਹੁੰਚੇ ਹੋਏ।

25. ਵੱਡੇ ਜੋਗੀ।

26. ਦੇਵੀ ਦੇ ਸਰੂਪ।

27. ਦੇਵਤੇ। 28. ਦੈਂਤ।

29. ਰਿਸ਼ੀ, ਮੁਨੀ।

30. ਸਮੁੰਦਰ ਤੇ ਉਨ੍ਹਾਂ ਵਿਚੋਂ ਮਥ ਕੇ ਕੱਢੇ ਹੋਏ ਕਥਿਤ ਰਤਨ।

31. ਜਿਤਨੀਆਂ ਹੀ।

32. ਖਾਣਾਂ, ਖਾਣੀਆਂ, ਉਤਪਤੀ ਦੀਆਂ ਚਾਰ ਜੀਵ-ਸ੍ਰੇਣੀਆਂ।

33. ਬੋਲੀਆਂ, ਅਵਾਜ਼ਾਂ।

34. ਬਾਦਸ਼ਾਹ।

35. ਰਾਜੇ।

36. ਉੱਚੀਆਂ ਬਿਰਤੀਆਂ, ਲਿਵਾਂ; ਉੱਚੀ ਬਿਰਤੀ ਵਾਲੀਆਂ ਆਤਮਾਵਾਂ; ਹਿੰਦੂਆਂ ਦੀਆਂ ਧਰਮ ਪੁਸਤਕਾਂ; ਗਿਆਨਵਾਨ।

37. ਟਹਿਲੂਏ।

38. ਜਿਨ੍ਹਾਂ ਦਾ ਕੋਈ ਅੰਤ ਹੀ ਨਹੀਂ; ਅੰਤ ਨਹੀਂ ਪੈ ਸਕਦਾ।

## (੩) ਸਰਮ ਖੰਡ

(ਸਰਮ ਖੰਡ ਕੀ ਬਾਣੀ ਰੂਪੁ)

ਗਿਆਨ ਖੰਡ [1]ਮਹਿ ਗਿਆਨੁ [2]ਪਰਚੰਡੁ ।।
[3]ਤਿਥੈ [4]ਨਾਦ [5]ਬਿਨੋਦ [6]ਕੋਡ [7]ਅਨੰਦੁ ।।
[8]ਸਰਮ ਖੰਡ ਕੀ [9]ਬਾਣੀ [10]ਰੂਪੁ ।।
[11]ਤਿਥੈ ਘਾੜਤਿ ਘੜੀਐ ਬਹੁਤੁ [12]ਅਨੂਪੁ ।।
ਤਾ ਕੀਆ[13] ਗਲਾ ਕਥੀਆ ਨਾ ਜਾਹਿ[14] ।।
ਜੇ ਕੋ ਕਹੈ [15]ਪਿਛੈ ਪਛੁਤਾਇ ।।
ਤਿਥੈ ਘੜੀਐ [16]ਸੁਰਤਿ [17]ਮਤਿ [18]ਮਨਿ ਬੁਧਿ ।।
ਤਿਥੈ ਘੜੀਐ [19]ਸੁਰਾ [20]ਸਿਧਾ [21]ਕੀ [22]ਸੁਧਿ ।।੩੬।।

## (੪) ਕਰਮ ਖੰਡ

(ਕਰਮ ਖੰਡ ਕੀ ਬਾਣੀ ਜੋਰੁ)

[23]ਕਰਮ ਖੰਡ ਕੀ ਬਾਣੀ [24]ਜੋਰੁ ।।
ਤਿਥੈ ਹੋਰੁ ਨ ਕੋਈ [25]ਹੋਰੁ ।।
ਤਿਥੈ [26]ਜੋਧ [27]ਮਹਾਬਲ [28]ਸੂਰ ।।
ਤਿਨ [29]ਮਹਿ [30]ਰਾਮੁ ਰਹਿਆ [31]ਭਰਪੂਰ ।।
ਤਿਥੈ ਸੀਤੋ ਸੀਤਾ[32] ਮਹਿਮਾ [33]ਮਾਹਿ ।।
[34]ਤਾ ਕੇ ਰੂਪ ਨ [35]ਕਥਨੇ ਜਾਹਿ ।।
ਨਾ ਓਹਿ ਮਰਹਿ [36]ਨ ਠਾਗੇ ਜਾਹਿ ।।
ਜਿਨ ਕੈ ਰਾਮੁ ਵਸੈ ਮਨ ਮਾਹਿ ।।
ਤਿਥੈ ਭਗਤ ਵਸਹਿ [37]ਕੇ ਲੋਅ ।।
ਕਰਹਿ ਅਨੰਦੁ [38]ਸਚਾ ਮਨਿ ਸੋਇ ।।

**ਪਦ-ਅਰਥ :**

1. ਵਿੱਚ।
2. ਪ੍ਰਬਲ, ਤੇਜਵਾਨ।
3. ਉਸ ਵਿੱਚ।
4. ਰਾਗ, ਇਲਾਹੀ ਕੀਰਤਨ।
5. ਹਰਖ, ਤਮਾਸ਼ੇ।
6. ਕੌਤਕ; ਕਰੋੜਾਂ।

7. ਸੁਆਦ, ਖ਼ੁਸ਼ੀਆਂ।

8. ਰੂਹਾਨੀ ਉੱਦਮ, ਮਿਹਨਤ, ਅਨੰਦ।

9. ਬਣਤਰ, ਬਨਾਵਟ; ਲੱਛਣ, ਕਰਤੱਵ; ਬੋਲੀ। 10. ਸੁੰਦਰਤਾ।

11. ਉਸ ਅਵਸਥਾ ਵਿੱਚ। 12. ਪਰਮ ਸੁੰਦਰ।

13. ਉਸ ਹਾਲਤ, ਅਵਸਥਾ ਦੀਆਂ। 14. ਕਹੀਆਂ ਨਹੀਂ ਜਾ ਸਕਦੀਆਂ।

15. ਪਿਛੋ, ਭਾਵ ਦੱਸਣ ਤੋਂ ਬਾਅਦ। 16. ਸੁਰਤਿ ਦੀ ਬਿਰਤੀ।

17. ਅਕਲ। 18. ਚਿੱਤ, ਆਤਮਾ।

19. ਦੇਵਤਿਆਂ, ਕਮਾਈ ਵਾਲੇ ਮਹਾਂ ਪੁਰਸ਼ਾਂ।

20. ਕਰਨੀ ਵਾਲੇ ਪੁਰਖਾਂ, ਕਰਾਮਾਤੀ ਬੰਦਿਆਂ।

21. ਅੰਤਰੀਵੀ ਗਿਆਤ, ਸੂਝ।

22. ਗਿਆਤ ਦੇ ਦਰਜੇ; ਸੁਰਤ, ਮਤ, ਮਨ, ਬੁੱਧ, ਸੁਧ।

23. ਬਖ਼ਸ਼ਿਸ਼, ਫ਼ਜ਼ਲ, ਅਮਲ। 24. ਤਾਕਤ, ਬਲ।

25. ਉਥੇ ਦੂਜਾ ਹੋਰ ਕੋਈ ਨਹੀਂ ਹੁੰਦਾ (ਅਕਾਲ ਪੁਰਖ ਤੋਂ ਸਿਵਾ; ਬਖ਼ਸ਼ੇ ਹੋਇਆਂ ਤੋਂ ਛੁੱਟ)।

26. ਜੋਧੇ, ਬਹਾਦਰ। 27. ਭਾਰੀ ਬਲ ਵਾਲੇ, ਸ਼ਾਹਜ਼ੋਰ।

28. ਸੂਰਮੇ। 29. ਉਨ੍ਹਾਂ ਵਿੱਚ।

30. ਵਿਆਪਕ ਰਾਮ, ਭਾਵ ਪ੍ਰਮਾਤਮਾ।

31. ਪਰੀ-ਪੂਰਨ, ਰੋਮ-ਰੋਮ ਵਿੱਚ ਵਸ ਰਿਹਾ ਹੈ।

32. ਸੀਤਾ ਜੀ ਵਰਗੀਆਂ (ਉੱਚੇ-ਸੁੱਚੇ ਜੀਵਨ ਵਾਲੀਆਂ, ਸੂਰਮਾ ਇਸਤਰੀਆਂ) ਲੀਨ ਹੋ ਰਹੀਆਂ ਹਨ (ਰੱਬ ਦੀ ਸਿਫ਼ਤ ਸਲਾਹ ਵਿੱਚ); ਪੂਰਨ ਤੌਰ 'ਤੇ ਸਿਉਂਤੇ, ਜੁੜੇ ਹੋਏ ਹਨ।

33. (ਰੱਬ ਦੀ ਵਡਿਆਈ, ਸਿਫ਼ਤ-ਸਲਾਹ ਵਿੱਚ। 34. ਉਨ੍ਹਾਂ ਦੇ।

35. ਬਿਆਨੇ, ਵਰਣਨ ਕੀਤੇ।

36. ਠੱਗੇ ਨਹੀਂ ਜਾ ਸਕਦੇ।

37. ਕਈ ਲੋਕਾਂ, ਭਵਨਾਂ ਦੇ।

38. ਉਹ ਸੱਚਾ ਰੱਬ ਉਨ੍ਹਾਂ ਦੇ ਮਨ ਵਿਚ ਵਸਦਾ ਹੈ।

## (੫) ਸੱਚਖੰਡ

(ਸਚ ਖੰਡਿ ਵਸੈ ਨਿਰੰਕਾਰੁ)

**[1]ਸਚ ਖੰਡਿ ਵਸੈ [2]ਨਿਰੰਕਾਰੁ ।।**
**[3]ਕਰਿ ਕਰਿ [4]ਵੇਖੈ [5]ਨਦਰਿ [6]ਨਿਹਾਲ ।।**
**ਤਿਥੈ [7]ਖੰਡ [8]ਮੰਡਲ [9]ਵਰਭੰਡ ।।**
**ਜੇ ਕੋ ਕਥੈ[10] ਤ ਅੰਤ ਨ ਅੰਤ[11] ।।**
**ਤਿਥੈ [12]ਲੋਅ ਲੋਅ [13]ਆਕਾਰ ।।**
**ਜਿਵ ਜਿਵ ਹੁਕਮੁ ਤਿਵੈ [14]ਤਿਵ ਕਾਰ ।।**
**ਵੇਖੈ [15]ਵਿਗਸੈ ਕਰਿ [16]ਵੀਚਾਰੁ ।।**
**ਨਾਨਕ [17]ਕਥਨਾ ਕਰੜਾ ਸਾਰੁ[18] ।। ੩੭ ।।**

**ਪਦ-ਅਰਥ :**

1. ਸੱਚਾਈ ਦੇ ਮੰਡਲ ਵਿੱਚ। 2. ਆਕਾਰ-ਰਹਿਤ ਪ੍ਰਭੂ।

3. ਬਣਾ-ਬਣਾ ਕੇ, ਸ੍ਰਿਸ਼ਟੀ ਰਚ ਕੇ। 4. ਸੰਭਾਲ ਕਰਦਾ ਹੈ।

5. ਕ੍ਰਿਪਾ-ਦ੍ਰਿਸ਼ਟੀ ਨਾਲ, ਮਿਹਰ ਕਰਨ ਵਾਲੀ ਨਜ਼ਰ ਨਾਲ।

6. ਖ਼ੁਸ਼, ਅਨੰਦ-ਪ੍ਰਸੰਨ। 7. ਦੇਸ਼; ਹਿੱਸੇ; ਮਹਾਂਦੀਪ। 8. ਲੋਕ, ਭਵਨ।

9. ਬ੍ਰਹਮੰਡ। 10. ਬਿਆਨ ਕਰਨ ਲੱਗੇ।

11. ਤਾਂ ਉਨ੍ਹਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਓੜਕ ਨਹੀਂ ਲਭ ਸਕਦਾ।

12. ਲੋਕਾਂ ਦੇ ਲੋਕ, ਕਈ ਭਵਨ।

13. ਸ਼ਕਲਾਂ (ਉਨ੍ਹਾਂ ਵਿੱਚ ਬਣੀਆਂ ਹੋਈਆਂ ਚੀਜ਼ਾਂ ਦੀਆਂ)।

14. ਕੰਮ; ਪ੍ਰਬੰਧ, ਨਿਜ਼ਾਮ। 15. ਖ਼ੁਸ਼ ਹੁੰਦਾ ਹੈ, ਖਿੜਦਾ ਹੈ।

16. ਵਿਚਾਰ ਕਰ ਕੇ। 17. ਬਿਆਨ ਕਰਨਾ। 18. ਲੋਹੇ ਵਰਗਾ ਔਖਾ।

## ੨੪. ਸੱਚੀ ਟਕਸਾਲ

(ਘੜੀਐ ਸਬਦੁ ਸਚੀ ਟਕਸਾਲ)

**[1]ਜਤੁ [2]ਪਾਹਾਰਾ [3]ਧੀਰਜੁ [4]ਸੁਨਿਆਰੁ ।।**
**ਅਹਰਣਿ [5]ਮਤਿ [6]ਵੇਦੁ [7]ਹਥੀਆਰੁ ।।**
**[8]ਭਉ [9]ਖਲਾ [10]ਅਗਨਿ [11]ਤਪ ਤਾਉ ।।**
**[12]ਭਾਂਡਾ [13]ਭਾਉ [14]ਅੰਮ੍ਰਿਤੁ [15]ਤਿਤੁ [16]ਢਾਲਿ ।।**

[17]ਘੜੀਐ [18]ਸਬਦੁ ਸਚੀ ਟਕਸਾਲ ॥
ਜਿਨ [19]ਕਉ [20]ਨਦਰਿ [21]ਕਰਮੁ [22]ਤਿਨ [23]ਕਾਰ ॥
ਨਾਨਕ [24]ਨਦਰੀ [25]ਨਦਰਿ [26]ਨਿਹਾਲ ॥ ੩੮ ॥

**ਸਮੁੱਚਾ ਭਾਵ :**

ਅਜਿਹੀ ਆਤਮਕ ਅਵਸਥਾ ਤੇ ਪ੍ਰਭੂ-ਪ੍ਰਵਾਨਗੀ ਸਿਰਜਨਹਾਰ ਦੇ ਭੈ-ਭਾਉ ਵਿੱਚ ਵਿਚਰਦਿਆਂ, ਸਬਰ-ਸ਼ੁਕਰ ਵਿੱਚ ਰਹਿੰਦਿਆਂ, ਜਤ-ਸਤ ਕਾਇਮ ਰਖਦਿਆਂ, ਸੇਵਾ ਦੀ ਘਾਲ ਘਾਲਦਿਆਂ, ਵਿਸ਼ਾਲ ਸੋਝੀ ਧਾਰਦਿਆਂ, ਉਸ ਦਾ ਨਾਮ ਸਿਮਰਦਿਆਂ, ਉਸ ਦੀ ਰਜ਼ਾ ਵਿੱਚ ਰਹਿੰਦਿਆਂ ਅਤੇ ਉਸ ਦੀ ਕਿਰਪਾ-ਦ੍ਰਿਸ਼ਟੀ ਦਾ ਪਾਤਰ ਬਣਦਿਆਂ ਹੀ ਪ੍ਰਾਪਤ ਹੋ ਸਕਦੀ ਹੈ।

**ਪਦ-ਅਰਥ :**

1. ਜਤੀ ਹੋਣ ਦਾ ਗੁਣ; ਬ੍ਰਹਮਚਰਜ; ਪਵਿੱਤਰਤਾ; ਸੰਜਮ।

2. ਸੁਨਿਆਰੇ ਦੀ ਦੁਕਾਨ, ਭੱਠੀ। 3. ਸਬਰ।

4. ਅਰਥਾਤ, ਆਚਰਣ ਨੂੰ ਘੜਨ-ਸੰਵਾਰਨ ਵਾਲਾ। 5. ਅਕਲ, ਆਮ ਸਮਝ।

6. ਗਿਆਨ, ਬ੍ਰਹਮ-ਗਿਆਨ। 7. ਹਥੌੜਾ, ਸੰਦ, ਔਜ਼ਾਰ।

8. ਰੱਬ ਦਾ ਭੈ, ਡਰ। 9. ਧੌਂਕਣੀ। 10. ਅੱਗ।

11. ਤਪੱਸਿਆ, ਘਾਲ, ਕਮਾਈ। 12. ਬਰਤਨ ਭਾਵ ਕੁਠਾਲੀ। 13. ਪ੍ਰੇਮ।

14. ਸੁਧਾ-ਰਸ, ਨਾਮ ਰੂਪੀ ਸੋਨਾ, ਪ੍ਰਭੂ ਦਾ ਅਮਰ ਕਰ ਦੇਣ ਵਾਲਾ ਨਾਮ।

15. ਉਸ ਵਿੱਚ।

16. ਢਾਲੋ। 17. ਘੜੀਦਾ ਹੈ, ਘੜਿਆ ਜਾਂਦਾ ਹੈ।

18. ਸ਼ਬਦ (ਗੁਰੂ ਦਾ); ਜੀਵਨ-ਜਾਚ ਦਾ ਉਪਦੇਸ਼, ਜੀਵਨ-ਮਾਰਗ; ਆਚਰਣ।

19. ਜਿਨ੍ਹਾਂ (ਮਨੁੱਖਾਂ) ਉਤੇ। 20. (ਮਿਹਰ ਦੀ) ਨਜ਼ਰ।

21. ਬਖ਼ਸ਼ਿਸ਼। 22. ਉਨ੍ਹਾਂ (ਮਨੁੱਖਾਂ) ਦਾ ਹੀ।

23. ਕੰਮ, ਨਿਤਕਰਮ

24. ਮਿਹਰ ਦੀ ਨਜ਼ਰ ਵਾਲਾ, ਮਿਹਰਬਾਨ ਪ੍ਰਭੂ।

25. ਮਿਹਰ ਦੀ ਨਜ਼ਰ, ਸਵੱਲੀ ਨਜ਼ਰ, ਕ੍ਰਿਪਾ-ਦ੍ਰਿਸ਼ਟੀ

26. ਖ਼ੁਸ਼, ਅਨੰਦ-ਪ੍ਰਸੰਨ; ਭਰਪੂਰ।

# ੨੫. ਸਾਰ-ਸਿਧਾਂਤ

(ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ)

ਸਲੋਕੁ ॥

**[1]ਪਵਣੁ ਗੁਰੂ ਪਾਣੀ ਪਿਤਾ ਮਾਤਾ [2]ਧਰਤਿ [3]ਮਹਤੁ ॥**
**[4]ਦਿਵਸੁ ਰਾਤਿ [5]ਦੁਇ [6]ਦਾਈ [7]ਦਾਇਆ ਖੇਲੈ ਸਗਲ [8]ਜਗਤੁ ॥**
**ਚੰਗਿਆਈਆ [9]ਬੁਰਿਆਈਆ [10]ਵਾਚੈ [11]ਧਰਮੁ [12]ਹਦੂਰਿ ॥**
**[13]ਕਰਮੀ ਆਪੋ ਆਪਣੀ [14]ਕੇ ਨੇੜੈ ਕੇ [15]ਦੂਰਿ ॥**
**[16]ਜਿਨੀ ਨਾਮੁ [17]ਧਿਆਇਆ ਗਏ [18]ਮਸਕਤਿ [19]ਘਾਲਿ ॥**
**ਨਾਨਕ ਤੇ [20]ਮੁਖ ਉਜਲੇ [21]ਕੇਤੀ ਛੁਟੀ ਨਾਲਿ[22] ॥੧॥**

**ਸਮੁੱਚਾ ਭਾਵ :**

ਦੁਨੀਆਂ ਇਕ ਰੰਗ-ਭੂਮੀ ਹੈ, ਜਿਸ ਵਿੱਚ ਜੀਵ-ਖਿਡਾਰੀ ਕੁਦਰਤ ਦੀ ਸਹਾਇਤਾ ਤੇ ਸਰਪ੍ਰਸਤੀ ਨਾਲ ਆਪੋ ਆਪਣੀ ਖੇਡ ਖੇਡ ਰਹੇ ਹਨ। ਹਰ ਜੀਵ ਦੀ ਖੇਡ ਬੜੇ ਧਿਆਨ ਨਾਲ ਜਾਂਚੀ-ਪੜਤਾਲੀ ਜਾ ਰਹੀ ਹੈ ਤੇ ਉਸੇ ਅਨੁਸਾਰ ਉਸ ਦਾ ਨਿਬੇੜਾ ਵੀ ਹੋ ਰਿਹਾ ਹੈ। ਮਾਇਆ ਦੀ ਖੇਡ ਵਿੱਚ ਉਲਝੇ ਰਹੇ ਖਿਡਾਰੀ ਪ੍ਰਭੂ-ਹਜ਼ੂਰੀ ਤੋਂ ਦੂਰ ਹੁੰਦੇ ਗਏ ਹਨ; ਪਰ ਪ੍ਰਭੂ-ਸਿਮਰਨ ਦੀ ਖੇਡ ਖੇਡਣ ਵਾਲੇ ਆਪਣੀ ਘਾਲ ਘਾਲ ਕੇ ਕੇਵਲ ਸਫ਼ਲ ਤੇ ਸੁਰਖ਼ਰੂ ਹੀ ਨਹੀਂ ਹੋ ਗਏ ਸਗੋਂ ਆਪ ਮੁਕਤ ਹੋ ਕੇ, ਕਈ ਹੋਰਨਾਂ ਨੂੰ ਵੀ ਮੁਕਤ ਕਰਵਾ ਗਏ ਹਨ।

**ਪਦ-ਅਰਥ :**

1. ਹਵਾ; ਸੁਆਸ। 2. ਧਰਤੀ।
3. ਵੱਡੀ ਮਾਂ। 4. ਦਿਨ।
5. ਦੋਵੇਂ। 6. ਖਿਡਾਵੀ।
7. ਖਿਡਾਵਾ। 8. ਸਾਰਾ ਸੰਸਾਰ, ਸਾਰੀ ਲੋਕਾਈ।
9. ਮਨੁੱਖਾਂ ਦੇ ਚੰਗੇ ਤੇ ਮੰਦੇ ਕੰਮ, ਨੇਕੀਆਂ ਅਤੇ ਬਦੀਆਂ।
10. ਪਰਖਦਾ ਹੈ, ਪੜਤਾਲਦਾ ਹੈ।
11. ਧਰਮ ਰਾਜ, ਧਰਮ-ਨਿਆਂ ਕਰਨ ਵਾਲਾ ਦੇਵਤਾ।
12. (ਰੱਬ ਦੀ) ਹਜ਼ੂਰੀ ਵਿੱਚ।
13. (ਆਪੋ ਆਪਣੇ) ਕਰਮਾਂ, ਭਾਵ ਅਮਲਾਂ ਅਨੁਸਾਰ।

14. ਕੋਈ, ਕਈ ਜੀਵ।

15. ਕਈ ਜੀਵ ਵਾਹਿਗੁਰੂ ਦੇ ਨੇੜੇ ਹੋ ਜਾਂਦੇ ਹਨ ਤੇ ਕਈ ਦੂਰ ਰਹਿ ਜਾਂਦੇ ਹਨ।

16. ਜਿਨ੍ਹਾਂ ਨੇ। 17. ਸਿਮਰਿਆ ਹੈ।

18. (ਆਪਣੀ) ਮੁਸ਼ੱਕਤ, ਮਿਹਨਤ, ਕਮਾਈ।

19. ਘਾਲਣਾ ਘਾਲ ਗਏ, ਘਾਲ ਸਫ਼ਲੀ ਕਰ ਗਏ ਹਨ।

20. ਉੱਜਲ ਮੁਖ ਵਾਲੇ, ਸੁਰਖ਼ਰੂ।

21. ਕਿੰਨੀ (ਸ੍ਰਿਸ਼ਟੀ), ਕਿਤਨੇ ਹੀ ਜੀਵ।

22. ਉਨ੍ਹਾਂ ਨਾਲ ਮੁਕਤ ਹੋ ਗਏ ਹਨ ਹੋ ਜਾਂਦੇ ਹਨ; ਜੀਵਨ-ਖੇਡ ਵਿੱਚ ਸਫ਼ਲ ਹੋ ਗਏ ਹਨ।

('ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ ੧ ਤੋਂ ੮ ਤੱਕ)

## ੫

# ਸੋਦਰੁ-ਰਹਰਾਸਿ

### ਸੋ ਦਰੁ ਰਾਗੁ ਆਸਾ ਮਹਲਾ ੧

ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ
ਹਰਿ ਕੀਰਤਿ ਹਮਰੀ ਰਹਰਾਸਿ॥

### ੧. ਜਾਣ-ਪਛਾਣ

'ਜਪੁ ਜੀ' ਉਪਰੰਤ ਅੰਕਿਤ ਨੌਂ ਫੁਟਕਲ ਪਰ ਰਾਗ-ਬੱਧ ਸ਼ਬਦਾਂ ਦਾ ਸੰਗ੍ਰਹਿ 'ਸੋਦਰੁ-ਰਹਰਾਸਿ' ਕਰਕੇ ਪ੍ਰਸਿੱਧ ਹੈ ਅਤੇ ਸੰਝ ਦੇ ਨਿਤਨੇਮ ਵਿੱਚ ਸ਼ਾਮਲ ਹੈ। ਇਸ ਦਾ ਪਾਠ ਜਾਂ ਗਾਇਨ ਨਿੱਜੀ (ਸ਼ਖ਼ਸੀ) ਤੇ ਸੰਗਤੀ (ਜਮਾਤੀ) ਦੋਹਾਂ ਮਰਿਆਦਾਂ ਦਾ ਧਾਰਨੀ ਹੈ।

ਇਸ ਦੇ ਚਾਰ ਸ਼ਬਦ ਗੁਰੂ ਨਾਨਕ ਸਾਹਿਬ ਦੇ ਉਚਾਰੇ ਹੋਏ ਹਨ ਅਤੇ ਇਹ ਸਾਰੇ -ਦੇ-ਸਾਰੇ 'ਆਸਾ ਰਾਗ' ਵਿੱਚ ਹਨ।

ਇਨ੍ਹਾਂ ਵਿੱਚੋਂ ਪਹਿਲੇ ਦਾ ਸਿਰਲੇਖ 'ਸੋਦਰੁ' ਹੈ ਜੋ ਇਸ ਦਾ ਆਰੰਭਕ ਸ਼ਬਦ ਹੋਣ ਕਰਕੇ, ਇਸ ਦਾ ਨਾਂ ਬਣ ਗਿਆ ਹੈ। ਇਹ ਇਸ ਤੋਂ ਪਹਿਲਾਂ 'ਜਪੁ ਜੀ' (ਪਉੜੀ ੨੭) ਵਿੱਚ ਅਤੇ ਮਗਰੋਂ 'ਆਸਾ ਰਾਗ' (ਪੰਨਾ ੩੪੭) ਹੇਠ ਵੀ ਅੰਕਿਤ ਹੈ ਪਰ ਤਿੰਨੇ ਥਾਂ ਇਸ ਦੇ ਸ਼ਬਦਾਂ, ਅੱਖਰਾਂ ਤੇ ਲਗਾਂ-ਮਾਤਰਾਂ ਵਿੱਚ ਥੋੜ੍ਹਾ-ਬਹੁਤਾ ਫ਼ਰਕ ਹੈ; ਪਰੰਤੂ ਇਸ ਦਾ ਸਮੁੱਚਾ ਰੂਪ ਤੇ ਭਾਵ ਸਭ ਥਾਈਂ ਸਮਾਨ ਹੈ। ਇਸ ਸ਼ਬਦ ਦੀ ਮਹਿਮਾ ਤੇ ਮਹੱਤਾ, ਇਉਂ, ਪਰਤੱਖ ਤੇ ਸ੍ਵੈ-ਪ੍ਰਗਟ ਹੈ। ਇਹ ਗੁਰੂਦੇਵ ਦੀ ਸੱਚਖੰਡ-ਫੇਰੀ ਨਾਲ ਸੰਬੰਧਤ ਦੱਸਿਆ ਜਾਂਦਾ ਹੈ। ਵਿਦਵਾਨਾਂ ਤੇ ਗਿਆਨਵਾਨਾਂ ਨੇ ਇਸ ਨੂੰ 'ਹਜ਼ੂਰੀ ਗਾਇਨ ਦੀ ਬਾਣੀ', 'ਬ੍ਰਹਿਮੰਡੀ ਕੀਰਤਨ' ਤੇ 'ਕੁਦਰਤ ਦਾ ਸੰਗੀਤ' ਮੰਨਿਆ ਹੈ; ਜਿਸ ਵਿੱਚ ਸਾਰੀ ਕਾਇਨਾਤ (ਜੀਅ-ਜੰਤ, ਦੇਵੀ-ਦੇਵਤੇ ਤੇ ਚੇਤਨ ਪਦਾਰਥ) ਸ਼ਾਮਲ ਹੋ ਕੇ ਵਾਹਿਗੁਰੂ ਦੀ ਸਿਫ਼ਤ-ਸਲਾਹ ਕਰਦੀ ਤੇ ਉਸ ਦੀ ਰਜ਼ਾ ਵਿੱਚ ਵਿਚਰਦੀ ਦੱਸੀ ਗਈ ਹੈ। ਇਸ ਸ਼ਬਦ ਦਾ ਰਹੱਸਯਕ, ਦਾਰਸ਼ਨਕ ਤੇ ਕਲਾਤਮਕ ਪੱਖ ਵਿਸ਼ੇਸ਼ ਧਿਆਨ ਤੇ ਅਧਿਐਨ ਦੀ ਮੰਗ ਕਰਦਾ ਹੈ।

ਇਸ ਦੇ ਦੂਜੇ ਸ਼ਬਦ ਵਿੱਚ ਰੱਬ ਦੀ ਵਡਿਆਈ, ਤੀਜੇ ਵਿੱਚ ਉਸ ਦੇ ਨਾਮ ਦਾ ਉਪਦੇਸ਼ ਅਤੇ ਚੌਥੇ ਵਿੱਚ ਉਸ ਨੂੰ ਨਾ ਵਿਸਾਰਨ ਦੀ ਚੇਤਾਵਨੀ ਵਿੱਦਤ ਹੈ। ਤੀਜਾ ਸ਼ਬਦ ('ਸੋ ਕਿਉ ਵਿਸਰੈ, ਮੇਰੀ ਮਾਇ'!)

ਇਸ ਬਾਣੀ ਦੇ ਬਾਕੀ ਪੰਜ ਸ਼ਬਦ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਉਚਾਰੇ ਹੋਏ ਹਨ ਅਤੇ ਇਹ ਸਾਰੇ-ਦੇ-ਸਾਰੇ ਅੱਗੇ ਜਾ ਕੇ 'ਰਾਗਾਂ ਦੀ ਬਾਣੀ' ਵਿੱਚ ਵੀ ਆਪੋ-ਆਪਣੀ ਥਾਂ ਮੁੜ ਸੁਭਾਇਮਾਨ ਹਨ।

# ੨. ਪਾਠ, ਭਾਵ ਤੇ ਅਰਥ

## ੨੬. ਰੱਬ ਦਾ ਦਰ-ਘਰ

(ਸੋਈ ਸੋਈ ਸਦਾ ਸਚੁ ਸਾਹਿਬੁ)

**ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ।।**

..................................

**ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ।।**

[ਰਾਗੁ ਆਸਾ ਮਹਲਾ[1] ੧[2]]

**ਸਮੁੱਚਾ ਭਾਵ :**

ਇਸ ਸ਼ਬਦ ਦੇ ਸੰਪੂਰਨ ਪਾਠ, ਭਾਵ ਅਤੇ ਅਰਥਾਂ ਲਈ ਵੇਖੋ : ਭਾਗ ੪. "ਜਪੁ ਜੀ", ੧੯. 'ਰੱਬ ਦਾ ਦਰ-ਘਰ' (ਜਪੁ ਪਉੜੀ ਨੰ: ੨੭), ਪੰਨਾ ੧੧੪ ਤੋਂ ੧੧੭।

**ਪਦ-ਅਰਥ :**

1. ਸਰੀਰ, ਕਾਇਆਂ; 'ਜਿਸ ਵਜੂਦ ਵਿੱਚ ਵਾਹਿਗੁਰੂ ਦੀ 'ਗੁਰ ਜੋਤਿ' ਉਤਰੀ, ਅਰਥਾਤ ਗੁਰੂ ਨਾਨਕ ਸਾਹਿਬ, ਉਨ੍ਹਾਂ ਤੋਂ ਫਿਰ ਜਿਨ੍ਹਾਂ ਵਿੱਚ ਉਤਰੀ ਅਰਥਾਤ ਅਗਲੇ ਗੁਰੂ ਸਾਹਿਬ'; ਇਸਤਰੀ; ਘਰ, ਟਿਕਾਣਾ।
2. ਪਹਿਲਾ, ਅਰਥਾਤ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ।

## ੨੭. ਰੱਬ ਦੀ ਵਡਿਆਈ

(ਵਡੇ ਮੇਰੇ ਸਾਹਿਬਾ)

**[1]ਸੁਣਿ ਵਡਾ ਆਖੈ ਸਭੁ ਕੋਇ।।**
**[2]ਕੇਵਡੁ ਵਡਾ [3]ਡੀਠਾ ਹੋਇ[4]।।**
**ਕੀਮਤਿ ਪਾਇ ਨ ਕਹਿਆ ਜਾਇ[5]।।**
**ਕਹਣੈ ਵਾਲੇ ਤੇਰੇ ਰਹੇ ਸਮਾਇ[6]।। ੧।।**
**ਵਡੇ ਮੇਰੇ [7]ਸਾਹਿਬਾ [8]ਗਹਿਰ ਗੰਭੀਰਾ ਗੁਣੀ ਗਹੀਰਾ[9]।।**
**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ [10]ਚੀਰਾ।। ੧।। [11]ਰਹਾਉ।।**
**ਸਭਿ [12]ਸੁਰਤੀ ਮਿਲਿ ਸੁਰਤਿ ਕਮਾਈ[13]।।**

**ਸਭ [14]ਕੀਮਤਿ ਮਿਲਿ ਕੀਮਤਿ ਪਾਈ॥**
**[15]ਗਿਆਨੀ [16]ਧਿਆਨੀ ਗੁਰ ਗੁਰਹਾਈ[17]॥**
**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ[18]॥੨॥**
**ਸਭਿ[19] ਸਤ ਸਭਿ [20]ਤਪ ਸਭਿ [21]ਚੰਗਿਆਈਆ॥**
**[22]ਸਿਧਾ ਪੁਰਖਾ ਕੀਆ ਵਡਿਆਈਆ॥**
**ਤੁਧੁ ਵਿਣੁ[23] [24]ਸਿਧੀ ਕਿਨੈ ਨ ਪਾਈਆ॥**
**[25]ਕਰਮਿ ਮਿਲੈ ਨਾਹੀ ਠਾਕਿ ਰਹਾਈਆ[26]॥੩॥**
**ਆਖਣ ਵਾਲਾ ਕਿਆ ਵੇਚਾਰਾ॥**
**[27]ਸਿਫਤੀ ਭਰੇ ਤੇਰੇ [28]ਭੰਡਾਰਾ॥**
**ਜਿਸੁ ਤੂ ਦੇਹਿ ਤਿਸੈ [29]ਕਿਆ ਚਾਰਾ॥**
**ਨਾਨਕ ਸਚੁ [30]ਸਵਾਰਣਹਾਰਾ॥੪॥੨॥**

[ਆਸਾ ਮਹਲਾ ੧]

**ਸਮੁੱਚਾ ਭਾਵ :**

ਰੱਬ ਜੀ! ਤੁਸੀਂ ਦ੍ਰਿਸ਼ਟਾ ਹੋ, ਦ੍ਰਿਸ਼ਟਮਾਨ ਨਹੀਂ। ਤੁਸੀਂ ਇੰਨੇ ਵੱਡੇ ਹੋ ਕੇ ਤੁਹਾਡੀਆਂ ਸਿਫ਼ਤਾਂ ਇੰਨੀਆਂ ਬੇਅੰਤ ਹਨ ਕਿ ਅਸੀਂ ਮਿਤ ਵਾਲੇ ਜੀਵ ਉਨ੍ਹਾਂ ਦਾ ਮੁੱਲ ਜਾਂ ਅੰਤ ਪਾਉਣੋਂ ਅਸਮਰੱਥ ਹਾਂ। ਸਭ ਤਰ੍ਹਾਂ ਦੀ ਸਮਰੱਥਾ, ਚੰਗਿਆਈਆਂ ਤੇ ਵਡਿਆਈਆਂ ਤੁਹਾਡੀ ਕ੍ਰਿਪਾ-ਦ੍ਰਿਸ਼ਟੀ ਰਾਹੀਂ ਹੀ ਪ੍ਰਾਪਤ ਹੁੰਦੀਆਂ ਹਨ।

**ਪਦ-ਅਰਥ :**

1. ਸੁਣ ਕੇ। 2. ਕਿੰਨਾ ਕੁ, ਕੇਡਾ।
3. ਡਿੱਠਿਆਂ, ਵੇਖਿਆਂ ਹੀ।
4. (ਪਤਾ) ਲੱਗਦਾ ਹੈ; ਦੱਸਿਆ ਜਾ ਸਕਦਾ ਹੈ।
5. ਨਾ ਤੇਰਾ ਮੁੱਲ ਪੈ ਸਕਦਾ ਹੈ ਤੇ ਨਾ ਹੀ ਤੂੰ ਬਿਆਨਿਆ ਜਾ ਸਕਦਾ ਹੈਂ।
6. (ਤੇਰੇ ਵਿੱਚ ਹੀ) ਲੀਨ ਹੋ ਜਾਂਦੇ ਹਨ। 7. ਮਾਲਕ।
8. ਹੇ ਡੂੰਘੇ, ਹੇ ਅਥਾਹ (ਪ੍ਰਭੂ) !
9. ਹੇ ਗੁਣਾਂ ਦੇ ਸਾਗਰ, ਅਥਾਹ ਗੁਣਾਂ ਦੇ ਮਾਲਕ।
10. ਹੱਦ-ਬੰਨਾ; ਵਸੀਕਾਰ; ਵਿਸਥਾਰ।
11. ਟੇਕ, ਸਥਾਈ (ਵਾਲਾ ਪਦ) ਜੋ ਰਹਿ-ਰਹਿ ਕੇ ਜਾਂ ਮੁੜ-ਮੁੜ ਕੇ ਗਾਈ ਜਾਂਦੀ ਹੈ। ਇਹ 'ਸੰਕੇਤ' ਉਸ ਤੁਕ ਦੇ ਮਗਰ ਅੰਕਿਤ ਹੁੰਦਾ ਹੈ, ਜੋ ਆਮ ਤੌਰ

'ਤੇ ਸਾਰੇ ਸ਼ਬਦ ਦੇ ਮੁੱਖ ਖ਼ਿਆਲ, ਕੇਂਦਰੀ ਵਿਚਾਰ ਜਾਂ ਸਮੁੱਚੇ, ਚਮਤਕਾਰੀ ਭਾਵ ਦੀ ਧਾਰਨੀ ਹੁੰਦੀ ਹੈ।

12. ਸੁਰਤ-ਅਭਿਆਸੀਆਂ, ਸਮਾਧੀਆਂ ਲਾਉਣ ਵਾਲਿਆਂ ਨੇ; ਸ਼ਰੁਤੀ ਵਾਲਿਆਂ; ਵੇਦ ਜਾਣਨ ਵਾਲਿਆਂ ਨੇ।

13. ਸਮਾਧੀ ਲਈ, ਧਿਆਨ ਜੋੜਨ ਦੇ ਜਤਨ ਕੀਤੇ।

14. ਮੁੱਲ ਪਾਉਣ ਵਾਲਿਆਂ ਨੇ।

15. ਵਿਚਾਰਵਾਨ, ਗਿਆਨਵਾਨ।

16. ਸੁਰਤ ਜੋੜਨ ਵਾਲੇ।

17. ਗੁਰੂਆਂ ਦੇ ਗੁਰੂ; ਗੁਰਭਾਈ।

18. ਤਿਲ ਜਿੰਨੀ ਵੀ, ਰਤੀ ਕੁ ਵੀ।

19. ਸ਼ੁਭ ਕੰਮ; ਪੁੰਨ।

20. ਤਪੱਸਿਆ; ਕਸ਼ਟ।

21. ਸ਼ੁਭ ਗੁਣ।

22. ਕਰਾਮਾਤੀਆਂ, ਕਰਾਮਾਤੀ ਸ਼ਕਤੀਆਂ ਨਾਲ ਵਰੋਸਾਏ ਹੋਏ ਪੁਰਸ਼ਾਂ।

23. ਤੇਰੀ ਸਹਾਇਤਾ ਬਿਨਾਂ।

24. ਸਫ਼ਲਤਾ, ਪ੍ਰਾਪਤੀ।

25. ਕਿਰਪਾ ਕਰਕੇ, ਬਖ਼ਸ਼ਿਸ਼ ਦੁਆਰਾ।

26. ਰੋਕਿਆਂ ਰੁਕ ਨਹੀਂ ਸਕਦੀਆਂ।

27. ਸਿਫ਼ਤਾਂ, ਗੁਣਾਂ ਨਾਲ।

28. ਖ਼ਜ਼ਾਨੇ।

29. ਜ਼ੋਰ, ਤਦਬੀਰ, ਪੇਸ਼।

30. ਚੰਗਾ ਬਣਾਉਣ ਵਾਲਾ।

## ੨੮. ਅਜਿਹਾ ਰੱਬ ਕਿਉਂ ਵਿਸਰੇ?

(ਸੋ ਕਿਉ ਵਿਸਰੈ, ਮੇਰੀ ਮਾਇ!)

ਆਖਾ ਜੀਵਾ[1] ਵਿਸਰੈ ਮਰਿ ਜਾਉ॥
ਆਖਣਿ ਅਉਖਾ ਸਾਚਾ ਨਾਉ॥
ਸਾਚੇ ਨਾਮ ਕੀ ਲਾਗੈ ਭੂਖ॥
ਉਤੁ ਭੂਖੈ [2]ਖਾਇ ਚਲੀਅਹਿ ਦੂਖ[3]॥ ੧॥
ਸੋ ਕਿਉ ਵਿਸਰੈ ਮੇਰੀ [4]ਮਾਇ॥
ਸਾਚਾ ਸਾਹਿਬੁ ਸਾਚੈ [5]ਨਾਇ॥ ੧॥ ਰਹਾਉ॥
ਸਾਚੇ ਨਾਮ ਕੀ ਤਿਲੁ ਵਡਿਆਈ॥
ਆਖਿ ਥਕੇ ਕੀਮਤਿ ਨਹੀ ਪਾਈ[6]॥
ਜੇ ਸਭਿ ਮਿਲਿ ਕੈ ਆਖਣ ਪਾਹਿ[7]॥
ਵਡਾ ਨ ਹੋਵੈ ਘਾਟਿ ਨ ਜਾਇ॥ ੨॥
ਨਾ ਓਹੁ ਮਰੈ ਨ ਹੋਵੈ [8]ਸੋਗੁ॥

ਦੇਦਾ ਰਹੈ ਨ ਚੂਕੈ ਭੋਗੁ[9] ॥
ਗੁਣੁ ਏਹੋ[10] ਹੋਰੁ ਨਾਹੀ ਕੋਇ[11] ॥
ਨਾ ਕੋ ਹੋਆ ਨਾ ਕੋ ਹੋਇ[12] ॥ ੩ ॥
[13]ਜੇਵਡੁ ਆਪਿ [14]ਤੇਵਡ ਤੇਰੀ ਦਾਤਿ ॥
[15]ਜਿਨਿ ਦਿਨੁ [16]ਕਰਿ ਕੈ ਕੀਤੀ ਰਾਤਿ ॥
[17]ਖਸਮੁ [18]ਵਿਸਾਰਹਿ [19]ਤੇ [20]ਕਮਜਾਤਿ ॥
ਨਾਨਕ ਨਾਵੈ ਬਾਝੁ[21] [22]ਸਨਾਤਿ ॥ ੪ ॥ ੩ ॥

[ਆਸਾ ਮਹਲਾ ੧]

**ਸਮੁੱਚਾ ਭਾਵ :**

ਅਜਿਹੇ ਪ੍ਰਭੂ ਦਾ ਸਿਮਰਨ ਮੇਰੇ ਜੀਵਨ ਦਾ ਮੂਲ-ਆਧਾਰ ਬਣ ਗਿਆ ਹੈ। ਉਹ ਜੋ ਸੱਚਾ ਤੇ ਸਦੀਵੀ ਮਾਲਕ, ਅਮਿੱਤ ਤੇ ਅਦੁੱਤੀ ਦਾਤਾ ਹੈ ਉਸ ਨੂੰ ਵਿਸਾਰਨਾ ਮੇਰੇ ਲਈ ਤਾਂ ਮੌਤ ਹੈ। ਹਰੀ-ਨਾਮ ਤੋਂ ਊਣੇ-ਵਿਹੂਣੇ ਲੋਕ ਨੀਚ ਤੇ ਅਕ੍ਰਿਤਘਣ ਹੁੰਦੇ ਹਨ।

**ਪਦ-ਅਰਥ :**

1. ਰੱਬ ਦਾ ਨਾਂ ਜਪਦਾ ਹਾਂ ਤਾਂ ਹੀ ਜੀਊਂਦਾ ਹਾਂ। 2. ਉਸ ਭੁੱਖ ਨਾਲ।

3. ਅਰਥਾਤ ਸੱਚੇ ਨਾਮ ਦੀ ਭੁੱਖ ਲੱਗਿਆਂ, ਨਾਮ ਰੂਪੀ ਭੋਜਨ ਖਾਈਦਾ ਹੈ, ਜਿਸ ਨਾਲ ਮਨੁੱਖ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

4. ਹੇ ਮਾਂ! 5. ਨਾਂ।

6. (ਰੱਬ ਦੇ) ਸੱਚੇ ਨਾਮ ਦੀ ਵਡਿਆਈ ਆਖਦੇ ਆਖਦੇ ਸਭ ਥੱਕ ਗਏ ਹਨ, ਪਰ ਉਹ ਉਸ ਦਾ ਤਿਲ ਜਿੰਨਾ ਵੀ ਮੁੱਲ ਨਹੀਂ ਪਾ ਸਕੇ ਜਾਂ ਉਸ ਦੀ ਮਹਿਮਾ ਬਿਆਨ ਨਹੀਂ ਕਰ ਸਕੇ।

7. ਆਖਣ ਲੱਗ ਪੈਣ। 8. ਅਫ਼ਸੋਸ, ਗ਼ਮ।

9. ਬਖ਼ਸ਼ਿਆ ਭੋਗ (ਜੋ ਭੋਗਿਆ, ਵਰਤਿਆ ਜਾਏ) ਮੁੱਕਦਾ ਨਹੀਂ; ਜਾਂ ਉਸ ਦੀਆਂ ਦਿੱਤੀਆਂ ਹੋਈਆਂ ਦਾਤਾਂ ਦੀ ਵਰਤੋਂ ਮੁਕਦੀ ਨਹੀਂ।

10. ਉਸ ਦਾ ਖ਼ਾਸ ਗੁਣ ਜਾਂ ਵੱਡੀ ਖ਼ੂਬੀ ਹੀ ਇਹੋ ਹੈ ਕਿ

11. ਉਸ ਵਰਗਾ ਹੋਰ ਕੋਈ ਨਹੀਂ, ਉਹ ਬੇਜੋੜ ਹੈ।

12. ਨਾ ਕੋਈ ਹੋਇਆ ਹੈ ਅਤੇ ਨਾ ਹੀ ਕਦੇ ਹੋਵੇਗਾ।

13. ਜਿੰਨਾ ਵੱਡਾ। 14. ਉੱਨੀ ਵੱਡੀ।

15. ਜਿਸ ਨੇ, ਅਰਥਾਤ ਹੇ ਰੱਬ ਜੀ! ਤੁਸਾਂ ਜਿਨ੍ਹਾਂ ਨੇ ਕਿ

16. ਬਣਾ ਕੇ, ਪੈਦਾ ਕਰ ਕੇ। 17. ਮਾਲਕ, ਰੱਬ।

18. ਵਿਸਾਰ ਦੇਂਦੇ ਹਨ। 19. ਉਹ।

20. ਭੈੜੀ ਜ਼ਾਤ ਵਾਲੇ; ਨੀਚ, ਕਮੀਨੇ।

21. ਹਰੀ-ਨਾਮ ਤੋਂ ਸੱਖਣੇ; ਖੁੰਝੇ ਹੋਏ ਹਨ।

22. ਨੀਚ, ਸਾਂਹਸੀਆ ਵਰਗੀਆਂ ਅਖੌਤੀ ਨੀਚ ਜਾਤਾਂ।

## ੨੯. ਅਜਿਹਾ ਰੱਬ ਵਿਸਾਰਿਆਂ

(ਹਰਿ ਬਿਸਰਤ ਤੇਰੇ ਗੁਣ ਗਲਿਆ)

**[1]ਤਿਤੁ [2]ਸਰਵਰੜੈ [3]ਭਈਲੇ [4]ਨਿਵਾਸਾ [5]ਪਾਣੀ [6]ਪਾਵਕੁ [7]ਤਿਨਹਿ ਕੀਆ ।।**

**[8]ਪੰਕਜੁ ਮੋਹ[9] [10]ਪਗੁ ਨਹੀ ਚਾਲੈ ਹਮ ਦੇਖਾ[11] [12]ਤਹ [13]ਡੂਬੀਅਲੇ ।। ੧ ।।**

**[14]ਮਨ [15]ਏਕੁ ਨ ਚੇਤਸਿ[16] ਮੂੜ ਮਨਾ[17] ।।**

**ਹਰਿ ਬਿਸਰਤ[18] ਤੇਰੇ ਗੁਣ ਗਲਿਆ[19] ।। ੧ ।। ਰਹਾਉ ।।**

**ਨਾ [20]ਹਉ [21]ਜਤੀ [22]ਸਤੀ ਨਹੀ [23]ਪੜਿਆ ਮੂਰਖ [24]ਮੁਗਧਾ ਜਨਮੁ ਭਇਆ[25] ।।**

**[26]ਪ੍ਰਣਵਤਿ ਨਾਨਕ ਤਿਨ ਕੀ ਸਰਣਾ[27] ਜਿਨ ਤੂ ਨਾਹੀ ਵੀਸਰਿਆ ।। ੨ ।। ੩ ।।**

[ਆਸਾ ਮਹਲਾ ੧]

**ਸਮੁੱਚਾ ਭਾਵ :**

ਸੰਸਾਰ-ਰੂਪੀ ਸਾਗਰ ਵਿੱਚ ਵਿਚਰ ਤੇ ਮੋਹ-ਮਾਇਆ ਵਿੱਚ ਉਲਝ ਰਹੇ ਮਨਾ! ਤੇਰਾ ਪਾਰ-ਉਤਾਰਾ ਤਾਂ ਅਜਿਹੇ ਕਿਰਪਾਲੂ ਰੱਬ ਦਾ ਨਾਂ ਚਿਤਾਰਿਆ ਤੇ ਉਨ੍ਹਾਂ ਗੁਰਮੁਖਾਂ ਦੀ ਸ਼ਰਨ ਧਾਰਿਆਂ ਹੀ ਹੋ ਸਕਦਾ ਹੈ ਜੋ ਸਦਾ ਉਹਨੂੰ ਸਿਮਰਦੇ ਰਹਿੰਦੇ ਹਨ।

**ਪਦ-ਅਰਥ :**

1. ਉਸ। 2. ਸਰੋਵਰ, ਵੱਡਾ ਤਲਾਉ; ਭਾਵ ਸੰਸਾਰ ਰੂਪੀ ਸਮੁੰਦਰ ਵਿੱਚ।

3. ਹੋਇਆ ਹੈ। 4. ਵਾਸਾ, ਵਸੇਬਾ।

5. ਜਲ; ਪਦਾਰਥ ਰੂਪ ਪਾਣੀ। 6. ਅੱਗ; ਤ੍ਰਿਸ਼ਨਾ ਰੂਪੀ ਅੱਗ।

7. ਉਸੇ (ਪ੍ਰਭੂ) ਨੇ। 8. ਚਿੱਕੜ, ਦਲਦਲ।

9. ਦੁਨਿਆਵੀ ਪਦਾਰਥਾਂ ਤੇ ਭੋਗਾਂ ਨਾਲ ਪਿਆਰ।

10. ਪੈਰ, ਬੁੱਧੀ ਰੂਪੀ। 11. ਅਸਾਂ ਵੇਖਿਆ ਹੈ, ਸਾਡੇ ਵੇਖਦਿਆਂ ਹੀ।

12. ਉਸ ਵਿੱਚ। 13. ਡੁੱਬਦੇ, ਡੁੱਬ ਗਏ, ਡੁੱਬ ਰਹੇ ਹਨ।

14. ਹੇ ਮੇਰੇ ਮਨ! 15. ਇੱਕ ਰੱਬ।

16. ਯਾਦ ਨਹੀਂ ਕਰਦਾ, ਵਿਸਰਦਾ ਨਹੀਂ। 17. ਮੇਰੇ ਮੂਰਖ ਮਨਾ!

18. ਹਰੀ ਨੂੰ ਵਿਸਾਰਿਆਂ, ਰੱਬ ਦੇ ਵਿਸਰਿਆਂ।

19. ਗਲ ਜਾਣਗੇ ਭਾਵ ਨਾਸ ਹੋ ਜਾਣਗੇ; ਗਲ ਰਹੇ ਭਾਵ ਨਾਸ ਹੋ ਰਹੇ ਹਨ।

20. ਮੈਂ। 21. ਇੰਦਰੀਆਂ ਜਾਂ ਕਾਮ-ਵਾਸ਼ਨਾ ਨੂੰ ਰੋਕਣ ਵਾਲਾ।

22. ਸੱਚਾ, ਭਲਾ ਪੁਰਖ; ਉੱਚੇ ਆਚਰਨ ਵਾਲਾ।

23. ਪੜ੍ਹਿਆ ਹੋਇਆ, ਵਿਦਿਆ-ਪ੍ਰਾਪਤ, ਪੜ੍ਹਿਆ-ਲਿਖਿਆ।

24. ਮੂਰਖ, ਬੇਸਮਝ, ਅਣਜਾਣ।

25. ਮੇਰਾ ਜੀਵਨ ਬੀਤ ਰਿਹਾ ਹੈ; ਮੈਂ ਮੂਰਖ ਦਾ ਜਨਮ ਬੇਸਮਝੀ ਵਾਲਾ ਹੀ ਰਿਹਾ।

26. ਬੇਨਤੀ ਕਰਦਾ ਹੈ, ਨਿਮਰਤਾ ਤੇ ਸਤਿਕਾਰ ਸਹਿਤ ਆਖਦਾ ਹੈ।

27. ਉਨ੍ਹਾਂ ਦੀ ਸ਼ਰਨ ਹਾਂ; ਉਨ੍ਹਾਂ ਦੀ ਸ਼ਰਨ ਵਿੱਚ ਰੱਖ; ਉਨ੍ਹਾਂ ਦੀ ਸ਼ਰਨੀ ਪੈਣ ਦਾ ਚਾਹਵਾਨ ਹਾਂ।

'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨੇ ੮ ਤੋਂ ੧੨ ਵਿੱਚੋਂ।

# ੬

# ਸੋਹਿਲਾ

ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧

ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥

## ੧. ਜਾਣ-ਪਛਾਣ

'ਸੋਦਰੁ-ਰਹਰਾਸਿ' ਉਪਰੰਤ ਸੰਚਿਤ ਪੰਜ ਸ਼ਬਦਾਂ ਦਾ ਸੰਗ੍ਰਹ 'ਸੋਹਿਲਾ' ਦੇ ਸਿਰਲੇਖ ਹੇਠ ਅੰਕਿਤ ਹੈ ਅਤੇ 'ਕੀਰਤਨ-ਸੋਹਿਲਾ' ਕਰਕੇ ਪ੍ਰਸਿੱਧ ਹੈ। ਇਹ ਵੀ 'ਨਿਤਨੇਮ' ਦਾ ਹਿੱਸਾ ਹੈ ਅਤੇ ਰਾਤੀਂ ਸੌਣ ਤੋਂ ਪਹਿਲਾਂ ਪੜ੍ਹੀਦਾ ਹੈ। ਰਾਤਰੀ ਦੀਵਾਨਾਂ ਤੇ ਮ੍ਰਿਤਕ-ਸੰਸਕਾਰਾਂ ਦੀ ਸਮਾਪਤੀ ਵੇਲੇ ਵੀ ਇਸ ਦਾ ਪਾਠ ਕੀਤਾ ਜਾਂਦਾ ਹੈ।

ਇਸ ਦੇ ਪਹਿਲੇ ਤਿੰਨ ਸ਼ਬਦ ਗੁਰੂ ਨਾਨਕ ਸਾਹਿਬ ਦੇ ਉਚਾਰੇ ਹੋਏ ਹਨ ਜੋ ਤਿੰਨ ਵੱਖ-ਵੱਖ ਰਾਗਾਂ ਵਿੱਚ ਅੰਕਿਤ ਹਨ (ਪਹਿਲਾ 'ਗਉੜੀ', ਦੂਜਾ 'ਆਸਾ' ਤੇ ਤੀਜਾ 'ਧਨਾਸਰੀ' ਵਿੱਚ) ਅਤੇ ਅੱਗੇ ਜਾ ਕੇ 'ਰਾਗਾਂ ਦੀ ਬਾਣੀ' ਵਿੱਚ ਵੀ ਆਪੋ-ਆਪਣੀ ਥਾਂ ਮੁੜ ਸੁਸ਼ੋਭਿਤ ਹਨ।

ਇਸ ਦਾ ਸਿਰਲੇਖ 'ਸੋਹਿਲਾ' ਇਸ ਦੇ ਪਹਿਲੇ ਸ਼ਬਦ ਵਿੱਚ ਤਿੰਨ ਵਾਰ ਦੋਹਰਾਏ ਗਏ ਲਫ਼ਜ਼ 'ਸੋਹਿਲਾ' ਤੋਂ ਹੀ ਅਪਣਾਇਆ ਗਿਆ ਜਾਪਦਾ ਹੈ :

੧. ਤਿਤੁ ਘਰਿ ਗਾਵਹੁ 'ਸੋਹਿਲਾ'...........

੨. ਤੁਮ ਗਾਵਹੁ ਮੇਰੇ ਨਿਰਭਉ ਕਾ 'ਸੋਹਿਲਾ'........

੩. ਹਉ ਵਾਰੀ ਜਿਤੁ 'ਸੋਹਿਲੈ'..........

'ਸੋਹਿਲਾ' ਆਨੰਦ ਮੰਗਲ ਦੇ ਗੀਤ ਨੂੰ ਆਖਦੇ ਹਨ ਪਰ ਇਹ ਤਾਂ ਰੱਬੀ ਸਿਫ਼ਤ-ਸਲਾਹ ਦੇ ਗੀਤ ਹਨ, ਪ੍ਰਭੂ-ਪਤੀ ਦੇ ਵਿਸ਼ਾਲ ਦੀ ਤਾਂਘ ਦੇ ਤਰਾਨੇ ਹਨ। ਇਨ੍ਹਾਂ ਵਿੱਚ ਅੰਕਿਤ ਵਿਚਾਰਾਂ ਨੂੰ ਸਮਝਾਉਣ ਤੇ ਦ੍ਰਿਸ਼ਟਾਉਣ ਲਈ ਬੜੇ ਸੁਝਾਊ ਤੇ ਜਾਣੇ-ਪਛਾਣੇ

'ਰੂਪਕ' ਬੰਨ੍ਹੇ ਗਏ ਹਨ।

ਇਸ ਬਾਣੀ ਦੇ ਪਹਿਲੇ ਸ਼ਬਦ ਵਿੱਚ ਮੌਤ ਨੂੰ ਵਿਆਹ ਨਾਲ ਉਪਮਾਉਂਦਿਆਂ, ਸਜ-ਵਿਆਹੀ ਦੇ ਘਰ-ਪ੍ਰਵੇਸ਼ ਰਾਹੀਂ ਸਤਿਸੰਗ ਵਿਚ ਸਿਰਜਣਹਾਰ ਨੂੰ ਸਿਮਰਨ ਦਾ ਉਪਦੇਸ਼ ਦ੍ਰਿਸ਼ਟਾਇਆ ਹੈ। ਦੂਜੇ ਵਿੱਚ, ਸੂਰਜ ਨੂੰ ਕਈ ਰੁੱਤਾਂ-ਮਹੀਨਿਆਂ ਤੇ ਦਿਨਾਂ-ਰਾਤਾਂ ਦਾ ਸੋਮਾ ਮੰਨ ਕੇ, ਅਨੇਕਤਾ ਵਿੱਚ ਏਕਤਾ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਵਾਇਆ ਹੈ; ਨਾਲੇ ਹਰੀ-ਕੀਰਤਨ ਦੀ ਮਹਿਮਾ ਤੇ ਸ੍ਰੇਸ਼ਟਤਾ ਵੀ ਪ੍ਰਗਟ ਕਰ ਦਿੱਤਾ ਹੈ।

ਇਸ ਦਾ ਤੀਜਾ ਸ਼ਬਦ ਤਾਂ 'ਬ੍ਰਹਿਮੰਡੀ ਆਰਤੀ' ਦਾ ਇਕ ਅਨੂਪਮ ਚਿੱਤਰ ਹੈ, ਜਿਸ ਵਿੱਚ ਸਮੂਹ ਕੁਦਰਤ ਨੂੰ ਕਾਦਰ ਦੀ ਆਰਤੀ ਕਰਦਿਆਂ ਦਸ ਕੇ, ਉਸ ਦੀ ਹਜ਼ੂਰੀ ਦੇ ਅਨੁਭਵ ਵਿੱਚ ਰਹਿਣ ਲਈ ਪ੍ਰੇਰਿਆ ਗਿਆ ਹੈ। ਇਹ ਸ਼ਬਦ ਜਗਨਨਾਥ ਪੁਰੀ ਦੇ ਮੰਦਰ ਵਿੱਚ ਪਾਂਡਿਆਂ ਦੀ ਇਕ ਪੁੱਛ ਦੇ ਜਵਾਬ ਵਿੱਚ ਉਚਾਰਿਆ ਗਿਆ ਦੱਸਿਆ ਜਾਂਦਾ ਹੈ।

ਗੁਰੂਦੇਵ ਨੇ ਅਜਿਹੇ ਮਹਾਨ ਤੇ ਗੰਭੀਰ ਭਾਵਾਂ ਨੂੰ ਸਮਝਾਉਣ ਲਈ, ਇਨ੍ਹਾਂ ਨੂੰ ਰੂਪਕ ਅਲੰਕਾਰ ਦੀ ਸੁਘੜ ਵਰਤੋਂ ਨਾਲ ਮੂਰਤੀਮਾਨ ਕਰ ਦਿੱਤਾ ਹੈ।

'ਸੋਹਿਲਾ' ਦੇ ਅਗਲੇ ਦੋ ਸ਼ਬਦ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਉਚਾਰੇ ਹੋਏ ਹਨ, ਜਿਨ੍ਹਾਂ ਵਿੱਚ ਕਾਮ-ਕ੍ਰੋਧ ਦੇ ਨਾਸ਼, ਆਪੇ ਦੀ ਪਛਾਣ ਤੇ ਨਾਮ ਦੀ ਪ੍ਰਾਪਤੀ ਬਾਰੇ ਲੁੜੀਂਦੀ ਸਿਖਿਆ ਦਿੱਤੀ ਹੋਈ ਹੈ।

## ੨. ਪਾਠ, ਭਾਵ ਤੇ ਅਰਥ

## ੩੦. ਸਿਜਣਹਾਰ ਦਾ ਸਿਮਰਨ

(ਸਿਵਰਿਹੁ ਸਿਰਜਣਹਾਰੋ)

ਜੈ ਘਰਿ[1] [2]ਕੀਰਤਿ [3]ਆਖੀਐ [4]ਕਰਤੇ ਕਾ ਹੋਇ ਬੀਚਾਰੋ॥
[5]ਤਿਤੁ ਘਰਿ ਗਾਵਹੁ [6]ਸੋਹਿਲਾ [7]ਸਿਵਰਿਹੁ [8]ਸਿਰਜਣਹਾਰੋ॥੧॥
ਤੁਮ ਗਾਵਹੁ ਮੇਰੇ [9]ਨਿਰਭਉ ਕਾ ਸੋਹਿਲਾ॥
[10]ਹਉ [11]ਵਾਰੀ ਜਿਤੁ ਸੋਹਿਲੈ[12] ਸਦਾ ਸੁਖੁ ਹੋਇ॥੧॥ ਰਹਾਉ॥
[13]ਨਿਤ ਨਿਤ [14]ਜੀਅੜੇ [15]ਸਮਾਲੀਅਨਿ [16]ਦੇਖੈਗਾ [17]ਦੇਵਣਹਾਰੁ॥
[18]ਤੇਰੇ ਦਾਨੈ ਕੀਮਤਿ[19] ਨਾ ਪਵੈ ਤਿਸੁ[20] ਦਾਤੇ ਕਵਣੁ [21]ਸੁਮਾਰੁ[22]॥੨॥
[23]ਸੰਬਤਿ [24]ਸਾਹਾ ਲਿਖਿਆ[25] [26]ਮਿਲਿ ਕਰਿ ਪਾਵਹੁ ਤੇਲੁ[27]॥
ਦੇਹੁ ਸਜਣ[28] ਅਸੀਸੜੀਆ ਜਿਉ ਹੋਵੈ [29]ਸਾਹਿਬ ਸਿਉ ਮੇਲੁ॥੩॥
[30]ਘਰਿ ਘਰਿ ਏਹੋ [31]ਪਾਹੁਚਾ [32]ਸਦੜੇ ਨਿਤ [33]ਪਵੰਨਿ॥
[34]ਸਦਣਹਾਰਾ [35]ਸਿਮਰੀਐ ਨਾਨਕ ਸੇ ਦਿਹ[36] [37]ਆਵੰਨਿ॥੪॥੧॥

[ਰਾਗੁ ਗਉੜੀ ਦੀਪਕੀ ਮਹਲਾ ੧]

**ਸਮੁੱਚਾ ਭਾਵ :**

ਸਤਿਸੰਗ ਵਿੱਚ ਸਿਰਜਣਹਾਰ ਦੀਆਂ ਸਿਫ਼ਤਾਂ ਗਾਉਣ ਨਾਲ ਸਦੀਵੀ ਸੁਖ ਤੇ ਦਾਤਾਰੀ ਸੰਭਾਲ ਪ੍ਰਾਪਤ ਹੁੰਦੀ ਹੈ। ਮੌਤ ਦਾ ਸਮਾਂ ਕਿਉਂਕਿ ਨੀਯਤ ਹੈ, ਇਸ ਲਈ ਉਸ ਦਾ ਸੱਦਾ ਆਉਣ ਤੋਂ ਪਹਿਲਾਂ ਹੀ ਸੱਦਣਹਾਰ ਦਾ ਸਿਮਰਨ ਕਰਨ ਨਾਲ, ਸਿਰਜਣਹਾਰ ਨਾਲ ਮੇਲ ਦਾ ਸੁਭਾਗ ਪ੍ਰਾਪਤ ਹੋ ਸਕਦਾ ਹੈ।

**ਪਦ-ਅਰਥ :**

1. ਜਿਸ (ਸਤਿਸੰਗ ਰੂਪੀ) ਘਰ ਵਿੱਚ; ਮਨ ਦੀ ਦਸ਼ਾ ਵਿੱਚ।
2. ਕੀਰਤੀ, ਜੱਸ, ਸਿਫ਼ਤ-ਸਲਾਹ।
3. ਆਖੀ ਜਾਂਦੀ ਹੈ; ਆਖੀ ਜਾ ਸਕੇ।
4. ਸਿਰਜਣਹਾਰ, ਰੱਬ।
5. ਉਸ।
6. ਜੱਸ, ਸਿਫ਼ਤ; ਮੰਗਲ ਦਾ, ਸੁਹਾਗ ਦਾ ਗੀਤ; ਪ੍ਰਭੂ-ਪਤੀ ਦੇ ਵਿਸ਼ਾਲ ਦੀ ਤਾਂਘ ਦੇ ਸ਼ਬਦ।
7. ਸਿਮਰੋ, ਚੇਤੇ ਕਰੋ।
8. ਰਚਨਹਾਰ, ਵਾਹਿਗੁਰੂ ਨੂੰ।
9. ਭੈ-ਰਹਿਤ, ਨਿਡਰ, ਕਿਸੇ ਤੋਂ ਨਾ ਡਰਨ ਵਾਲੇ (ਭਾਵ ਰੱਬ) ਦਾ।

10. ਮੈਂ।
11. ਸਦਕੇ, ਬਲਿਹਾਰ।
12. ਉਸ ਜੱਸ ਤੋਂ ਜਿਸ ਨੂੰ ਗਾਇਆਂ-ਕੀਤਿਆਂ, ਜਿਸ ਸਦਕੇ।
13. ਸਦਾ ਹੀ, ਹਰ ਵੇਲੇ।
14. ਜੀਵਾਂ ਦੀ।
15. ਸੰਭਾਲ ਕੀਤੀ ਜਾਂਦੀ ਹੈ, ਖ਼ਬਰਦਾਰੀ ਹੁੰਦੀ ਹੈ।
16. ਸੰਭਾਲੇਗਾ, ਖ਼ਬਰਗੀਰੀ ਕਰੇਗਾ।
17. ਦਾਤਾ, ਬਖ਼ਸ਼ਿੰਦ।
18. ਤੇਰੇ ਪਾਸੋਂ, ਤੇਰੇ ਪਾਇਆਂ।
19. (ਉਸ ਦੇ) ਦਾਨ ਦਾ ਮੁੱਲ।
20. ਦੇਣ ਵਾਲਾ।
21. ਗਿਣਤੀ, ਲੇਖਾ।
22. ਹੇ ਜੀਵ! ਤੇਰੇ ਪਾਸੋਂ ਤਾਂ ਉਸ ਦੀਆਂ ਦਿੱਤੀਆਂ ਹੋਈਆਂ ਦਾਤਾਂ ਦਾ ਹੀ ਮੁੱਲ ਨਹੀਂ ਪੈ ਸਕਦਾ ਤਾਂ ਇਹ ਦਾਤਾਂ ਦੇਣ ਵਾਲੇ ਦਾਤੇ ਦਾ ਲੇਖਾ ਕੌਣ ਲਾ ਸਕਦਾ ਹੈ; ਅਰਥਾਤ ਰੱਬ ਬਹੁਤ ਬੇਅੰਤ ਹੈ ਅਤੇ ਹਿਸਾਬ-ਕਿੰਤਾਬ ਤੋਂ ਬਾਹਰ ਹੈ।
23. ਸੰਮਤ, ਸੰਨ।
24. ਵਿਆਹ ਲਈ ਮਿਥਿਆ ਦਿਨ; ਤਰੀਕ।
25. ਅਰਥਾਤ ਮੌਤ ਨਾਲ ਸਾਡੇ ਵਿਆਹ ਦਾ ਸੰਨ ਤੇ ਤਰੀਕ ਮਿਥੀ ਹੋਈ ਹੈ।
26. ਰਲ ਕੇ।
27. (ਮੈਨੂੰ) ਮਾਈਏਂ ਪਾਓ, ਤੇਲ ਚੜ੍ਹਾਓ, ਅਰਥਾਤ ਸਹੁਰੇ ਘਰ (ਪਤੀ-ਪ੍ਰਮਾਤਮਾ ਦੇ ਦੇਸ਼) ਜਾਣ ਲਈ ਤਿਆਰ ਕਰੋ।
28. ਅਸੀਸਾਂ।
29. ਮਾਲਕ, ਪ੍ਰਭੂ-ਪਤੀ।
30. ਹਰ ਘਰ ਵਿੱਚ; ਹਰ ਜੀਵ ਨੂੰ।
31. ਵਿਆਹ ਦਾ ਸੱਦਾ, ਮੌਤ ਦਾ ਸੰਦੇਸਾ।
32. ਸੱਦੇ।
33. ਪੈ ਰਹੇ ਹਨ।
34. ਸੱਦਾ ਭੇਜਣ ਵਾਲੇ, ਭਾਵ ਪ੍ਰਭੂ ਨੂੰ।
35. ਚੇਤੇ ਕਰੀਏ; ਯਾਦ ਰੱਖਣਾ ਚਾਹੀਦਾ ਹੈ।
36. ਉਹ ਦਿਨ।
37. ਆ ਰਹੇ ਹਨ; ਆਉਣ ਵਾਲੇ ਹਨ।

## ੩੧. ਸਿਰਜਣਹਾਰ ਦਾ ਕੀਰਤਨ

(ਨਾਨਕ ਕਰਤੇ ਕੇ ਕੇਤੇ ਵੇਸ)

**ਛਿਅ ਘਰ[1] ਛਿਅ ਗੁਰ[2] ਛਿਅ ਉਪਦੇਸ[3]।।**
**ਗੁਰੁ ਗੁਰੁ[4] [5]ਏਕੋ [6]ਵੇਸ [7]ਅਨੇਕ।। ੧।।**
**[8]ਬਾਬਾ ਜੈ ਘਰਿ[9] ਕਰਤੇ[10] [11]ਕੀਰਤਿ ਹੋਇ।।**
**ਸੋ ਘਰੁ [12]ਰਾਖੁ [13]ਵਡਾਈ [14]ਤੋਇ।।੧।। ਰਹਾਉ।।**
**[15]ਵਿਸੁਏ [16]ਚਸਿਆ [17]ਘੜੀਆ [18]ਪਹਰਾ [19]ਥਿਤੀ ਵਾਰੀ [20]ਮਾਹੁ [21]ਹੋਆ।।**
**ਸੂਰਜੁ ਏਕੋ ਰੁਤਿ ਅਨੇਕ।। ਨਾਨਕ ਕਰਤੇ ਕੇ ਕੇਤੇ ਵੇਸ[22]।। ੨।। ੨।।**

[ਰਾਗੁ ਆਸਾ ਮਹਲਾ ੧]

**ਸਮੁੱਚਾ ਭਾਵ :**

ਸਿਰਜਣਹਾਰ ਇਕ ਹੈ ਅਤੇ ਉਹ ਅਨੇਕ ਵੇਸਾਂ ਵਿੱਚ ਵਿਦਮਾਨ ਤੇ ਵਿਆਪਕ ਹੈ। ਜਿਸ ਵੇਸ ਜਾਂ ਮੱਤ ਵਿੱਚ ਉਸ ਦਾ ਜੱਸ-ਕੀਰਤ ਪ੍ਰਧਾਨ ਹੈ, ਉਹੀ ਸ੍ਰੇਸ਼ਟ ਅਤੇ ਧਾਰਨ ਯੋਗ ਹੈ।

**ਪਦ-ਅਰਥ :**

1. ਛੇ ਸ਼ਾਸਤਰ (ਸਾਂਖ, ਨਿਆਇ, ਵਿਸ਼ੇਸ਼ਕ, ਮੀਮਾਂਸਾ, ਯੋਗ, ਵੇਦਾਂਤ)।
2. ਛੇ ਸ਼ਾਸਤਰਾਂ ਦੇ ਕਰਤਾ (ਕਪਿਲ, ਗੌਤਮ, ਕਣਾਦ, ਜੈਮਨੀ, ਪਤੰਜਲੀ, ਵਿਆਸ)।
3. ਉਨ੍ਹਾਂ ਦੇ ਛੇ ਮੱਤ, ਸਿਧਾਂਤ।
4. ਗੁਰੂਆਂ ਦਾ ਗੁਰੂ, ਮੂਲ ਇਸ਼ਟ, ਭਾਵ ਪ੍ਰਭੂ।
5. ਇੱਕੋ।
6. ਰੂਪ-ਸਰੂਪ।
7. ਕਈ, ਕਿਤਨੇ ਹੀ।
8. ਹੇ ਭਾਈ!
9. ਜਿਸ ਘਰ (ਸ਼ਾਸਤਰ, ਮੱਤ, ਸਿਧਾਂਤ, ਧਰਮ-ਪੁਸਤਕ) ਵਿੱਚ।
10. ਕਰਤਾਰ ਦੀ।
11. ਕੀਰਤੀ, ਸਿਫ਼ਤ-ਸਲਾਹ।
12. ਸੰਭਾਲ, ਮਨ ਵਿੱਚ ਰੱਖ (ਧਾਰ)।
13. ਵਡਿਆਈ, ਭਲਾਈ, ਤਰੱਕੀ।
14. ਤੇਰੀ।
15. ਪੰਦਰਾਂ ਅੱਖ-ਫਰਕਣੀਆਂ ਜਿੰਨਾ ਸਮਾਂ।
16. ਚਸੇ, ਪੰਦਰਾਂ ਵਿਸੁਏ।

17. ਤੀਹ ਚਸੇ ਦਾ ਇਕ ਪਲ ਤੇ ਸੱਠ ਪਲਾਂ ਦੀ ਇਕ ਘੜੀ = ਅਠਾਰਾਂ ਸੌ ਚਸੇ।

18. ਸਾਢੇ ਸੱਤ ਘੜੀਆਂ, ਤਿੰਨ ਘੰਟੇ ਦਾ ਸਮਾਂ, ਦਿਨ-ਰਾਤ ਦਾ ਅੱਠਵਾਂ ਹਿੱਸਾ।

19. ਚਾਰ ਪਹਿਰ ਦਾ ਸਮਾਂ (ਥਿਤ ਜਾਂ ਵਾਰ)।

20. ਮਹੀਨਾ। 21. ਬਣਿਆ ਹੈ; ਵਰ੍ਹਾ, ਬਰਸ।

22. ਜਿਵੇਂ ਮੌਸਮਾਂ, ਮਹੀਨਿਆਂ ਤੇ ਦਿਨਾਂ, ਘੜੀਆਂ ਦੀਆਂ ਵੰਡਾਂ ਤਾਂ ਭਾਵੇਂ ਬਹੁਤ ਹਨ, ਪਰ ਇਨ੍ਹਾਂ ਦਾ ਕਾਰਨ ਕੇਵਲ ਇੱਕੋ ਸੂਰਜ ਹੀ ਹੈ; ਤਿਵੇਂ ਮੱਤ ਸਿਧਾਂਤ ਤੇ ਧਰਮ-ਪੁਸਤਕਾਂ ਵੀ ਭਾਵੇਂ ਬਥੇਰੀਆਂ ਹਨ ਪਰ ਇਨ੍ਹਾਂ ਦਾ ਮੂਲ ਸੋਮਾ ਕੇਵਲ ਇੱਕੋ ਪ੍ਰਮਾਤਮਾ ਹੀ ਹੈ।

## ੩੨. ਸਿਰਜਣਹਾਰ ਦੀ ਆਰਤੀ

(ਭਵ ਖੰਡਨਾ ! ਤੇਰੀ ਆਰਤੀ)

**[1]ਗਗਨ [2]ਮੈ ਥਾਲੁ [3]ਰਵਿ ਚੰਦੁ [4]ਦੀਪਕ ਬਨੇ ਤਾਰਿਕਾ ਮੰਡਲ[5] [6]ਜਨਕ ਮੋਤੀ॥**
**ਧੂਪੁ ਮਲਆਨਲੋ[7] ਪਵਣੁ ਚਵਰੋ ਕਰੇ [8]ਸਗਲ [9]ਬਨਰਾਇ [10]ਫੂਲੰਤ [11]ਜੋਤੀ॥੧॥**

**[12]ਕੈਸੀ ਆਰਤੀ ਹੋਇ॥**
**[13]ਭਵ ਖੰਡਨਾ ਤੇਰੀ ਆਰਤੀ॥**
**ਅਨਹਤਾ ਸਬਦ[14] ਵਾਜੰਤ [15]ਭੇਰੀ॥੧॥ ਰਹਾਉ॥**

**[16]ਸਹਸ [17]ਤਵ [18]ਨੈਨ [19]ਨਨ ਨੈਨ ਹਹਿ [20]ਤੋਹਿ ਕਉ**
**ਸਹਸ [21]ਮੂਰਤਿ ਨਨਾ ਏਕ ਤੁੋਹੀ॥**
**ਸਹਸ[22] ਪਦ [23]ਬਿਮਲ ਨਨ ਏਕ ਪਦ [24]ਗੰਧ ਬਿਨੁ**
**ਸਹਸ ਤਵ ਗੰਧ [25]ਇਵ [26]ਚਲਤ [27]ਮੋਹੀ॥ ੨॥**

**ਸਭ ਮਹਿ[28] ਜੋਤਿ ਜੋਤਿ ਹੈ [29]ਸੋਇ॥**
**[30]ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰ ਸਾਖੀ[31] ਜੋਤਿ [32]ਪਰਗਟੁ ਹੋਇ॥**
**[33]ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩॥**

**ਹਰਿ ਚਰਣ ਕਵਲ[34] [35]ਮਕਰੰਦ [36]ਲੋਭਿਤ [37]ਮਨੋ**
**[38]ਅਨਦਿਨੋ [39]ਮੋਹਿ [40]ਆਹੀ ਪਿਆਸਾ॥**
**ਕ੍ਰਿਪਾ ਜਲੁ[41] [42]ਦੇਹਿ ਨਾਨਕ [43]ਸਾਰਿੰਗ ਕਉ[44]**
**ਹੋਇ [45]ਜਾ ਤੇ ਤੇਰੈ ਨਾਇ ਵਾਸਾ[46]॥ ੪॥ ੩॥**

[ਰਾਗੁ ਧਨਾਸਰੀ ਮਹਲਾ ੧]

**ਸਮੁੱਚਾ ਭਾਵ :**

ਸਾਰੀ ਸ੍ਰਿਸ਼ਟੀ ਉਸੇ ਸਿਰਜਣਹਾਰ ਦੀ ਆਰਤੀ ਵਿੱਚ ਮਗਨ ਹੈ ਜੋ ਜੋਤੀ-ਸਰੂਪ ਤੇ ਅਕਾਲ-ਪੁਰਖ ਹੈ। ਗੁਰੂ ਦੀ ਬਖ਼ਸ਼ੀ ਹੋਈ ਸਿੱਖਿਆ ਤੇ ਦਿੱਬ-ਦ੍ਰਿਸ਼ਟੀ ਰਾਹੀਂ ਹੀ ਉਸ ਨਾਲ ਪਿਆਰ ਪਾ ਕੇ ਤੇ ਉਸ ਦੇ ਨਾਮ ਵਿੱਚ ਨਿਵਾਸ ਕਰ ਕੇ ਉਸ ਨੂੰ ਅਨੁਭਵਿਆ ਤੇ ਮਾਣਿਆਂ ਜਾ ਸਕਦਾ ਹੈ।

**ਪਦ-ਅਰਥ :**

1. ਆਕਾਸ਼, ਆਸਮਾਨ। 2. ਰੂਪੀ, ਰੂਪ।

3. ਸੂਰਜ। 4. ਦੀਵੇ।

5. ਸਾਰੇ ਤਾਰੇ, ਤਾਰਿਆਂ ਦੇ ਸਮੂਹ, ਭਵਨ। 6. ਮਾਨੋ, ਜਾਣੋ; ਜੜੇ ਹੋਏ।

7. ਮੰਲਯ ਪਰਬਤ (ਦੱਖਣੀ ਹਿੰਦ) ਵਲੋਂ (ਚੰਦਨ ਨਾਲ ਸੁਗੰਧਿਤ) ਆਉਂਦੀ ਆਨਲੋ (ਹਵਾ)।

8. ਸਾਰੀ। 9. ਬਨਸਪਤੀ, ਸਾਰੇ ਰੁੱਖ-ਬੂਟੇ।

10. ਫੁੱਲ ਖਿੜ ਰਹੇ ਹਨ; ਫੁੱਲ ਵਰਸਾ ਰਹੇ ਹਨ; ਫੁੱਲਾਂ ਦਾ ਕੰਮ ਦੇ ਰਹੀ ਹੈ।

11. ਜੋਤੀ-ਸਰੂਪ, ਪ੍ਰਭੂ। 12. ਕਿੰਨੀ ਸੁੰਦਰ; ਕੇਹੀ ਸੋਹਣੀ; ਕਿਵੇਂ।

13. ਭੈ ਦੂਰ ਕਰਨ ਵਾਲੇ; ਜਨਮ ਮਰਨ ਦਾ ਗੇੜ ਕੱਟਣ ਵਾਲੇ, ਭਾਵ ਵਾਹਿਗੁਰੂ।

14. ਇਕ-ਰਸ; ਬਿਨ ਵਜਾਏ ਵੱਜਣ ਵਾਲਾ ਆਤਮਕ ਮੰਡਲ ਦਾ ਸੰਗੀਤ; ਜੀਵਨ-ਰੌ।

15. ਛੋਟਾ ਨਗਾਰਾ। 16. ਹਜ਼ਾਰ। 17. ਤੇਰੇ।

18. ਅੱਖ, ਨੇਤਰ। 19. ਕੋਈ ਨਹੀਂ। 20. ਤੇਰੀ, ਤੇਰਾ।

21. ਸ਼ਕਲ, ਮੂਰਤੀ। 22. ਪੈਰ। 23. ਸਾਫ਼, ਉੱਜਲ, ਮੈਲ-ਰਹਿਤ।

24. ਨੱਕ, ਨਾਸਾਂ। 25. ਇਸ ਤਰ੍ਹਾਂ। 26. ਕੌਤਕ, ਚੋਜ, ਅਸਚਰਜ ਖੇਡ।

27. ਮੋਹਿਤ ਹੋਈ; ਮੋਹੀ ਗਈ ਹਾਂ (ਮੈਂ); ਮੋਹੀ ਗਈ ਹੈ (ਮੇਰੀ-ਬੁੱਧੀ)

28. ਜੋਤੀ, ਚਾਨਣ, ਪ੍ਰਕਾਸ਼। 29. ਉਹ ਪ੍ਰਭੂ।

30. ਉਸ ਦੇ ਚਾਨਣ ਨਾਲ ਹੀ।

31. ਗੁਰੂ ਦੀ ਬਖ਼ਸ਼ੀ ਹੋਈ ਸਿੱਖਿਆ ਜਾਂ ਦ੍ਰਿਸ਼ਟੀ ਦੁਆਰਾ।

32. ਪਤਾ ਲਗਦਾ ਹੈ; ਪ੍ਰਤੱਖ ਹੁੰਦੀ ਹੈ। 33. ਹੇ ਹਰੀ!

34. (ਤੇਰੇ) ਚਰਨ-ਰੂਪੀ ਕੰਵਲ (ਫੁੱਲ)। 35. ਫੁੱਲਾਂ ਦਾ ਰਸ, ਆਤਮਕ ਰਸ।

36. ਲੁਭਾਇਮਾਨ, ਮੋਹਿਆ ਗਿਆ; ਲਲਚਾ ਰਿਹਾ ਹੈ।

37. ਮੇਰਾ ਮਨ। 38. ਦਿਨੇ ਰਾਤ, ਹਰ ਰੋਜ਼।

39. ਮੈਨੂੰ। 40. ਹੈ, ਰਹਿੰਦੀ ਹੈ।

41. ਕਿਰਪਾ ਦਾ ਜਲ। 42. ਬਖ਼ਸ਼।

43. ਪਪੀਹਾ। 44. ਮੈਨੂੰ ਪਪੀਹੇ ਵਰਗੇ ਪ੍ਰੇਮੀ ਨਾਨਕ ਨੂੰ।

45. ਜਿਸ ਤੋਂ; ਜਿਸ ਦੁਆਰਾ। 46. ਤੇਰੇ ਨਾਮ ਵਿੱਚ ਨਿਵਾਸ ਹੋ ਜਾਵੇ।

'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨੇ ੧੨ ਤੋਂ ੧੩ ਵਿੱਚੋਂ।

੭.

# ਸਿਰੀ ਰਾਗੁ

ਰਾਗੁ ਸਿਰੀਰਾਗੁ ਮਹਲਾ ਪਹਿਲਾ ੧ [1]ਘਰੁ ੧

ਰਾਗਾ ਵਿਚਿ 'ਸ੍ਰੀਰਾਗੁ' ਹੈ
ਜੇ ਸਚਿ ਧਰੇ ਪਿਆਰੁ

## ੧. ਜਾਣ-ਪਛਾਣ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਚਿਤ 'ਰਾਗਾਂ ਦੀ ਬਾਣੀ' ਸਿਰੀ ਰਾਗੁ ਤੋਂ ਆਰੰਭ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦੀ ਨਿਰੰਤਰ ਰਾਗ ਵਿੱਚ ਇਕ ਵੱਡਾ ਉੱਤਮ, ਤੇ ਸੰਪੂਰਨ ਰਾਗ ਮੰਨਿਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਇਸ ਦੀ ਵਡਿਆਈ ਵੱਲ ਸੰਕੇਤ ਕਰਦਿਆਂ ਫ਼ੁਰਮਾਇਆ ਹੈ :

ਰਾਗਾ ਵਿਚਿ ਸ੍ਰੀਰਾਗੁ ਹੈ
ਜੇ ਸਚਿ ਧਰੇ ਪਿਆਰੁ ॥[2]

ਅਰਥਾਤ, ਇਸ ਰਾਗ ਨੂੰ ਹੋਰਨਾਂ ਰਾਗਾਂ ਵਿੱਚੋਂ 'ਸ੍ਰੀ' (ਭਾਵ ਸ੍ਰੇਸ਼ਟ) ਅਖਵਾਉਣ ਦਾ ਮਾਣ ਤਦੇ ਸੋਭਨੀਕ ਤੇ ਸਕਾਰਥ ਹੋ ਸਕਦਾ ਹੈ ਜੇ ਮਨੁੱਖ ਇਸ ਵਿੱਚ ਰਚੀ ਹੋਈ ਬਾਣੀ ਨੂੰ ਗਾ-ਸੁਣ ਕੇ ਸੱਚ ਨਾਲ ਪਿਆਰ ਪਾ ਲਵੇ ਅਤੇ ਸੱਚ-ਸਰੂਪ ਵਾਹਿਗੁਰੂ ਨੂੰ ਚਿਤ ਵਿਚ ਵਸਾ ਲਵੇ। ਭਾਈ ਗੁਰਦਾਸ ਜੀ ਨੇ ਵੀ ਇਸ ਦੀ ਉਪਮਾਂ ਕਰਦਿਆਂ ਲਿਖਿਆ ਹੈ।

ਰਾਗਨ ਮੇ 'ਸਿਰੀ ਰਾਗ' ਪਾਰਸ ਪਖਾਨ ਹੈ।[3]

ਗੁਰੂ ਨਾਨਕ ਸਾਹਿਬ ਨੇ ਇਸ ਵਿੱਚ ੩੩ 'ਪਦੇ'[4], ੧੮ 'ਪਦੀਆਂ', ੨ 'ਪਹਰੇ' ਅਤੇ ੭ 'ਸਲੋਕ' ਉਚਾਰੇ ਹੋਏ ਹਨ।

---

1. ਇਹ ਇਕ ਸੰਗੀਤਕ ਸੰਕੇਤ ਹੈ ਜੋ ਤਾਲ ਜਾਂ ਸੁਰ ਦੇ ਟਿਕਾਣੇ ਦਾ ਸੂਚਕ ਹੈ। ਗੁਰਬਾਣੀ ਵਿਚ ਇਸ ਦੇ ਅੰਕ ੧ ਤੋਂ ੧੭ ਤੱਕ ਵਰਤੇ ਹੋਏ ਮਿਲਦੇ ਹਨ।
2. ਵੇਖੋ : 'ਸਿਰੀ ਰਾਗ ਕੀ ਵਾਰ', ਪੰ. ੮੩.
3. ਵੇਖੋ : 'ਕਬਿੱਤ ਭਾਈ ਗੁਰਦਾਸ', ਭਾਈ ਵੀਰ ਸਿੰਘ ਸੰਪਾਦਿਤ, ਅੰਮ੍ਰਿਤਸਰ ੧੯੪੦।
4. ਡਾ. ਤਾਰਨ ਸਿੰਘ ਨੇ ੩੦ ਪਦੇ ਗਿਣੇ-ਦੱਸੇ ਹਨ। (ਵੇਖੋ : 'ਗੁਰੂ ਨਾਨਕ : ਚਿੰਤਨ ਤੇ ਕਲਾ', ਅੰਮ੍ਰਿਤਸਰ ੧੯੬੩, ਪੰ. ੨੬)।

੧. **ਪਦਿਆਂ** ਦਾ ਮੂਲ ਵਿਸ਼ਾ ਪ੍ਰਭੂ ਦੀ ਤਾਂਘ ਹੈ, ਉਸ ਪ੍ਰਭੂ ਦੀ ਜਿਸ ਦੇ ਪਿਆਰ ਦੀ ਪ੍ਰਾਪਤੀ ਜੀਵਨ ਦਾ ਮੁਖ ਮਨੋਰਥ ਹੈ ਅਤੇ ਜੋ ਸਭ ਦੁਨਿਆਵੀ ਵਸਤਾਂ ਤੇ ਪ੍ਰਾਪਤੀਆਂ ਨਾਲੋਂ ਵਧ ਮਹਾਨ, ਅਦੁੱਤੀ ਤੇ ਅਤਿ-ਲੁੜੀਂਦਾ ਹੈ। ਮਨੁੱਖ ਉਸ ਨੂੰ ਸੰਪੂਰਨ ਸੋਝੀ ਪ੍ਰਾਪਤ ਕਰਨ ਤੋਂ ਤਾਂ ਭਾਵੇਂ ਅਸਮਰੱਥ ਹੈ, ਪਰ ਉਹ ਕਿਸੇ ਨਾਮ ਧਿਆਏ ਬਿਨਾਂ ਤੇ 'ਨਾਮ' ਦਾ ਜੀਵਨ ਬਿਤਾਏ ਬਿਨਾਂ ਸੁਖ-ਸ਼ਾਂਤੀ ਪ੍ਰਾਪਤ ਨਹੀਂ ਕਰ ਸਕਦਾ। ਤੇਤੀਵੇਂ ਪਦੇ ਵਿੱਚ (ਜੋ 'ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ' ਨਾਲ ਮੁਕਦਾ ਹੈ) ਕੇਵਲ ਇਨ੍ਹਾਂ ਪਦਿਆਂ ਦਾ ਹੀ ਨਹੀਂ, ਸਗੋਂ ਗੁਰੂਦੇਵ ਦੀ ਸਮੁੱਚੀ ਵਿਚਾਰਧਾਰਾ ਦਾ ਸਾਰ-ਸਿਧਾਂਤ ਵੀ ਕਾਨੀਬੰਦ ਹੋਇਆ ਜਾਪਦਾ ਹੈ। ਇਨ੍ਹਾਂ ਵਿੱਚ ਅੰਕਿਤ ਖ਼ਿਆਲਾਂ ਦੀ ਕੋਮਲਤਾ, ਵਿਚਾਰਾਂ ਦੀ ਮੌਲਿਕਤਾ, ਕਲਾ ਦੀ ਕੁਸ਼ਲਤਾ, ਕਲਪਨਾ ਦੀ ਉਡਾਰੀ, ਬੋਲੀ ਦੇ ਚਮਤਕਾਰ ਤੇ ਬਿਆਨ ਦੇ ਸੁਚੱਜ ਦਾ ਵਰਣਨ ਲਫ਼ਜ਼ਾਂ ਦਾ ਮੁਥਾਜ ਹੈ।

ਇਨ੍ਹਾਂ ਵਿੱਚੋਂ ਬਹੁਤੇ ਤਾਂ ਗੁਰੂਦੇਵ ਦੀ ਜੀਵਨ-ਯਾਤਰਾ ਦੇ ਕਈ ਪੱਖਾਂ, ਪੜਾਵਾਂ ਤੇ ਘਟਨਾਵਾਂ ਨਾਲ ਵੀ ਸੰਬੰਧਤ ਦਸੇ ਜਾਂਦੇ ਹਨ। ਜਿਵੇਂ, ਪਹਿਲਾ ਪਦਾ 'ਕਲਯੁਗ' ਨਾਲ ਹੋਈ ਮੁਲਾਕਾਤ ਸਮੇਂ ਉਚਾਰਿਆ ਦੱਸਿਆ ਜਾਂਦਾ ਹੈ[1]। ਇਉਂ ਹੀ ਦੂਜਾ ਪਦਾ ਵੇਈਂ-ਪ੍ਰਵੇਸ਼ ਦੇ ਦੌਰਾਨ ਕੀਤੀ ਸੱਚਖੰਡ-ਫੇਰੀ[2]; ਤੀਜਾ ਪਿਤਾ ਕਾਲੂ ਜੀ ਨਾਲ ਵਹੀ-ਖਾਤਾ ਲਿਖਣ ਲਈ ਮਿਲੇ ਉਪਦੇਸ਼[3]; ਚੌਥਾ ਕਾਂਸ਼ੀ ਦੇ ਪੰਡਤਾਂ ਨਾਲ ਹੋਈ ਵਾਰਤਾਲਾਪ;[4] ਛੇਵਾਂ ਪਾਂਧੇ ਪਾਸੋਂ ਲਿਖਾ-ਪੜ੍ਹੀ ਲਈ ਮਿਲੀ ਸਿੱਖਿਆ[5] ਅਤੇ ਸੱਤਵਾਂ ਪਹਿਲੀ ਉਦਾਸੀ ਉਪਰੰਤ ਘਰ-ਵਾਪਸੀ ਤੇ ਮਾਪਿਆਂ ਨਾਲ ਹੋਈ ਮੁਲਾਕਾਤ ਨਾਲ ਸਬੰਧਤ ਕੀਤਾ ਗਿਆ ਹੈ[6]। ਇਸੇ ਤਰ੍ਹਾਂ ਅੱਠਵਾਂ ਤੇ ਦਸਵਾਂ ਦੋਵੇਂ ਪਦੇ ਸ਼ੇਖ਼ ਬ੍ਰਹਮ ਪਰਥਾਇ ਉਚਾਰੇ ਗਏ ਦੱਸੇ ਜਾਂਦੇ ਹਨ[7]। ਕੁਝ ਪਦੇ ਕਿਸੇ ਅਗਿਆਤ ਮੁੱਲਾਂ[8] ਤੇ ਕੁਝ ਕਿਸੇ ਅਗਿਆਤ ਪੰਡਤ[9] ਨੂੰ ਸੰਬੋਧਨ ਕਰ ਕੇ ਉਚਾਰੇ ਗਏ ਜਾਪਦੇ ਹਨ। ਕਿਤੇ ਕਿਤੇ ਉੱਤਮ ਪੁਰਖ

---

1. "ਮੋਤੀ ਤ ਮੰਦਰ ਊਸਰਹਿ......" ('ਗੁਰੂ ਗ੍ਰੰਥ ਸਾਹਿਬ', ਪੰ. ੧੪)।
2. "ਕੋਟਿ ਕੋਟੀ ਮੇਰੀ ਆਰਜਾ......" (ਉਕਤ ਪੰ. ੧੪-੧੫)।
3. "ਲੇਖੈ ਬੋਲਣੁ ਬੋਲਣਾ...." (ਉਕਤ, ਪੰ. ੧੫)।
4. "ਲਬੁ ਕੁਤਾ ਕੂੜੁ ਚੂਹੜਾ..." (ਉਕਤ, ਪੰ. ੧੫)।
5. "ਜਾਲਿ ਮੋਹੁ ਘਸਿ ਮਸੁ ਕਰਿ....." (ਉਕਤ. ਪੰ. ੧੬)।
6. "ਸਭਿ ਰਸ ਮਿਠੇ ਮੰਨਿਐ..." (ਉਕਤ, ਪੰ. ੧੬-੧੭)।
7. "ਕੁੰਗੂ ਕੀ ਕਾਇਆ" ਤੇ "ਗੁਣਵੰਤੀ ਗੁਣ ਵੀਥਰੈ..." (ਉਹੀ, ਪੰ. ੧੭)।
8. ਵੇਖੋ : ਪਦਾ ਨੰ: ੨੭ ("ਅਮਲੁ ਕਰਿ ਧਰਤੀ...") ਤੇ ਪਦਾ ਨੰ. ੨੮ ("ਸੋਈ ਮਉਲਾ...") 'ਗੁਰੂ ਗ੍ਰੰਥ ਸਾਹਿਬ, ਉਹੀ, ਪੰ. ੨੪।
9. ਵੇਖੋ : ਪਦਾ ਨੰ: ੨੬ ("ਇਹੁ ਤਨੁ ਧਰਤੀ...") ਉਕਤ, ਪੰ. ੨੩।

ਦੁਆਰਾ ਵੀ ਕੁਝ ਪਾਪੀਆਂ ਤੇ ਪਾਖੰਡੀਆਂ ਨੂੰ ਉਪਦੇਸ਼ਿਆ ਗਿਆ[1] ਪ੍ਰਤੀਤ ਹੁੰਦਾ ਹੈ।

ਇਨ੍ਹਾਂ ਪਦਿਆਂ ਦੀ ਬਣਤਰ ਸਮਾਨ ਨਹੀਂ। ਇਨ੍ਹਾਂ ਵਿੱਚੋਂ ਅਠਾਈ ਚਉਪਦੇ, ਤਿੰਨ ਪੰਚਪਦੇ (ਨੰਬਰ: ੧੩, ੧੬, ੧੮) ਤੇ ਦੋ ਤਿਪਦੇ (ਨੰ: ੨੬, ਤੇ ੩੨) ਹਨ। ਇਹ ਆਮ ਤੌਰ 'ਤੇ, ਤਿੰਨ-ਤਿੰਨ ਪਾਲਾਂ ਦੇ ਬੰਦਾਂ ਦੀਆਂ ਮਾਨੋ ਨਿੱਕੀਆਂ ਤੇ ਸੁਚੱਜੀਆਂ ਕਵਿਤਾਵਾਂ ਹਨ। ਪਹਿਲੇ ਪਦੇ (ਬੰਦ) ਉਪਰੰਤ ਡੇਢ-ਤੁਕੀਆਂ 'ਰਹਾਉ' ਆਉਂਦਾ ਹੈ, ਜਿਸ ਦੀ ਸੰਬੋਧਨੀ ਹੇਕ ਤੇ ਸਰੋਦੀ ਹੂਕ ਇਕ ਅਜਬ ਰੰਗ ਬੰਨ੍ਹਦੀ ਹੈ ਅਤੇ ਸਾਰੀ 'ਕਵਿਤਾ' ਦੀ 'ਟੇਕ' ਤੇ 'ਧੁਰਾ' ਬਣ ਨਿਬੜਦੀ ਹੈ। ਇਹੋ ਇਸ ਦੇ ਕੇਂਦਰੀ ਭਾਵ ਦੀ ਸੂਚਕ ਹੈ ਤੇ ਇਸੇ ਨੂੰ ਮੈਂ ਇਥੇ, ਇਸੇ ਲਈ, ਇਨ੍ਹਾਂ ਦੇ ਸਿਰਨਾਵਿਆਂ ਵਜੋਂ ਵਰਤ ਲਿਆ ਹੈ। ਜਿਵੇਂ –

੧. ਮੁੰਧੇ ਪਿਰ ਬਿਨੁ ਕਿਆ ਸੀਗਾਰੁ।। (੧੩)

੨. ਮਨ ਰੇ ਗੁਰਮੁਖਿ ਅਗਨਿ ਨਿਵਾਰਿ ।। (੨੨)

੩. ਮਰਣਾ ਮੁਲਾ ਮਰਣਾ।। (੨੮)

ਅੰਤਲੇ, ਭਾਵ ਤੇਤੀਵੇਂ, ਪਦੇ ਵਿੱਚ ਦੋ 'ਰਹਾਉ' ਅੰਕਿਤ ਹਨ, ਜਿਨ੍ਹਾਂ ਵਿੱਚੋਂ ਪਹਿਲੇ ਵਿੱਚ ਇਕ ਸਵਾਲ ਤੇ ਦੂਜੇ ਵਿੱਚ ਉਸ ਦਾ ਜਵਾਬ ਵਿੱਦਤ ਹੈ।

੨. **ਅਸਟਪਦੀਆਂ** ਵਿੱਚ ਵੀ ਇਹੋ ਸੱਚਾ (pattern) ਵਰਤਿਆ ਗਿਆ ਹੈ ਉਸੇ ਤਰ੍ਹਾਂ ਦੇ ਤਿੰਨ-ਤੁਕੀਏ ਬੰਦ ਤੇ ਸੰਬੋਧਨੀ ਹੇਕ। ਜਿਵੇਂ :

੧. ਮੁੰਧੇ ਗੁਣ ਦਾਸੀ ਸੁਖੁ ਹੋਇ (੬)

੨. ਭਾਈ ਰੇ ਅਵਰ ਨਾਹੀ ਮੈ ਥਾਉ (੮)

ਪਰੰਤੂ ਸਤਾਰਵੀਂ, ਭਾਵ ਅੰਤਲੀ, ਅਸ਼ਟਪਦੀ ਦੇ ਸਾਰੇ ਬੰਦ ਦੋ ਦੋ ਤੁਕਾਂ ਦੇ ਹਨ। ਇਨ੍ਹਾਂ ਵਿਚੋਂ ਚੌਦਾਂ ਤਾਂ ਅਸ਼ਟਪਦੀਆਂ (ਅੱਠ ਪਦਾਂ ਵਾਲੀਆਂ), ਪਰ ਪਹਿਲੀ ਸਤ-ਪਦੀ, ਬਾਰ੍ਹਵੀ ਨੌਂ-ਪਦੀ ਤੇ ਗਿਆਰਵੀਂ ਦਸ-ਪਦੀ ਹੈ। ਇਨ੍ਹਾਂ ਵਿੱਚ, ਮੁਖ ਤੌਰ 'ਤੇ, ਜੀਵ-ਇਸਤਰੀ ਨੂੰ ਆਪਣੀਆਂ ਘਾਟਾਂ ਤੇ ਕਮਜ਼ੋਰੀਆਂ ਵਲ ਝਾਤ ਪੁਆ ਕੇ, ਰੱਬ ਨੂੰ ਪਿਰ-ਰੂਪ ਵਿੱਚ ਰਾਵਣ ਤੇ ਪੂਰਨਤਾ ਪ੍ਰਾਪਤ ਕਰਨ ਲਈ ਪ੍ਰੇਰਿਆ ਗਿਆ ਹੈ। ਇਨ੍ਹਾਂ ਵਿੱਚ ਪਦਿਆਂ ਵਾਲੀ ਪ੍ਰਭੂ-ਉਸਤਤੀ ਨਾਲੋਂ ਉਸ ਦਾ ਸਰੂਪ ਬਿਆਨਣ, ਉਸ ਦੀਆਂ 'ਕਰਨੀਆਂ' ਵਿਆਖਣ ਤੇ ਉਸ ਦੇ ਨਾਮ-ਸਿਮਰਨ ਦੀ ਮਹੱਤਾ ਪ੍ਰਗਟਾਉਣ ਉਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ।

੩. **ਚੌਬੀਸਪਦੀ** ਭਾਵ "ਜੋਗੀ ਅੰਦਰਿ ਜੋਗੀਆ" ਨਾਲ ਸ਼ੁਰੂ ਹੁੰਦੀ ਰਚਨਾ ਇਕ ਵਿਕੋਲਿਤਰੀ ਜਹੀ ਕਿਰਤ ਹੈ। ਇਹ ਚਉਵੀ ਤਿੰਨ-ਤੁਕੀਏ ਪਦਾਂ (ਬੰਦਾਂ) ਦਾ ਇਕ

---

1. ਵੇਖੋ : ਪਦਾ ਨੰ: ੨੯ ("ਏਕੁ ਸੁਆਨੁ..."), ਉਕਤ, ਪੰ. ੨੪।

ਲੰਮਾ ਸ਼ਬਦ ਹੈ, ਜਿਸ ਨੂੰ ਨਾ ਅੱਠ ਪਦਾਂ ਵਾਲੀ 'ਅਸ਼ਟਪਦੀ' ਤੇ ਨਾ ਹੀ ਸੋਲਾਂ ਪਦਾਂ ਵਾਲਾ 'ਸੋਲਹਾ' ਆਖ ਸਕਦੇ ਹਾਂ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦੇ ਸ਼ੁਰੂ ਜਾਂ ਅਖ਼ੀਰ ਵਿੱਚ ਅਜਿਹੀ ਕੋਈ ਸੂਚਨਾ ਵੀ ਨਹੀਂ ਦਿੱਤੀ ਹੋਈ। ਪਰ ਪਤਾ ਨਹੀਂ ਕਿਉਂ ਕਈਆਂ ਨੇ ਇਸ ਨੂੰ 'ਅਸਟਪਦੀ' ਹੀ ਗਿਣਿਆ ਜਾਂ ਮੰਨਿਆ ਹੈ।* ਜੇ ਇਹ ਤੇ ਇਸ ਮਗਰੋਂ ਅੰਕਿਤ ਕਿਰਤ, "ਪੈ ਪਾਇ ਮਨਾਈ" (ਮ: ੫), ਅਸ਼ਟਪਦੀਆਂ ਹੁੰਦੀਆਂ ਤਾਂ ਪਾਵਨ ਬੀੜ ਦੇ ਮਹਾਨ ਸੰਪਾਦਕ, ਗੁਰੂ ਅਰਜਨ ਦੇਵ ਜੀ, ਇਨ੍ਹਾਂ ਨੂੰ ਪਹਿਲਾਂ ਦਿੱਤੇ ਜਾ ਚੁੱਕੇ ਅਸਟਪਦੀ-ਸੰਗ੍ਰਹਿ ਵਿੱਚ ਸਹਿਜੇ ਹੀ ਸ਼ਾਮਲ ਕਰ ਲੈਂਦੇ। ਗੁਰੂ ਨਾਨਕ ਸਾਹਿਬ ਦੀਆਂ 'ਅਸ਼ਟਪਦੀਆਂ ਪੰਨਾ ੫੩ ਦੀ ਸੂਚਨਾ ("ਸਿਰੀ ਰਾਗੁ ਮਹਲਾ ੧ ਅਸ਼ਟਪਦੀਆਂ") ਨਾਲ ਸ਼ੁਰੂ ਹੋ ਕੇ ਪੰਨਾ ੬੪ ਦੀ ਸੂਚਨਾ ("ਮਹਲੇ ਪਹਿਲੇ ਸਤਾਰਹ ਅਸਟਪਦੀਆਂ") ਨਾਲ ਸਮਾਪਤ ਹੋ ਗਈਆਂ ਹਨ। ਉਨ੍ਹਾਂ ਪਿਛੋਂ ਗੁਰੂ ਅਮਰਦਾਸ ਤੇ ਗੁਰੂ ਅਰਜਨ ਸਾਹਿਬ ਦੀਆਂ ਦਸ ਅਸ਼ਟਪਦੀਆਂ ਦਰਜ ਹਨ, ਜਿਨ੍ਹਾਂ ਦਾ ਅੰਕ ਨਿਰੰਤਰ ਚਲ ਕੇ ਪੰਨਾ ੭੧ ਉਤੇ ੨੭ (ਸਤਾਈ) ਨਾਲ ਜਾ ਮੁਕਦਾ ਹੈ। ਉਪਰੰਤ ਨਵੇਂ 'ਮੰਗਲ' ਹੇਠ ਦੋ ਲੰਮੀਆਂ ਕਿਰਤਾਂ ਵਖਰੀਆਂ ਕਰ ਕੇ ਦਿੱਤੀਆਂ ਹੋਈਆਂ ਹਨ, ਜੋ ਇਨ੍ਹਾਂ ਦੇ ਕਿਸੇ ਵੱਖਰੇ ਛੰਦ-ਰੂਪ ਦੇ ਧਾਰਨੀ ਹੋਣ ਦੀਆਂ ਲਖਾਇਕ ਹਨ। ਜਿਥੋਂ ਤੱਕ ਪਹਿਲੀ ਦਾ ਸਬੰਧ ਹੈ, ਉਸ ਦੀ ਬਣਤਰ ਤੇ ਬੰਦ-ਗਿਣਤੀ ਨੂੰ ਮੁੱਖ ਰਖਦਿਆਂ, ਉਸ ਨੂੰ 'ਚੌਬੀਸਪਦੀ' ਆਖ ਸਕਦੇ ਹਾਂ। ਇਸ ਦੇ ਬੰਦਾਂ ਦੀਆਂ ਪਹਿਲੀਆਂ ਦੋ ਤੁਕਾਂ ਨਿੱਕੀਆਂ ਤੇ ਸਹਿ-ਤੁਕਾਂਤੀ ਹਨ। ਪਰੰਤੂ ਤੀਜੀ ਲੰਮੀ ਹੈ ਤੇ ਆਪਣਾ ਤੁਕਾਂਤ ਅਗਲੇ ਬੰਦਾਂ ਨਾਲ ਮੇਲਦੀ ਹੈ ਜੋ ਸਾਰੇ-ਦੇ-ਸਾਰੇ ਕਿਸੇ ਇਕੋ ਤੁਕਾਂਤ ਦੇ ਧਾਰਨੀ ਨਹੀਂ। ਇਸ ਵਿੱਚ ਗੁਰੂ ਸਾਹਿਬ ਦੀ ਵਿਚਾਰ-ਧਾਰਾ ਦਾ ਮਾਨੋ ਸਾਰ-ਸਿਧਾਂਤ ਅੰਕਿਤ ਹੈ।

੪. **ਪਹਰੇ** : ਪਦਿਆਂ ਤੇ ਪਦੀਆਂ ਉਪਰੰਤ ਸੰਚਿਤ ਦੋ ਸ਼ਬਦਾਂ ਨੂੰ "ਪਹਰੇ" ਦਾ ਸਿਰਲੇਖ ਦਿੱਤਾ ਗਿਆ ਹੈ। ਇਨ੍ਹਾਂ ਵਿੱਚ ਬਾਰ-ਬਾਰ ਵਰਤੇ ਹੋਏ ਸੰਬੋਧਨ "ਵਣਜਾਰਿਆ ਮਿਤ੍ਰਾ" ਤੋਂ ਪਤਾ ਲਗਦਾ ਹੈ ਕਿ ਇਹ ਕਿਸੇ ਵਣਜਾਰੇ ਨੂੰ ਉਪਦੇਸ਼ਣ ਲਈ ਉਚਾਰੇ ਗਏ ਸਨ। 'ਪੁਰਾਤਨ ਜਨਮ ਸਾਖੀ' ਅਨੁਸਾਰ ਇਹ ਉਚਾਰਨ ਨਾਨਕ ਮੱਤੇ ਤੋਂ ਕਿਸੇ ਅਗਲੇ ਪੜਾ ਤੇ, ਵਣਜਾਰਿਆਂ ਦੇ "ਇਕਤੁ ਟਾਂਡੈ" ਦੇ ਨਾਇਕ ਪਰਥਾਇ ਹੋਇਆ। ਗੁਰੂਦੇਵ ਨੇ ਉਸ ਦੇ ਇਕਲੋਤੇ ਪੁੱਤਰ ਦੇ ਜਨਮ 'ਤੇ ਕੀਤੀ ਗਈ ਖ਼ੁਸ਼ੀ ਅਤੇ ਮੌਤ ਉਤੇ ਕੀਤੇ ਗਏ ਸੋਗ ਨੂੰ ਇਕ ਸਰਬ-ਕਾਲੀ ਤੇ ਸਰਬ-ਸਾਂਝੇ ਉਪਦੇਸ਼ ਦਾ ਰੂਪ ਦੇ ਦਿੱਤਾ ਹੈ।

ਇਨ੍ਹਾਂ ਵਿੱਚ ਜੀਵ ਨੂੰ ਪ੍ਰਦੇਸ ਗਏ ਵਣਜਾਰੇ ਅਤੇ ਜੀਵਨ ਦੀਆਂ ਚਾਰ-ਅਵਸਥਾਵਾਂ ਨੂੰ ਚਾਰ ਪਹਿਰਿਆਂ ਵਾਲੀ ਰਾਤ ਨਾਲ ਤੁਲਨਾਉਂਦਿਆਂ, ਜੀਵ ਦੀ ਮਹੱਤਾ

---

* ਵੇਖੋ : ਤਾਰਨ ਸਿੰਘ, ਡਾ. "ਗੁਰੂ ਨਾਨਕ : ਚਿੰਤਨ ਤੇ ਕਲਾ", ਅੰਮ੍ਰਿਤਸਰ ੧੯੬੩, ਪੰਨੇ ੨੬ ਤੇ ੬੬।

ਸਮਝਣ, ਜੀਵਨ-ਦਾਤੇ ਨੂੰ ਚੇਤੇ ਰੱਖਣ ਤੇ ਉਸ ਨਾਲ ਮੇਲ ਪ੍ਰਾਪਤ ਕਰਨ ਲਈ ਪ੍ਰੇਰਿਆ ਗਿਆ ਹੈ।

ਇਹ 'ਪਹਰੇ' ਇਕ ਲੋਕ-ਪ੍ਰਵਾਨ ਕਾਵਿ-ਰੂਪ ਦੇ ਆਧਾਰ 'ਤੇ, ਛੇ-ਤੁਕੀਏ ਬੰਦਾਂ ਵਿੱਚ ਰਚੇ ਹੋਏ ਹਨ। ਪਹਿਲੇ ਵਿੱਚ ਚਾਰ ਤੇ ਦੂਜੇ ਵਿੱਚ ਪੰਜ ਬੰਦ ਹਨ। ਦੂਜੇ ਦਾ ਪੰਜਵਾਂ ਬੰਦ ਪੰਜ ਤੁਕਾਂ ਦਾ ਧਾਰਨੀ ਹੈ। ਸਬੰਧਤ 'ਪਹਿਰੇ' ਦਾ ਅੰਕ ਹਰ ਬੰਦ ਦੇ ਸ਼ੁਰੂ ਤੇ ਅਖ਼ੀਰ ਵਿੱਚ ਦੋਹਰਾਇਆ ਗਿਆ ਹੈ। ਕਿਤੇ-ਕਿਤੇ ਦੂਜੀ ਤੁਕ ਦੇ ਦੂਜੇ ਚਰਣ ਦੇ ਕੁਝ ਸ਼ਬਦ ਤੀਜੀ ਤੁਕ ਦੇ ਪਹਿਲੇ ਚਰਣ ਵਿੱਚ ਦੋਹਰਾਏ ਹੋਏ ਮਿਲਦੇ ਹਨ।

੫. **ਸਲੋਕ** : ਇਸ ਰਾਗ ਵਿੱਚ ਗੁਰੂਦੇਵ ਦੇ ਕੇਵਲ ਸਤ 'ਸਲੋਕ' ਸ਼ਾਮਲ ਹਨ ਜੋ ਗੁਰੂ ਰਾਮਦਾਸ ਜੀ ਦੀ ਵਾਰ ਵਿੱਚ ਥਾਉਂ-ਥਾਂ ਨਗੀਨੇ ਵਾਂਗ ਜੜੇ ਹੋਏ ਹਨ। ਇਨ੍ਹਾਂ ਵਿੱਚੋਂ ਸੱਤਵੀਂ ਪਉੜੀ ਨਾਲ ਸਬੰਧਤ ਸਲੋਕ :

ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥ (ਪੰਨਾ ੮੫)

ਕਾਮਰੂਪ (ਆਸਾਮ) ਵਿੱਚ ਵਿਚਰਦਿਆਂ, ਉਥੋਂ ਦੀ ਰਾਣੀ ਨੂਰ ਸ਼ਾਹ ਦੇ ਨਾਟਕ-ਚੇਟਕ, ਮੰਤਰ-ਯੰਤਰ ਤੇ ਜਾਦੂ-ਟੂਣਿਆਂ ਨੂੰ ਮੁੱਖ ਰਖਦਿਆਂ, ਉਸੇ ਪਰਥਾਇੰ ਉਚਾਰਿਆ ਗਿਆ ਦੱਸਿਆ ਜਾਂਦਾ ਹੈ।

ਬਾਕੀ ਸਲੋਕਾਂ ਵਿੱਚ ਮਨੁੱਖੀ ਆਚਰਨ ਦੇ ਚੰਗੇ-ਮੰਦੇ ਗੁਣ ਦਸ ਕੇ, ਉੱਚੀ-ਸੁੱਚੀ ਰਹਿਣੀ ਉਤੇ ਜ਼ੋਰ ਦਿੱਤਾ ਗਿਆ ਹੈ। ਇਨ੍ਹਾਂ ਦਾ ਬਿਆਨ ਸੰਕੇਤਵਾਂ ਤੇ ਸੰਕੋਚਵਾਂ ਜਿਹਾ ਹੈ।

# ੨. ਪਾਠ, ਭਾਵ ਤੇ ਅਰਥ

## (੧) ਪਦੇ ਤੇਤੀ

### ੩੩. ਮਤੁ ਦੇਖਿ ਭੂਲਾ ਵੀਸਰੈ

[1]ਮੋਤੀ [2]ਤ ਮੰਦਰ [3]ਊਸਰਹਿ [4]ਰਤਨੀ ਤ ਹੋਹਿ ਜੜਾਉ॥
[5]ਕਸਤੂਰਿ [6]ਕੁੰਗੂ [7]ਅਗਰਿ [8]ਚੰਦਨਿ [9]ਲੀਪਿ ਆਵੈ ਚਾਉ[10]॥
[11]ਮਤੁ ਦੇਖਿ ਭੂਲਾ[12] [13]ਵੀਸਰੈ ਤੇਰਾ ਚਿਤਿ ਨ ਆਵੈ ਨਾਉ[14]॥੧॥
ਹਰਿ [15]ਬਿਨੁ [16]ਜੀਉ ਜਲਿ ਬਲਿ ਜਾਉ[17]॥
ਮੈ ਆਪਣਾ [18]ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ[19]॥ ੧॥ ਰਹਾਉ॥
[20]ਧਰਤੀ ਤ ਹੀਰੇ [21]ਲਾਲ [22]ਜੜਤੀ ਪਲਘਿ ਲਾਲ ਜੜਾਉ॥
[23]ਮੋਹਣੀ [24]ਮੁਖਿ [25]ਮਣੀ ਸੋਹੈ ਕਰੇ ਰੰਗਿ ਪਸਾਉ[26]॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੨॥
[27]ਸਿਧੁ ਹੋਵਾ [28]ਸਿਧਿ ਲਾਈ [29]ਰਿਧਿ ਆਖਾ ਆਉ[30]॥
ਗੁਪਤੁ ਪਰਗਟੁ[31] ਹੋਇ ਬੈਸਾ ਲੋਕੁ ਰਾਖੈ [32]ਭਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੩॥
[33]ਸੁਲਤਾਨੁ ਹੋਵਾ [34]ਮੇਲਿ [35]ਲਸਕਰ [36]ਤਖਤਿ ਰਾਖਾ [37]ਪਾਉ॥
[38]ਹੁਕਮੁ [39]ਹਾਸਲੁ ਕਰੀ ਬੈਠਾ ਨਾਨਕਾ ਸਭ [40]ਵਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੪॥ ੧॥

**ਸਮੁੱਚਾ ਭਾਵ :**

ਮਨੁੱਖ ਦਾ ਜੀਵਨ-ਮਨੋਰਥ ਪ੍ਰਭੂ ਦੀ ਪ੍ਰਾਪਤੀ ਹੈ ਜੋ ਹਰੀ-ਨਾਮ ਦੇ ਸਿਮਰਨ ਦੁਆਰਾ ਹੀ ਹੋ ਸਕਦੀ ਹੈ। ਰਿੱਧੀਆਂ-ਸਿੱਧੀਆਂ ਤੇ ਸੰਸਾਰਕ ਪਦਾਰਥਾਂ ਦੀ ਦੁਰਵਰਤੋਂ ਇਸ ਦੇ ਰਾਹ ਵਿੱਚ ਬਾਧਕ ਹੈ। ਇਸ ਲਈ ਉਨ੍ਹਾਂ ਨੂੰ ਭੋਗਦਿਆਂ, ਉਨ੍ਹਾਂ ਦੇ ਬਖਸ਼ਣਹਾਰ ਨੂੰ ਭੁਲਣਾ ਆਪਣੇ ਟੀਚੇ ਤੋਂ ਖੁੰਝਣਾ, ਰਿਝਣਾ ਤੇ ਪਛਤਾਉਣਾ ਹੈ। ਸਤਿਗੁਰੂ ਨੇ ਵੀ ਇਹੋ ਦੱਸਿਆ ਹੈ ਕਿ ਸਦੀਵੀ ਸੁਖ, ਸ਼ਾਂਤੀ ਤੇ ਸੰਤੋਖ ਦਾ ਠਿਕਾਣਾ ਰੱਬ ਬਿਨਾਂ ਹੋਰ ਕਿਤੇ ਵੀ ਨਹੀਂ।

**ਪਦ-ਅਰਥ :**

1. ਇਕ ਰਤਨ ਜੋ ਇਕ ਕਿਸਮ ਦੀ ਸਿੱਪੀ ਵਿੱਚੋਂ ਨਿਕਲਦਾ ਹੈ। 2. ਜੇ।

3. ਉਸਰ ਪੈਣ, ਬਣ ਜਾਣ। 4. ਰਤਨਾਂ ਨਾਲ।

5. ਕਸਤੂਰੀ, ਇਕ ਸੁਗੰਧੀ ਜੋ ਇਕ ਕਿਸਮ ਦੇ ਹਿਰਨ ਤੋਂ ਪ੍ਰਾਪਤ ਹੁੰਦੀ ਹੈ।

6. ਕੇਸਰ।

7. ਅਗਰ (ਊਦ) ਨਾਂ ਦੇ ਰੁੱਖ ਤੋਂ ਪ੍ਰਾਪਤ ਕੀਤੀ ਜਾਂਦੀ ਸੁਗੰਧੀ ਨਾਲ।

8. ਚੰਨਣ, ਗੰਦਲ ਤੋਂ ਪ੍ਰਾਪਤ ਕੀਤੇ ਸੁਗੰਧਤ ਲੇਪ ਨਾਲ।

9. ਲਿਪਾਈ ਕਰ ਕੇ।

10. ਮਨ ਪਿਆ ਖ਼ੁਸ਼ ਹੋਵੇ (ਵੇਖ-ਵੇਖ ਕੇ), ਖ਼ੁਸ਼ੀ ਪੈਦਾ ਹੋਵੇ (ਮਨ ਵਿੱਚ)।

11. ਮਤਾਂ। 12. ਮੈਂ ਇਨ੍ਹਾਂ ਨੂੰ ਵੇਖ ਕੇ ਮੋਹਿਤ ਹੋ ਜਾਵਾਂ ਤੇ ਤੈਨੂੰ ਭੁਲਾ ਹੀ ਬੈਠਾਂ।

13. ਭੁੱਲ ਜਾਵੇ (ਤੇਰਾ ਨਾਮ ਹੀ); ਕਿਤੇ ਤੂੰ ਮੈਨੂੰ ਵਿਸਰ ਹੀ ਜਾਏਂ।

14. ਮੁੜ ਕੇ ਚਿਤ ਵਿੱਚ ਆ ਹੀ ਨਾ ਸਕੇ ਤੇਰਾ ਨਾਂ।

15. ਰੱਬ ਤੋਂ ਵਿਛੜ ਕੇ। 16. ਜਿੰਦ।

17. ਸੜ-ਬਲ ਜਾਂਦੀ ਹੈ, ਅਰਥਾਤ ਅਤਿਅੰਤ ਦੁਖੀ ਹੁੰਦੀ ਹੈ।

18. ਭਾਵ ਵਾਹਿਗੁਰੂ।

19. ਅਰਥਾਤ ਸਦੀਵੀ ਸੁਖ ਦਾ ਠਿਕਾਣਾ ਹੋਰ ਕਿਤੇ ਨਹੀਂ।

20. ਜ਼ਿਮੀਂ। 21. ਮਾਣਕ, ਲਾਲ ਰੰਗ ਦਾ ਰਤਨ।

22. ਜੜੀ ਜਾਏ, ਜੜੀ ਹੋਈ ਹੋਵੇ। 23. ਸੁੰਦਰ, ਮਨ-ਮੋਹਣੀ ਇਸਤਰੀ।

24. ਮੂੰਹ ਉਤੇ। 25. ਜਵਾਹਰ।

26. ਪਿਆਰ ਦਾ ਪਸਾਰਾ, ਦਿਲ-ਖਿੱਚਵੇਂ ਹਾਵ-ਭਾਵ।

27. ਕਰਾਮਾਤੀ, ਜੋਗ-ਸਾਧਨਾ ਵਿੱਚ ਪ੍ਰਬੀਨ ਜੋਗੀ।

28. ਕਰਾਮਾਤੀ ਸ਼ਕਤੀਆਂ, ਜੋਗ-ਸਮਾਧੀ ਵਿੱਚ ਪ੍ਰਬੀਨਤਾ।

29. (ਜੋਗ ਤੋਂ ਪ੍ਰਾਪਤ) ਕਰਾਮਾਤੀ ਸ਼ਕਤੀਆਂ, ਧਨ-ਪਦਾਰਥ ਪੈਦਾ ਕਰਨ ਦੀਆਂ ਤਾਕਤਾਂ।

30. ਮੇਰੀ ਵਾਜ਼ ਸੁਣਦਿਆਂ ਹੀ ਮੇਰੇ ਕੋਲ ਆ ਜਾਣ, ਅਰਥਾਤ ਮੇਰੇ ਵੱਸ ਵਿੱਚ ਹੋ ਜਾਣ।

31. (ਯੋਗ-ਸਿੱਧੀ ਦੀ ਸਹਾਇਤਾ ਨਾਲ) ਲੁਕਵਾਂ ਜਾਂ ਪ੍ਰਤੱਖ।

32. ਸ਼ਰਧਾ, ਸਤਿਕਾਰ। 33. ਬਾਦਸ਼ਾਹ।

34. ਇਕੱਠਾ ਕਰ ਕੇ। 35. ਸੈਨਾ, ਫ਼ੌਜ।

36. ਤਖ਼ਤ, ਰਾਜ-ਸਿੰਘਾਸਨ ਉੱਪਰ। 37. ਪੈਰ।

38. ਹੁਕਮ ਚਲਾਉਣ ਦੀ ਤਾਕਤ, ਅਰਥਾਤ ਫ਼ੌਜੀ ਸ਼ਕਤੀ।

39. ਮਹਸੂਲ ਭਾਵ ਮਾਮਲਾ ਉਗਰਾਹੁਣ ਦੀ ਤਾਕਤ, ਅਰਥਾਤ ਦੀਵਾਨੀ ਸ਼ਕਤੀ।

40. ਭਾਵ ਵਿਅਰਥ, ਅਨਿਸਥਿਰ।

## ੩੪. ਭੀ ਤੇਰੀ ਕੀਮਤਿ ਨਾ ਪਵੈ

ਕੋਟਿ ਕੋਟੀ[1] ਮੇਰੀ [2]ਆਰਜਾ ਪਵਣੁ[3] ਪੀਅਣੁ[4] ਅਪਿਆਉ[5]।।
ਚੰਦੁ ਸੂਰਜੁ ਦੁਇ [6]ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ[7]।।
[8]ਭੀ ਤੇਰੀ ਕੀਮਤਿ ਨਾ ਪਵੈ
[9]ਹਉ [10]ਕੇਵਡੁ ਆਖਾ [11]ਨਾਉ।। ੧।।

ਸਾਚਾ ਨਿਰੰਕਾਰੁ ਨਿਜ ਥਾਇ[12]।।

ਸੁਣਿ ਸੁਣਿ [13]ਆਖਣੁ ਆਖਣਾ [14]ਜੇ ਭਾਵੈ ਕਰੇ ਤਮਾਇ[15]।।੧।। ਰਹਾਉ।।

[16]ਕੁਸਾ [17]ਕਟੀਆ [18]ਵਾਰ ਵਾਰ [19]ਪੀਸਣਿ ਪੀਸਾ ਪਾਇ।।
ਅਗੀ [20]ਸੇਤੀ [21]ਜਾਲੀਆ [22]ਭਸਮ ਸੇਤੀ ਰਲਿ ਜਾਉ।।
ਭੀ ਤੇਰੀ ਕੀਮਤਿ ਨਾ ਪਵੈ
ਹਉ ਕੇਵਡੁ ਆਖਾ ਨਾਉ।। ੨।।

ਪੰਖੀ ਹੋਇ ਕੈ ਜੇ ਭਵਾ [23]ਸੈ ਅਸਮਾਨੀ ਜਾਉ।।
[24]ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ।।
ਭੀ ਤੇਰੀ ਕੀਮਤਿ ਨਾ ਪਵੈ
ਹਉ ਕੇਵਡੁ ਆਖਾ ਨਾਉ।। ੩।।

ਨਾਨਕ [25]ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ[26]।।
[27]ਮਸੂ ਤੋਟਿ ਨ ਆਵਈ [28]ਲੇਖਣਿ ਪਉਣੁ ਚਲਾਉ[29]।।
ਭੀ ਤੇਰੀ ਕੀਮਤਿ ਨਾ ਪਵੈ
ਹਉ ਕੇਵਡੁ ਆਖਾ ਨਾਉ।। ੪।। ੨।।

**ਸਮੁੱਚਾ ਭਾਵ :**

ਪ੍ਰਭੂ ਸੱਚ-ਸਰੂਪ ਹੈ ਅਤੇ ਆਪਣੇ ਨਿਰਾਕਾਰ ਸਰੂਪ ਵਿੱਚ ਸਥਿਤ ਹੈ। ਉਹ ਅਮਿੱਤ, ਅਮੁੱਲ ਤੇ ਅਕੱਥ ਹੈ। ਉਸ ਦੀ ਮਿੱਤ ਪਾਉਣੀ ਜਾਂ ਅੰਤ ਲੈਣਾ ਮਨੁੱਖ ਲਈ ਅਸੰਭਵ ਹੈ। ਬੰਦੇ ਨੂੰ ਤਾਂ ਉਸ ਦਾ ਨਾਮ ਸਿਮਰਨਾ ਤੇ ਸਿਫ਼ਤ ਗਾਉਣੀ ਹੀ ਸੋਭਦੀ ਹੈ, ਜਿਸ ਦਾ ਮੰਤਵ ਉਸ ਨੂੰ ਰੀਝਾਉਣਾ ਤੇ ਇਉਂ ਉਸ ਦੀ ਕਿਰਪਾ-ਦ੍ਰਿਸ਼ਟੀ ਦਾ ਪਾਤਰ ਬਣਨਾ ਹੈ।

**ਪਦ-ਅਰਥ :**

1. ਕਰੋੜਾਂ ਹੀ ਕਰੋੜ (ਵਰ੍ਹੇ), ਅਰਥਾਤ ਬੇਅੰਤ ਸਮੇਂ ਤਕ।

2. ਉਮਰ, ਆਯੂ। 3. ਪੀਣਾ। 4. ਖਾਣਾ, ਭੋਜਨ।

5. ਹਵਾ ਹੀ ਮੇਰਾ ਪੀਣਾ ਤੇ ਖਾਣਾ ਹੋਵੇ।

6. ਗੁਫਾ, ਕੰਦਰਾ ਵਿੱਚ।

7. ਸੌਣ ਲਈ ਲੁੜੀਂਦੀ ਥਾਂ। 8. ਫਿਰ ਵੀ।

9. ਮੈਂ। 10. ਕਿੰਨਾ ਵੱਡਾ, ਕਿਤਨਾ ਕੁ।

11. ਨਾਮ, ਵਡਿਆਈ।

12. ਆਪਣੇ ਸਰੂਪ ਵਿੱਚ ਇਸਥਿਤ ਹੈ। 13. ਬਿਆਨ।

14. ਜੇ ਰੱਬ ਨੂੰ ਚੰਗਾ ਲੱਗੇ।

15. ਸਮਾਈ ਕਰ ਲਵੇ (ਆਪਣੇ ਸਰੂਪ ਵਿੱਚ ਸਾਡੀ); ਬਖ਼ਸ਼ਿਸ਼, ਮਿਹਰ (ਆਪਣਾ ਆਪ ਦੱਸਣ ਲਈ); ਤਾਂਘ ਪੈਦਾ ਕਰਦਾ ਹੈ (ਆਪਣੀ ਸਿਫ਼ਤ-ਸਲਾਹ ਕਰਨ ਦੀ)।

16. ਕੁੱਸਾਂ, ਕੋਹਿਆ ਜਾਵਾਂ। 17. ਕਟਿਆ ਜਾਵਾਂ।

18. ਕਈ ਵਾਰੀ, ਮੁੜ-ਮੁੜ।

19. ਚੱਕੀ ਵਿੱਚ। 20. ਨਾਲ। 21. ਸਾੜਿਆ ਜਾਵਾਂ।

22. ਸੁਆਹ। 23. ਸੈਂਕੜੇ।

24. ਨਜ਼ਰ, ਵਿਖਾਈ ਨਾ ਦਿਆਂ।

25. ਕਾਗਜ਼। 26. ਭਾਵ, ਅਰਥ। 27. ਸਿਆਹੀ ਦੀ।

28. ਕਲਮ। 29. ਕਲਮ ਨੂੰ ਹਵਾ ਵਾਂਗ (ਤਿੱਖਾ) ਚਲਾਵਾਂ।

# ੩੫. ਮਾਇਆ ਰਚਨਾ ਧੋਹੁ

[1]ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ॥
ਲੇਖੈ [2]ਵਾਟ ਚਲਾਈਆ ਲੇਖੈ [3]ਸੁਣਿ ਵੇਖਾਉ॥
ਲੇਖੈ ਸਾਹ ਲਵਾਈਅਹਿ[4] [5]ਪੜੇ [6]ਕਿ ਪੁਛਣ ਜਾਉ॥ ੧॥
[7]ਬਾਬਾ ਮਾਇਆ [8]ਰਚਨਾ [9]ਧੋਹੁ॥
[10]ਅੰਧੈ ਨਾਮੁ ਵਿਸਾਰਿਆ ਨਾ ਤਿਸੁ [11]ਏਹ ਨ [12]ਓਹੁ॥ ੧॥ ਰਹਾਉ॥
ਜੀਵਣ ਮਰਣਾ [13]ਜਾਇ ਕੈ [14]ਏਥੈ [15]ਖਾਜੈ [16]ਕਾਲਿ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ॥
ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ[17]॥ ੨॥
ਸਭੁ ਕੋ ਆਖੈ ਬਹੁਤੁ ਬਹੁਤੁ[18] ਘਟਿ ਨ ਆਖੈ ਕੋਇ॥
[19]ਕੀਮਤਿ ਕਿਨੈ ਨ ਪਾਈਆ [20]ਕਹਣਿ ਨ ਵਡਾ ਹੋਇ॥
ਸਾਚਾ [21]ਸਾਹਬੁ ਏਕੁ ਤੂ ਹੋਰਿ [22]ਜੀਆ ਕੇਤੇ [23]ਲੋਅ॥ ੩॥
[24]ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ[25] ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ [26]ਵਡਿਆ [27]ਸਿਉ ਕਿਆ ਰੀਸ॥
ਜਿਥੈ ਨੀਚ [28]ਸਮਾਲੀਅਨਿ ਤਿਥੈ [29]ਨਦਰਿ ਤੇਰੀ [30]ਬਖਸੀਸ॥੪॥੩॥

**ਸਮੁੱਚਾ ਭਾਵ :**

ਮਾਇਆ ਦਾ ਪਸਾਰਾ ਮਿਤਿੱਤ ਤੇ ਅਨਿਸਥਿਰ ਹੈ। ਕੇਵਲ ਪ੍ਰਭੂ ਹੀ ਸਥਿਰ, ਅਮਿੱਤ ਤੇ ਵੱਡਾ ਹੈ। ਮਾਇਆ ਰਚਣਹਾਰ ਨਹੀਂ, ਇਹ ਤਾਂ ਉਸ ਰਚਣਹਾਰ ਪ੍ਰਭੂ ਦੀ ਰਚਨਾ ਹੈ। ਇਹ ਛਲ-ਰੂਪ ਹੈ। ਜੋ ਕੋਈ ਇਸ ਪਿਛੇ ਲਗ ਕੇ ਇਸ ਦੇ ਰਚਣਹਾਰ ਪ੍ਰਭੂ ਤੱਕ ਪੁਚਾਣ ਵਾਲੇ ਨਾਮ ਨੂੰ ਵਿਸਾਰ ਦੇਂਦਾ ਹੈ, ਉਹ ਦੀਨ ਤੇ ਦੁਨੀਆਂ ਦੋਵੇਂ ਗੁਆ ਬਹਿੰਦਾ ਹੈ।

**ਪਦ-ਅਰਥ :**

1. ਹਿਸਾਬ ਵਿੱਚ, ਗਿਣਤੀ-ਮਿਣਤੀ ਵਿੱਚ।

2. ਰਾਹ, ਪੈਂਡਾ, ਅਰਥਾਤ ਜੀਵਨ-ਯਾਤਰਾ। 3. ਸੁਣਨਾ ਤੇ ਵੇਖਣਾ।

4. ਸਵਾਸ ਲਈਦੇ ਹਨ। 5. ਪੜ੍ਹੇ ਹੋਏ ਮਨੁੱਖ ਨੂੰ।

6. ਕੀ? 7. ਹੇ ਭਾਈ! 8. ਖੇਡ।

9. ਛਲ-ਰੂਪ।

10. ਮਾਇਆ ਦੀ ਖੇਡ ਵਿੱਚ ਗ੍ਰਸੇ ਹੋਏ ਮਨੁੱਖ ਨੇ।

11. ਭਾਵ ਮਾਇਆ, ਜਗਤ।

12. ਰੱਬ, ਰੱਬ ਦਾ ਨਾਂ; ਸਥਿਰ ਹਰੀ-ਨਿਵਾਸ। 13. ਜੰਮ ਕੇ, ਜਨਮ ਲੈ ਕੇ।

14. ਇਸ ਸੰਸਾਰ ਵਿੱਚ।

15. ਖਾਂਦਾ ਪੀਂਦਾ ਹੈ; ਮੁਕ ਜਾਂਦਾ ਹੈ; ਪਦਾਰਥ ਇਕੱਠੇ ਕਰਨ ਦੇ ਆਹਰੇ ਲੱਗਾ ਰਹਿੰਦਾ ਹੈ।

16. ਇਸ ਅਰਸੇ ਵਿੱਚ; ਕਾਲ ਵਿੱਚ ਹੋਣ ਕਰਕੇ; ਸਾਰੇ ਸਮੇਂ ਵਿੱਚ; ਸਾਰੀ ਉਮਰ।

17. ਪਰਾਲੀਆਂ ਦੀ ਪੰਡ, ਨਿਕਾਰੇ ਭਾਰ, ਅਰਥਾਤ ਫੋਕੀ ਕਾਂਵਾਂ-ਰੌਲੀ।

18. ਹਰ ਜੀਵ ਵਧ ਤੋਂ ਵਧ। 19. ਹੱਦ-ਬੰਨਾ; ਨਿਰਣਾ।

20. ਆਖਣ ਨਾਲ। 21. ਮਾਲਕ। 22. ਜੀਅ-ਜੰਤ।

23. ਲੋਕ, ਜਗਤ-ਮੰਡਲ। 24. ਨੀਵਾਂ; ਨਿਮਰ ਪ੍ਰਭੂ-ਪਿਆਰੇ; ਹੀਨ।

25. ਤੋਂ। 26. ਮਾਇਕ ਤੌਰ 'ਤੇ ਵੱਡੇ, ਮਾਇਆਧਾਰੀ। 27. ਨਾਲ।

28. ਸੰਭਾਲੇ ਜਾਂਦੇ ਹਨ, ਸਾਰ ਲਈ ਜਾਂਦੀ ਹੈ। 29. ਨਜ਼ਰ, ਦ੍ਰਿਸ਼ਟੀ।

30. ਬਖ਼ਸ਼ਿਸ਼, ਕਿਰਪਾ ਦੀ।

## ੩੬. ਏਤੇ ਰਸ ਸਰੀਰ ਕੇ

[1]ਲਬੁ ਕੁਤਾ ਕੂੜੁ ਚੂਹੜਾ [2]ਠਗਿ ਖਾਧਾ [3]ਮੁਰਦਾਰੁ॥
[4]ਪਰ ਨਿੰਦਾ [5]ਪਰ ਮਲੁ [6]ਮੁਖ [7]ਸੁਧੀ [8]ਅਗਨਿ ਕ੍ਰੋਧੁ ਚੰਡਾਲੁ॥
ਰਸ ਕਸ[9] ਆਪੁ ਸਲਾਹਣਾ[10] ਏ [11]ਕਰਮ ਮੇਰੇ ਕਰਤਾਰ॥ ੧॥

[12]ਬਾਬਾ [13]ਬੋਲੀਐ [14]ਪਤਿ ਹੋਇ॥
ਊਤਮ [15]ਸੇ [16]ਦਰਿ ਊਤਮ [17]ਕਹੀਅਹਿ
ਨੀਚ ਕਰਮ[18] ਬਹਿ ਰੋਇ॥ ੧॥ ਰਹਾਉ॥

ਰਸੁ ਸੁਇਨਾ ਰਸੁ [19]ਰੁਪਾ [20]ਕਾਮਣਿ ਰਸੁ [21]ਪਰਮਲ ਕੀ [22]ਵਾਸੁ॥
ਰਸੁ ਘੋੜੇ ਰਸੁ ਸੇਜਾ [23]ਮੰਦਰ ਰਸੁ ਮੀਠਾ ਰਸੁ ਮਾਸੁ॥
[24]ਏਤੇ ਰਸ ਸਰੀਰ ਕੇ [25]ਕੈ [26]ਘਟਿ ਨਾਮ ਨਿਵਾਸੁ॥ ੨॥

ਜਿਤੁ ਬੋਲਿਐ[27] ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ [28]ਵਿਗੁਚਣਾ ਸੁਣਿ ਮੂਰਖ ਮਨ ਅਜਾਣ॥
ਜੋ ਤਿਸੁ [29]ਭਾਵਹਿ ਸੇ ਭਲੇ ਹੋਰਿ ਕਿ [30]ਕਹਣ[31] ਵਖਾਣ॥ ੩॥

**ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ।।**
**ਤਿਨ ਕਾ ਕਿਆ ਸਾਲਾਹਣਾ [32]ਅਵਰ [33]ਸੁਆਲਿਉ [34]ਕਾਇ ।।**
**ਨਾਨਕ ਨਦਰੀ ਬਾਹਰੇ[35] [36]ਰਾਚਹਿ ਦਾਨਿ ਨ ਨਾਇ[37] ।। ੪ ।। ੪ ।।**

**ਸਮੁੱਚਾ ਭਾਵ :**

ਰੱਬ ਦੀ ਦਰਗਾਹ ਵਿੱਚ ਪਤ ਤੇ ਪ੍ਰਵਾਨਗੀ ਨਾਮ-ਸਿਮਰਨ ਤੇ ਸਿਫ਼ਤ-ਸਲਾਹ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਦੁਨਿਆਵੀ ਚਸਕੇ ਤੇ ਵਿਸ਼ੇ-ਵਿਕਾਰ ਉਸ ਪਾਸਿਉਂ ਕੇ ਵਲ ਹੋੜਦੇ ਹੀ ਨਹੀਂ, ਕੁਰਾਹੇ ਵੀ ਪਾਉਂਦੇ ਹਨ।

**ਪਦ-ਅਰਥ :**

1. ਲਾਲਚ। 2. ਠੱਗ ਕੇ। 3. ਲੋਥ, ਲਾਸ਼।
4. ਪਰਾਈ ਨਿੰਦਿਆ। 5. ਪਰਾਈ ਮੈਲ। 6. ਮੂੰਹ ਵਿੱਚ।
7. ਨਿਰੀ। 8. ਅੱਗ। 9. ਚਸਕੇ, ਸੁਆਦਲੇ ਪਦਾਰਥ।
10. ਸ੍ਵੈ-ਸ਼ਲਾਘਾ, ਆਪਣੇ ਆਪ ਨੂੰ ਵਡਿਆਉਣਾ।
11. ਕੰਮ, ਕਰਤੂਤਾਂ। 12. ਹੇ ਭਾਈ!
13. ਉਹ ਬੋਲ ਬੋਲੀਏ।
14. ਇੱਜ਼ਤ। 15. ਉਹ। 16. ਰੱਬੀ-ਦਰਗਾਹ ਵਿੱਚ।
17. ਕਹੇ ਜਾਂਦੇ ਹਨ। 18. ਮੰਦ-ਕਰਮੀਏ। 19. ਚਾਂਦੀ।
20. ਇਸਤਰੀ।
21. ਕੁਝ ਸੁਗੰਧਤ ਪਦਾਰਥਾਂ ਨੂੰ ਮਿਲਾ ਕੇ ਬਣਾਈ ਹੋਈ ਸੁਗੰਧੀ।
22. ਵਾਸ਼ਨਾ, ਖੁਸ਼ਬੋ। 23. ਸੋਹਣੇ ਘਰ।
24. ਇਤਨੇ। 25. ਕਿਸ।
26. ਦਿਲ ਵਿੱਚ। 27. ਜਿਸ (ਬੋਲ) ਦੁਆਰਾ। 28. ਖ਼ੁਆਰ ਹੋਣਾ ਹੈ।
29. ਚੰਗੇ ਲਗਦੇ ਹਨ। 30. ਕੀ, ਕਿਸ ਅਰਥ, ਕੀ ਲੋੜ ਹੈ?
31. ਵਿਆਖਣ ਜਾਂ ਬਿਆਨਣ ਦੀ। 32. ਹੋਰ।
33. ਸੋਹਣਾ, ਸ਼ਲਾਘਾਯੋਗ। 34. ਕੌਣ।
35. ਰੱਬੀ-ਬਖ਼ਸ਼ਿਸ਼ ਤੋਂ ਵਾਂਝੇ (ਲੋਕ)।
36. ਰਚਦੇ-ਮਿਚਦੇ, ਜੁੜਦੇ, ਰੁਚੀ ਰੱਖਦੇ। 37. ਨਾਂ, ਨਾਮ।

# ੩੭. ਸਾਚੇ ਕਉ ਸਚੁ ਜਾਣੁ

[1]ਅਮਲੁ [2]ਗਲੋਲਾ [3]ਕੂੜ ਕਾ ਦਿਤਾ ਦੇਵਣਹਾਰਿ॥
[4]ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥
ਸਚੁ ਮਿਲਿਆ ਤਿਨ [5]ਸੋਫੀਆ ਰਾਖਣ ਕਉ [6]ਦਰਵਾਰੁ॥੧॥

ਨਾਨਕ ਸਾਚੇ ਕਉ ਸਚੁ ਜਾਣੁ॥
ਜਿਤੁ ਸੇਵਿਐ[7] ਸੁਖੁ ਪਾਈਐ
ਤੇਰੀ [8]ਦਰਗਹ ਚਲੈ ਮਾਣੁ[9]॥੧॥ ਰਹਾਉ॥

ਸਚੁ [10]ਸਰਾ ਗੁੜ ਬਾਹਰਾ[11] ਜਿਸੁ ਵਿਚਿ ਸਚਾ ਨਾਉ॥
ਸੁਣਹਿ [12]ਵਖਾਣਹਿ [13]ਜੇਤੜੇ [14]ਹਉ ਤਿਨ ਬਲਿਹਾਰੈ ਜਾਉ॥
ਤਾ ਮਨੁ [15]ਖੀਵਾ ਜਾਣੀਐ ਜਾ [16]ਮਹਲੀ ਪਾਏ ਥਾਉ॥੨॥
[17]ਨਾਉ [18]ਨੀਰੁ [19]ਚੰਗਿਆਈਆ [20]ਸਤੁ [21]ਪਰਮਲੁ ਤਨਿ ਵਾਸੁ॥
ਤਾ ਮੁਖੁ ਹੋਵੈ [22]ਉਜਲਾ ਲਖ ਦਾਤੀ ਇਕ ਦਾਤਿ॥
ਦੂਖ ਤਿਸੈ ਪਹਿ [23]ਆਖੀਅਹਿ ਸੂਖ ਜਿਸੈ ਹੀ ਪਾਸਿ॥੩॥
ਸੋ ਕਿਉ ਮਨਹੁ ਵਿਸਾਰੀਐ ਜਾ ਕੇ [24]ਜੀਅ [25]ਪਰਾਣ॥
ਤਿਸੁ [26]ਵਿਣੁ ਸਭੁ ਅਪਵਿਤ੍ਰੁ ਹੈ [27]ਜੇਤਾ ਪੈਨਣੁ ਖਾਣੁ॥
ਹੋਰਿ ਗਲਾਂ ਸਭਿ [28]ਕੂੜੀਆ ਤੁਧੁ ਭਾਵੈ [29]ਪਰਵਾਣੁ॥੪॥੫॥

**ਸਮੁੱਚਾ ਭਾਵ :**

ਹਰੀ ਦਾ ਨਾਮ ਤੇ ਸਿਫ਼ਤ-ਸਲਾਹ ਸਭ ਤੋਂ ਉੱਚੀ ਤੇ ਹੁਲਾਰਾ-ਜਨਕ ਬਖ਼ਸ਼ਿਸ਼ ਹੈ। ਇਸ ਰਾਹੀਂ ਮਨੁੱਖੀ-ਆਤਮਾ ਪਰਮ-ਆਤਮਾ ਵਿੱਚ ਸਮਾਈ ਪ੍ਰਾਪਤ ਕਰ ਲੈਂਦੀ ਹੈ। ਇਸ ਦੇ ਉਲਟ, ਮੋਹ-ਮਾਇਆ ਅਤੇ ਕੂੜੇ ਰਸ-ਕਸ ਓਝੜੇ ਪਾ ਕੇ ਜੀਵਨ ਵਿਅਰਥ ਗੁਆ ਦੇਂਦੇ ਹਨ।

**ਪਦ-ਅਰਥ :**

1. ਨਸ਼ਾ (ਅਫ਼ੀਮ ਆਦਿ ਦਾ)। 2. ਗੋਲਾ, ਵੱਡੀ ਗੋਲੀ, ਮਾਵਾ।

3. ਝੂਠ, ਅਰਥਾਤ ਮਾਇਆ; ਨਾਸ਼ਵਾਨ ਸੰਸਾਰ ਦਾ ਮੋਹ ਜਾਂ ਮਾਣ।

4. ਮਸਤ ਹੋਇਆਂ ਨੇ, ਮਸਤੀ ਵਿੱਚ (ਉਸ ਦੀ)।

5. ਪ੍ਰਹੇਜ਼ਗਾਰਾਂ, ਮੋਹ-ਮਾਇਆ ਤੋਂ ਨਿਰਲੇਪ ਸੱਜਣਾਂ, ਸਾਈਂ ਦੇ ਫ਼ਕੀਰਾਂ, ਗਿਆਨੀਆਂ।

6. ਰੱਬੀ-ਦਰਗਾਹ, ਪ੍ਰਮਾਤਮਾ ਦਾ ਦਰਬਾਰ। 7. ਜਿਸ ਨੂੰ ਸੇਵਿਆਂ।
8. ਦਰਗਾਹ, ਦਰਬਾਰ ਵਿੱਚ।
9. ਮਾਣ ਨਾਲ ਜਾਈਦਾ ਹੈ; ਆਦਰ ਮਾਣ ਮਿਲੇ।
10. ਸ਼ਰਾਬ, ਨਸ਼ਾ। 11. ਗੁੜ ਵਰਤੇ ਬਿਨਾਂ ਬਣਾਈ ਹੋਈ।
12. ਜਪਦੇ, ਉਚਾਰਦੇ ਹਨ। 13. ਜਿਤਨੇ, ਜਿਹੜੇ, ਜੋ-ਜੋ (ਮਨੁੱਖ)।
14. ਮੈਂ। 15. ਮਸਤ, ਮਤਵਾਲਾ।
16. ਰੱਬ ਦੇ ਹਜ਼ੂਰ। 17. ਨਾਮ (ਵਾਹਿਗੁਰੂ ਦਾ)।
18. ਪਾਣੀ। 19. ਨੇਕੀਆਂ, ਸ਼ੁਭ ਕਰਮ।
20. ਉੱਚਾ-ਸੁੱਚਾ ਆਚਰਨ; ਦਾਨ। 21. ਸੁਗੰਧੀ, ਖ਼ੁਸ਼ਬੋ।
22. ਸਾਫ਼, ਰੋਸ਼ਨ। 23. ਆਖੋ, ਦੱਸੋ, ਆਖੇ, ਦੱਸੇ ਜਾਂਦੇ ਹਨ।
24. ਜਿੰਦ। 25. ਸਾਹ, ਸੁਆਸ।
26. ਬਿਨਾਂ। 27. ਜਿਤਨਾ ਵੀ।
28. ਮੋਹ-ਮਾਇਆ ਵਿੱਚ ਉਲਝਾਉਣ ਵਾਲੀਆਂ।
29. ਪ੍ਰਮਾਣੀਕ, ਕਬੂਲਣ-ਯੋਗ, ਚੰਗੀਆਂ।

## ੩੮. ਬਾਬਾ ਏਹੁ ਲੇਖਾ ਲਿਖਿ ਜਾਣੁ

[1]ਜਾਲਿ [2]ਮੋਹੁ [3]ਘਸਿ [4]ਮਸੁ ਕਰਿ [5]ਮਤਿ ਕਾਗਦੁ ਕਰਿ [6]ਸਾਰੁ॥
[7]ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ [8]ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ [9]ਸਾਲਾਹ ਲਿਖੁ ਲਿਖੁ ਅੰਤੁ ਨ [10]ਪਾਰਾਵਾਰੁ॥ ੧॥

[11]ਬਾਬਾ ਏਹੁ ਲੇਖਾ ਲਿਖਿ ਜਾਣੁ[12]॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ [13]ਨੀਸਾਣੁ॥ ੧॥ ਰਹਾਉ॥

ਜਿਥੈ ਮਿਲਹਿ ਵਡਿਆਈਆ [14]ਸਦ ਖੁਸੀਆ ਸਦ ਚਾਉ॥
ਤਿਨ ਮੁਖਿ [15]ਟਿਕੇ ਨਿਕਲਹਿ ਜਿਨ [16]ਮਨਿ ਸਚਾ ਨਾਉ॥
[17]ਕਰਮਿ ਮਿਲੈ ਤਾ ਪਾਈਐ ਨਾਹੀ [18]ਗਲੀ ਵਾਉ ਦੁਆਉ[19]॥ ੨॥

[20]ਇਕਿ ਆਵਹਿ ਇਕਿ ਜਾਹਿ ਉਠਿ [21]ਰਖੀਅਹਿ [22]ਨਾਵ [23]ਸਲਾਰ॥
ਇਕਿ ਉਪਾਏ ਮੰਗਤੇ [24]ਇਕਨਾ ਵਡੇ[25] ਦਰਵਾਰ॥
[26]ਅਗੈ [27]ਗਇਆ [28]ਜਾਣੀਐ [28]ਵਿਣੁ ਨਾਵੈ[29] ਵੇਕਾਰ॥ ੩॥

**[30]ਭੈ ਤੇਰੈ ਡਰੁ [31]ਅਗਲਾ ਖਪਿ ਖਪਿ [32]ਛਿਜੈ [33]ਦੇਹ॥**
**ਨਾਵ ਜਿਨਾ [34]ਸੁਲਤਾਨ [35]ਖਾਨ ਹੋਦੇ ਡਿਠੇ ਖੇਹ[36]॥**
**ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ [37]ਨੇਹ॥੪॥੬॥**

**ਸਮੁੱਚਾ ਭਾਵ :**

ਹਰੀ ਦਾ ਨਾਮ ਸਭ ਤੋਂ ਉੱਚਾ ਪਦਾਰਥ ਹੈ ਜੋ ਹਰੀ ਦੀ ਕਿਰਪਾ ਨਾਲ ਹੀ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ। ਇਸੇ ਰਾਹੀਂ 'ਸੱਤ' ਦਾ ਭਾਵ ਉਪਜ ਕੇ 'ਸੱਤ-ਸਰੂਪ' ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਨਾਮ-ਵਿਹੂਣਾ ਜੀਵਨ ਨਿਸਫਲ ਤੇ ਨਿਰਾਰਥ ਹੈ।

**ਪਦ-ਅਰਥ :**

1. ਸਾੜ ਕੇ। 2. ਮਾਇਆ ਦਾ ਮੋਹ। 3. ਘਸਾ ਕੇ, ਰਗੜ ਕੇ।
4. ਸਿਆਹੀ, ਭਾਵ ਵੈਰਾਗ। 5. ਬੁੱਧੀ ਨੂੰ।
6. ਸ੍ਰੇਸ਼ਟ, ਵਧੀਆ, ਉੱਤਮ। 7. ਪ੍ਰੇਮ, ਪਿਆਰ। 8. ਪੁੱਛ ਕੇ।
9. ਰੱਬ ਦੀ ਉਸਤਤ, ਕੀਰਤੀ, ਸਿਫ਼ਤ-ਸਲਾਹ।
10. ਪਾਰ-ਉਰਾਰ, ਉਰਲਾ-ਪਾਰਲਾ ਬੰਨਾ, ਅਰਥਾਤ ਅੰਤ ਨਹੀਂ ਪਾਇਆ ਜਾ ਸਕਦਾ।
11. ਹੇ ਸੱਜਣ! ਹੇ ਭਾਈ ! 12. ਇਹ ਲੇਖਾ ਲਿਖਣਾ ਸਿਖ।
13. ਨਿਸ਼ਾਨ, ਪਰ ਪ੍ਰਵਾਨਗੀ ਦੀ ਸਹੀ; ਰਾਹਦਾਰੀ।
14. ਮਿਲਦੀਆਂ ਹਨ। 15. ਸਦਾ, ਹਮੇਸ਼ਾ।
16. ਤਿਲਕ (ਪ੍ਰਵਾਨਗੀ, ਖ਼ੁਸ਼ਨੂਦੀ ਦੇ)। 17. ਮਨ ਵਿੱਚ।
18. (ਰੱਬ ਦੀ) ਮਿਹਰ ਦੁਆਰਾ, ਬਖ਼ਸ਼ਿਸ਼ ਨਾਲ। 19. ਗੱਲਾਂ ਨਾਲ।
20. ਹਵਾਈ, ਬੇਅਰਥ, ਫ਼ਜ਼ੂਲ। 21. ਕਈ ਜੀਵ।
22. ਰੱਖੇ ਜਾਂਦੇ ਹਨ। 23. ਨਾਂ। 24. ਸਰਦਾਰ, ਆਗੂ।
25. ਕਈਆਂ ਦੇ। 26. ਦਰਬਾਰ।
27. ਪ੍ਰਭੂ ਦੀ ਹਜ਼ੂਰੀ ਵਿੱਚ। 28. ਜਾਣਿਆ ਜਾਏਗਾ। 29. ਬਿਨਾਂ।
29. ਬੇਕਾਰ, ਵਿਅਰਥ। 30. ਡਰ; ਰੁਅਬ; ਤੌਖਲਾ। 31. ਬਹੁਤ।
32. ਖਿਝ-ਖਿਝ, ਕੁੜ੍ਹ-ਕੁੜ੍ਹ ਕੇ। 33. ਸਰੀਰ। 34. ਬਾਦਸ਼ਾਹ।
35. ਸਰਦਾਰ। 36. ਮਿੱਟੀ ਵਿਚ ਰਲਦੇ-ਰੁਲਦੇ। 37. ਮੋਹ।

## ੩੯. ਬਾਬਾ ਹੋਰੁ........ਖੁਸੀ ਖੁਆਰੁ

ਸਭਿ ਰਸ[1] ਮਿਠੇ[2] ਮੰਨਿਐ [3]ਸੁਣਿਐ [4]ਸਾਲੋਣੇ॥
ਖਟ ਤੁਰਸੀ[5] [6]ਮੁਖਿ ਬੋਲਣਾ [7]ਮਾਰਣ [8]ਨਾਦ ਕੀਏ॥
ਛਤੀਹ ਅੰਮ੍ਰਿਤ[9] ਭਾਉ ਏਕੁ[10] ਜਾ ਕਉ [11]ਨਦਰਿ ਕਰੇਇ॥ ੧॥

[12]ਬਾਬਾ ਹੋਰੁ ਖਾਣਾ ਖੁਸੀ [13]ਖੁਆਰੁ॥
ਜਿਤੁ ਖਾਧੈ[14] ਤਨੁ ਪੀੜੀਐ[15] ਮਨ ਮਹਿ ਚਲਹਿ [16]ਵਿਕਾਰ॥ ੧॥ ਰਹਾਉ॥

[17]ਰਤਾ ਪੈਨਣੁ[18] ਮਨੁ ਰਤਾ[19] [20]ਸੁਪੇਦੀ ਸਤੁ ਦਾਨੁ[21]॥
[22]ਨੀਲੀ [23]ਸਿਆਹੀ ਕਦਾ ਕਰਣੀ[24] [25]ਪਹਿਰਣੁ [26]ਪੈਰ ਧਿਆਨੁ॥
[27]ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥ ੨॥

ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥

ਘੋੜੇ [28]ਪਾਖਰ ਸੁਇਨੇ[29] ਸਾਖਤਿ ਬੂਝਣੁ ਤੇਰੀ ਵਾਟ[30]॥
[31]ਤਰਕਸ ਤੀਰ ਕਮਾਣ [32]ਸਾਂਗ [33]ਤੇਗਬੰਦ ਗੁਣ ਧਾਤੁ[34]॥
[35]ਵਾਜਾ [36]ਨੇਜਾ ਪਤਿ ਸਿਉ ਪਰਗਟੁ[37] [38]ਕਰਮੁ ਤੇਰਾ ਮੇਰੀ [39]ਜਾਤਿ॥ ੩॥

ਬਾਬਾ ਹੋਰੁ ਚੜਣਾ ਖੁਸੀ ਖੁਆਰੁ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥

ਘਰ ਮੰਦਰ[40] ਖੁਸੀ ਨਾਮ ਕੀ[41] ਨਦਰਿ ਤੇਰੀ[42] [43]ਪਰਵਾਰੁ॥
ਹੁਕਮੁ ਸੋਈ [44]ਤੁਧੁ ਭਾਵਸੀ[45] ਹੋਰੁ ਆਖਣੁ [46]ਬਹੁਤੁ ਅਪਾਰੁ॥
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ[47]॥ ੪॥

ਬਾਬਾ ਹੋਰੁ [48]ਸਉਣਾ ਖੁਸੀ ਖੁਆਰੁ॥
ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥ ੪॥ ੭॥

**ਸਮੁੱਚਾ ਭਾਵ :**

ਜੋ ਪਦਾਰਥ ਖਾਣ, ਜੋ ਬਸਤਰ ਪਹਿਨਣ, ਜੋ ਸਵਾਰੀ ਕਰਨ ਅਤੇ ਜੋ ਨੀਂਦ ਸੌਣ ਨਾਲ ਮਨ ਤੇ ਤਨ ਰੋਗੀ ਜਾਂ ਵਿਕਾਰੀ ਬਣ ਜਾਂਦੇ ਹਨ, ਉਨ੍ਹਾਂ ਨੂੰ ਮਾਣਨ ਤੇ ਭੋਗਣ ਨਾਲ ਖੱਜਲ-ਖੁਆਰੀ, ਨੁਕਸਾਨ ਤੇ ਨਿਰਾਦਰੀ ਹੁੰਦੀ ਹੈ। ਸੋ, ਆਪਣੀ ਖੁਸ਼ੀ ਦੀ ਪ੍ਰਾਪਤੀ ਦਾ ਵਸੀਲਾ ਭੋਗਾਂ ਦੀ ਅਧਿਕਤਾ ਨੂੰ ਨਾ ਬਣਾਓ, ਸਗੋਂ ਲੋੜ ਮੂਜਬ ਖਾ,

ਪਹਿਨ ਕੇ; ਨਾਮ, ਬਾਣੀ, ਹਰੀ-ਕੀਰਤਨ, ਈਸ਼੍ਵਰ-ਪ੍ਰੇਮ ਤੇ ਸ਼ੁਭ ਗੁਣਾਂ ਨੂੰ ਧਾਰਨ ਕਰ ਕੇ ਜੋ ਸਤੋਗੁਣੀ ਖ਼ੁਸ਼ੀ ਤੇ ਆਤਮ ਆਨੰਦ ਪੈਦਾ ਹੁੰਦਾ ਹੈ, ਉਸ ਲਈ ਵਿਸ਼ੇਸ਼ ਪ੍ਰਯਤਨ ਕਰੋ।

**ਪਦ-ਅਰਥ :**

1. ਸਾਰੇ ਸੁਆਦ। 2. ਨਾਮ ਮੰਨਣ ਜਾਂ ਮੰਨਣ ਲੈਣ ਨਾਲ।

3. ਨਾਮ ਸੁਣਨ ਜਾਂ ਸੁਣ ਲੈਣ ਨਾਲ। 4. ਸਲੂਣੇ, ਲੂਣੇ, ਨਿਮਕੀਨ।

5. ਖੱਟੇ, ਤੁਰਸ਼। 6. ਮੂੰਹ ਨਾਲ। 7. ਮਸਾਲੇ।

8. ਸ਼ਬਦ ਅਰਥਾਤ ਕੀਰਤਨ। 9. ਭਾਵ ਕਈ ਪ੍ਰਕਾਰ ਦੇ।

10. ਇਕ-ਰਸ ਪ੍ਰੇਮ। 11. ਕਿਰਪਾ-ਦ੍ਰਿਸ਼ਟੀ 12. ਹੇ ਭਾਈ!

13. ਖੱਜਲ-ਖ਼ੁਆਰੀ, ਜ਼ਲੀਲ ਹੋਣਾ। 14. ਜਿਸ ਦੇ ਖਾਣ ਨਾਲ।

15. ਸਰੀਰ ਪੀੜਿਤ ਹੁੰਦਾ ਹੈ, ਔਖ ਮਹਿਸੂਸ ਹੁੰਦੀ ਹੈ।

16. ਭੈੜੇ ਖ਼ਿਆਲ। 17. ਸੂਹਾ, ਰੰਗਿਆ ਹੋਇਆ।

18. ਸੂਹੀ ਪੁਸ਼ਾਕ, ਪਹਿਰਾਵਾ।

19. ਨਾਮ ਵਿੱਚ ਮਨ ਦਾ ਰੰਗਿਆ ਹੋਣਾ।

20. ਚਿੱਟੀ ਪੁਸ਼ਾਕ। 21. ਦਾਨ-ਪੁੰਨ।

22. ਨੀਲੀ ਪੁਸ਼ਾਕ। 23. ਦਿਲ ਦੀ ਕਾਲਖ।

24. ਕੱਟਣੀ। 25. ਪਹਿਰਨ, ਜਾਮਾ, ਚੋਲਾ।

26. ਪ੍ਰਭੂ-ਚਰਨਾਂ ਦਾ। 27. ਲੱਕ ਨੂੰ ਬੰਨ੍ਹਣ ਵਾਲਾ ਪਟਕਾ।

28. ਕਾਠੀ, ਰੱਖਿਅਕ ਝੋਲ। 29. ਸਜਾਵਟੀ ਦੁਮਚੀ।

30. ਤੇਰੇ ਰਸਤੇ ਦੀ ਸੋਝੀ, ਗਿਆਨੀ। 31. ਭੱਥਾ, ਤੀਰ ਰੱਖਣ ਲਈ ਥੈਲਾ।

32. ਬਰਛੀ। 33. ਤਲਵਾਰ ਦਾ ਗਾਤਰਾ।

34. (ਤੇਰੇ) ਗੁਣਾਂ ਵਲ ਧਾਈ, ਦੌੜ-ਭੱਜ। 35. ਧੌਂਸਾ।

36. ਨੇਜ਼ਾ, ਇਕ ਲੰਮਾ ਨੋਕਦਾਰ ਸ਼ਸਤਰ।

37. ਇੱਜ਼ਤ ਨਾਲ ਉੱਘਾ ਜਾਂ ਸੁਰਖ਼ਰੂ ਹੋਣਾ।

38. ਮਿਹਰ, ਬਖ਼ਸ਼ਿਸ਼। 39. ਉੱਚੀ ਕੁਲ।

40. ਮਹਿਲ-ਮਾੜੀਆਂ ਦਾ ਵਸੇਬਾ।

41. ਤੇਰਾ ਨਾਮ ਜਪਣ ਨਾਲ ਪ੍ਰਾਪਤ ਹੋਈ ਖ਼ੁਸ਼ੀ।

42. ਕਿਰਪਾ ਦ੍ਰਿਸ਼ਟੀ (ਤੇਰੀ)। 43. ਕੁਟੰਬ (ਮੇਰਾ)।
44. ਮੇਰੇ ਭਾਣੇ ਹੁਕਮ ਓਹੀ ਹੈ।
45. ਜੋ ਤੇਰੀ ਰਜ਼ਾ ਹੈ, ਤੇਰੀ ਰਜ਼ਾ ਵਿੱਚ ਰਹਿਣਾ।
46. ਹੋਰ ਜੋ ਆਖਣਾ ਹੋਵੇ।
47. ਕਿਸੇ ਤੋਂ ਪੁੱਛ ਕੇ, ਕਿਸੇ ਦੀ ਸਲਾਹ ਲੈ ਕੇ ਵਿਚਾਰ ਨਹੀਂ ਕਰਦਾ।
48. ਨੀਂਦਰ ਕਰਨੀ ਅਰਥਾਤ ਦੁਨਿਆਵੀ ਐਸ਼ਾਂ ਵਿੱਚ ਖੱਚਿਤ ਰਹਿਣਾ।

## ੪੦. ਬਾਬਾ ਹੋਰ ਮਤਿ ਹੋਰ ਹੋਰ

[1]ਕੁੰਗੂ ਕੀ [2]ਕਾਂਇਆ ਰਤਨਾ ਕੀ [3]ਲਲਿਤਾ
[4]ਅਗਰਿ [5]ਵਾਸੁ ਤਨਿ ਸਾਸੁ[6]।।
[7]ਅਠਸਠਿ ਤੀਰਥ ਕਾ [8]ਮੁਖਿ ਟਿਕਾ
ਤਿਤੁ ਘਟਿ[9] [10]ਮਤਿ [11]ਵਿਗਾਸੁ।।
ਓਤੁ ਮਤੀ[12] ਸਾਲਾਹਣਾ ਸਚੁ ਨਾਮੁ [13]ਗੁਣਤਾਸੁ।। ੧।।

[14]ਬਾਬਾ ਹੋਰ ਮਤਿ ਹੋਰ ਹੋਰ[15]।।
ਜੇ ਸਉ ਵੇਰ ਕਮਾਈਐ [16]ਕੂੜੈ ਕੂੜਾ ਜੋਰੁ।। ੧।। ਰਹਾਉ।।

ਪੂਜ ਲਗੈ[17] ਪੀਰੁ ਆਖੀਐ ਸਭੁ ਮਿਲੈ ਸੰਸਾਰੁ।।
ਨਾਉ ਸਦਾਏ ਆਪਣਾ ਹੋਵੈ [18]ਸਿਧੁ [19]ਸੁਮਾਰੁ।।
ਜਾ ਪਤਿ [20]ਲੇਖੈ ਨਾ ਪਵੈ ਸਭਾ ਪੂਜ ਖੁਆਰੁ।। ੨।।

ਜਿਨ ਕਉ [21]ਸਤਿਗੁਰਿ [22]ਥਾਪਿਆ ਤਿਨ ਮੇਟਿ ਨ ਸਕੈ ਕੋਇ।।
ਓਨਾ ਅੰਦਰਿ ਨਾਮੁ [22]ਨਿਧਾਨੁ ਹੈ [24]ਨਾਮੋ ਪਰਗਟੁ ਹੋਇ।।
ਨਾਉ ਪੂਜੀਐ ਨਾਉ ਮੰਨੀਐ [25]ਅਖੰਡੁ ਸਦਾ ਸਚੁ ਸੋਇ।। ੩।।

[26]ਖੇਹੂ ਖੇਹ ਰਲਾਈਐ ਤਾ [27]ਜੀਉ ਕੇਹਾ ਹੋਇ[28]।।
ਜਲੀਆ ਸਭਿ ਸਿਆਣਪਾ ਉਠੀ ਚਲਿਆ [29]ਰੋਇ।।
ਨਾਨਕ ਨਾਮਿ ਵਿਸਾਰਿਐ [30]ਦਰਿ ਗਇਆ ਕਿਆ ਹੋਇ।। ੪।। ੮।।

**ਸਮੁੱਚਾ ਭਾਵ :**

ਮਨੁੱਖ ਭਾਵੇਂ ਕਿੰਨਾ ਹੀ ਸੁੰਦਰ, ਸਿਆਣਾ ਤੇ ਸਤਿਕਾਰਯੋਗ ਹੋਵੇ, ਉਸ ਨੂੰ ਆਪਣੀ ਸਾਰੀ ਮੱਤ ਹਰੀ-ਨਾਮ ਦੀ ਉਸਤਤ ਵਿੱਚ ਲਾਉਣੀ ਚਾਹੀਦੀ ਹੈ। ਕਿਉਂਕਿ ਹਰੀ-ਨਾਮ ਤੋਂ ਖੁੰਝੀ ਹੋਈ ਮੱਤ ਕੁਰਾਹੇ ਪਾ ਦੇਂਦੀ ਹੈ। ਹਰੀ ਦੇ ਨਾਮ-ਸਿਮਰਨ ਤੇ

ਸਿਫ਼ਤ-ਸਲਾਹ ਨੂੰ ਛੱਡ ਕੇ ਕੀਤੇ ਹੋਏ ਕੰਮ, ਕੂੜਾਵੇ ਹੋਣ ਕਰਕੇ ਕੂੜ ਹੀ ਵਧਾਉਂਦੇ ਹਨ।

**ਪਦ-ਅਰਥ :**

1. ਕੇਸਰ। 2. ਸਰੀਰ, ਦੇਹ।
3. ਜੀਭ; ਸੁੰਦਰਤਾ, ਆਭਾ। 4. ਊਦ (ਲੱਕੜ) ਦੀ।
5. ਸੁਗੰਧੀ, ਖੁਸ਼ਬੋ। 6. ਸਰੀਰ ਵਿਚ ਦਾ ਸਾਹ।
7. ਅਠਾਹਠ। 8. ਮੂੰਹ 'ਤੇ।
9. ਉਸ ਜਾਂ ਅਜਿਹੇ ਸਰੀਰ ਵਿੱਚ। 10. ਬੁੱਧੀ ਦਾ।
11. ਖਿੜਾਉ। 12. ਉਸ ਮੱਤ ਨਾਲ ਹੀ।
13. ਗੁਣਾਂ ਦਾ ਸਮੂਹ, ਖ਼ਜ਼ਾਨਾ ਅਰਥਾਤ ਪ੍ਰਮਾਤਮਾ। 14. ਹੇ ਭਾਈ!
15. ਪ੍ਰਭੂ ਦੇ ਨਾਮ ਵਲ ਨਾ ਲੱਗੀ ਹੋਈ ਬੁੱਧੀ ਹੋਰ ਹੀ ਤਰ੍ਹਾਂ ਦੀ ਹੈ (ਜਾਂ ਹੋਰ ਪਾਸੇ ਹੀ ਲਿਜਾਂਦੀ ਹੈ)।
16. ਝੂਠ ਦਾ; ਝੂਠੇ ਦਾ, ਝੂਠ ਨਾਲ। 17. ਪੂਜਾ ਹੋਣ ਲੱਗ ਪਵੇ।
18. ਕਰਾਮਾਤੀ, ਜੋਗ-ਸਾਧਨਾ ਪ੍ਰਾਪਤ ਜੋਗੀ। 19. ਗਿਣਿਆ ਜਾਂਦਾ ਹੋਵੇ।
20. (ਪ੍ਰਭੂ ਦੀ ਹਜ਼ੂਰੀ ਵਿੱਚ) ਕੀਤੇ ਕੰਮਾਂ ਦਾ ਹਿਸਾਬ ਹੋਣ ਵੇਲੇ।
21. ਸਤਿਗੁਰੂ ਨੇ। 22. ਸਥਾਪਨ ਕੀਤਾ ਹੈ।
23. ਖ਼ਜ਼ਾਨਾ। 24. ਨਾਮ ਨਾਲ।
25. ਇਕਰਸ, ਲਗਾਤਾਰ। 26. ਖੇਹ ਭਾਵ ਮਿੱਟੀ ਦੇ ਬਣੇ ਸਰੀਰ ਨੂੰ।
27. ਜਿੰਦ, ਜੀਵਾਤਮਾ। 28. ਕੀ ਹਾਲ ਹੁੰਦਾ ਹੋਣਾ ਹੈ?
29. ਦੁਖੀ ਹੋ ਕੇ। 30. ਦਰ 'ਤੇ, ਦਰਗਾਹ ਵਿਚ।

## ੪੧. ਪਾਈਐ ਸਾਚੁ ਅਤੋਲੁ

**[1]ਗੁਣਵੰਤੀ ਗੁਣ [2]ਵੀਥਰੈ ਅਉਗੁਣਵੰਤੀ [3]ਝੂਰਿ।।**
**ਜੇ ਲੋੜਹਿ [4]ਵਰੁ ਕਾਮਣੀ [5]ਨਹ ਮਿਲੀਐ [6]ਪਿਰ [7]ਕੂਰਿ।।**
**ਨਾ ਬੇੜੀ ਨਾ [8]ਤੁਲਹੜਾ ਨਾ ਪਾਈਐ ਪਿਰੁ ਦੂਰਿ।। ੧।।**

ਮੇਰੇ ਠਾਕੁਰ ਪੂਰੈ ਤਖਤਿ ਅਡੋਲੁ[9]।।
[10]ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ [11]ਅਤੋਲੁ।। ੧।। ਰਹਾਉ।।
ਪ੍ਰਭੁ ਹਰਿ ਮੰਦਰੁ ਸੋਹਣਾ ਤਿਸੁ ਮਹਿ [12]ਮਾਣਕ ਲਾਲ।।
ਮੋਤੀ ਹੀਰਾ ਨਿਰਮਲਾ [13]ਕੰਚਨ [14]ਕੋਟ [15]ਰੀਸਾਲ।।
ਬਿਨੁ ਪਉੜੀ [16]ਗੜਿ ਕਿਉ ਚੜਉ ਗੁਰ ਹਰਿ ਧਿਆਨ [17]ਨਿਹਾਲ।। ੨।।
ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ।।
ਗੁਰੁ [18]ਸਰੁ [19]ਸਾਗਰੁ [20]ਬੋਹਿਥੋ ਗੁਰੁ ਤੀਰਥੁ ਦਰੀਆਉ।।
ਜੇ ਤਿਸੁ ਭਾਵੈ [21]ਊਜਲੀ [22]ਸਤ ਸਰਿ ਨਾਵਣ ਜਾਉ।। ੩।।
ਪੂਰੋ ਪੂਰੋ[23] ਆਖੀਐ ਪੂਰੈ ਤਖਤਿ ਨਿਵਾਸ।।
ਪੂਰੈ ਥਾਨਿ ਸੁਹਾਵਣੈ, [24]ਪੂਰੈ ਆਸ ਨਿਰਾਸ[25]।।
ਨਾਨਕ ਪੂਰਾ ਜੇ ਮਿਲੈ ਕਿਉ [26]ਘਾਟੈ ਗੁਣ [27]ਤਾਸ।। ੪।। ੯।।

**ਸਮੁੱਚਾ ਭਾਵ :**

ਪ੍ਰਭੂ-ਪ੍ਰਾਪਤੀ ਦੇ ਜਗਿਆਸੂ ਸਤਿਸੰਗ ਰਾਹੀਂ 'ਗੁਣਵੰਤੀ' ਵਾਂਗ ਗੁਣਾਂ ਦਾ ਵਾਧਾ ਕਰਦੇ ਹਨ। ਇਸ ਦੇ ਉਲਟ ਰੁਚੀ ਰੱਖਣ ਵਾਲੇ ਜੀਵ ਕੁਸੰਗ ਰਾਹੀਂ 'ਔਗੁਣਵੰਤੀ' ਵਾਂਗ ਔਗੁਣ ਵਧਾ ਕੇ ਝੂਰਦੇ ਰਹਿੰਦੇ ਹਨ। ਸਭ ਤੋਂ ਸ੍ਰੇਸ਼ਟ ਗੁਣ 'ਸੱਚ' ਹੈ। ਮਨੁੱਖ ਨੂੰ ਉਹੀਓ ਹੀ ਧਾਰਨ ਕਰਨਾ ਚਾਹੀਦਾ ਹੈ ਕਿਉਂਕਿ ਪਤੀ-ਪ੍ਰਮੇਸ਼ਰ ਸੱਚ-ਸਰੂਪ ਹੈ, ਜੋ ਕੂੜ ਨਾਲ ਕਦੇ ਵੀ ਰੀਝਾਇਆ ਤੇ ਪਾਇਆ ਨਹੀਂ ਜਾ ਸਕਦਾ ਹੈ।

**ਪਦ-ਅਰਥ :**

1. ਗੁਣਵਾਨ, ਦੈਵੀ ਗੁਣਾਂ ਵਾਲੀ ਜੀਵ-ਇਸਤਰੀ, ਪ੍ਰਭੂ-ਮੇਲ ਦਾ ਪ੍ਰੀਤਵਾਨ।

2. ਵਿਸਥਾਰ ਕਰਦੀ, ਵਧਾਉਂਦੀ, ਫੈਲਾਉਂਦੀ ਹੈ। 3. ਝੂਰਦੀ ਹੈ।

4. ਪਤੀ-ਪਰਮੇਸ਼ਰ।

5. ਹੇ ਜੀਵ-ਇਸਤਰੀ, ਪਤੀ-ਪ੍ਰਾਪਤੀ ਦੀ ਕਾਮਨਾ ਰੱਖਣ ਵਾਲੀ ਬੀਬੀ!

6. ਪਤੀ, ਪ੍ਰੀਤਮ। 7. ਝੂਠ ਨਾਲ, ਕੂੜੇ ਸਾਧਨਾਂ ਦੁਆਰਾ।

8. ਤੁਲ੍ਹਾ, ਨਦੀ ਪਾਰ ਕਰਨ ਲਈ ਛਮਕਾਂ, ਪਲਾਹਾਂ ਆਦਿ ਦਾ ਬਣਾਇਆ ਹੋਇਆ ਸਾਧਨ।

9. ਅਹਿੱਲ ਆਸਣ। 10. ਗੁਰੂ।

11. ਜਾਂਚ-ਪਰਖ ਤੇ ਮਾਪ-ਤੋਲ ਤੋਂ ਪਰੇ। 12. ਮੋਤੀ।

13. ਸੋਨਾ। 14. ਕਿਲ੍ਹਾ। 15. ਸੁੰਦਰ, ਅਨੰਦਦਾਇਕ।

16. ਕਿਲ੍ਹੇ, ਉਪਰ। 17. ਵੇਖ। 18. ਸਰੋਵਰ, ਤਾਲਾਬ।
19. ਸਮੁੰਦਰ। 20. ਜਹਾਜ਼।
21. ਸ਼ੁੱਧ। 22. ਸੱਚ ਰੂਪੀ ਸਰੋਵਰ, ਸਤਿਸੰਗ ਵਿੱਚ।
23. ਸੰਪੂਰਨ ਸਰੂਪ ਵਿੱਚ। 24. ਪੂਰੀ ਕਰਦਾ ਹੈ।
25. ਨਿਰਾਸਿਆਂ ਦੀ ਆਸ। 26. ਕਿਉਂ ਘਟਣਗੇ, ਨਹੀਂ ਘਟਦੇ।
27. ਤਿਸ, ਭਾਵ ਉਸ ਦੇ।

## ੪੨. ਕਰਤਾ ਸਭੁ ਕੋ ਤੇਰੈ ਜੋਰਿ

ਆਵਹੁ [1]ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ[2]॥
ਮਿਲਿ ਕੈ ਕਰਹ[3] ਕਹਾਣੀਆ ਸੰਮ੍ਰਥ ਕੰਤ ਕੀਆਹ[4]॥
ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ [5]ਅਸਾਹ॥ ੧॥
[6]ਕਰਤਾ ਸਭੁ ਕੋ ਤੇਰੈ ਜੋਰਿ[7]॥
ਏਕੁ [8]ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ॥ ੧॥ ਰਹਾਉ॥
ਜਾਇ ਪੁਛਹੁ [9]ਸੋਹਾਗਣੀ ਤੁਸੀ [10]ਰਾਵਿਆ ਕਿਨੀ ਗੁਣੀ[11]॥
[12]ਸਹਜਿ ਸੰਤੋਖਿ [13]ਸੀਗਾਰੀਆ ਮਿਠਾ ਬੋਲਣੀ॥
ਪਿਰੁ [14]ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ॥ ੨॥
[15]ਕੇਤੀਆ ਤੇਰੀਆ [16]ਕੁਦਰਤੀ ਕੇਵਡ ਤੇਰੀ ਦਾਤਿ॥
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ॥
ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ[17]॥ ੩॥
[18]ਸਚੁ ਮਿਲੈ ਸਚੁ ਊਪਜੈ ਸਚ ਮਹਿ [19]ਸਾਚਿ ਸਮਾਇ॥
[20]ਸੁਰਤਿ ਹੋਵੈ ਪਤਿ ਊਗਵੈ[21] [22]ਗੁਰ ਬਚਨੀ [23]ਭਉ ਖਾਇ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥ ੪॥ ੧੦॥

**ਸਮੁੱਚਾ ਭਾਵ :**

ਹਰ ਪ੍ਰਾਣੀ ਮਾਤਰ ਪ੍ਰਭੂ ਦੇ ਹੁਕਮ ਤੇ ਜ਼ੋਰ ਆਸਰੇ ਕਾਇਮ ਹੈ। ਇਸ ਲਈ ਉਸ ਦਾ ਜੀਵਨ-ਮਨੋਰਥ ਉਸੇ ਦੀ ਪ੍ਰਾਪਤੀ ਹੈ। ਕਿਉਂਕਿ ਜੇ ਪ੍ਰਭੂ ਹੀ ਆਪਣਾ ਹੋ ਜਾਵੇ ਤਾਂ ਹੋਰ ਕਿਸੇ ਦੀ ਕੋਈ ਮੁਥਾਜੀ ਨਹੀਂ ਰਹਿ ਜਾਂਦੀ। ਉਹ ਉਸ ਨੂੰ ਪ੍ਰਾਪਤ ਕਰ ਚੁੱਕੇ ਗੁਰਮੁਖਾਂ ਦੀ ਸਿੱਖਿਆ ਤੇ ਸ਼ੁਭ ਗੁਣਾਂ ਨੂੰ ਧਾਰਨ ਅਤੇ ਨਾਮ ਦੀ ਕਮਾਈ ਤੇ ਸਿਫ਼ਤ-ਸਲਾਹ ਕਰਨ ਨਾਲ ਹੀ ਮਿਲ ਸਕਦਾ ਹੈ।

**ਪਦ–ਅਰਥ :**

1. ਹੇ ਭੈਣੋ, ਸਤਿ-ਸੰਗਣੋ ! 2. ਪਿਆਰੀਆਂ ਸਖੀਆਂ।
3. ਆਓ ਰਹੀਏ। 4. ਸਰਬ-ਸ਼ਕਤੀਮਾਨ ਪਤੀ-ਪਰਮੇਸ਼ਰ ਦੀਆਂ।
5. ਸਾਡੇ ਹੀ। 6. ਹੇ ਕਰਤਾਰ, ਕਰਨਹਾਰ।
7. ਤੇਰੇ ਬਲ ਨਾਲ ਕਾਇਮ ਹੈ। 8. ਗੱਲ; ਸਿੱਖਿਆ; ਸਿਫ਼ਤ-ਸਲਾਹ ਦੀ ਬਾਣੀ।
9. ਸੁਹਾਗਣ-ਰੂਪ ਗੁਰਮੁਖਾਂ ਨੂੰ।
10. ਮਾਣਿਆ, ਭੋਗਿਆ, ਪ੍ਰਭੂ-ਪ੍ਰਾਪਤੀ ਦਾ ਰਸ ਮਾਣਿਆ।
11. ਗੁਣਾਂ ਨਾਲ। 12. ਧੀਰਜ ਨਾਲ।
13. ਸ਼ਿੰਗਾਰੀਆਂ ਹੋਈਆਂ। 14. ਸੁੰਦਰ, ਰਸਦਾਇਕ।
15. ਕਿਤਨੀਆਂ ਹੀ, ਭਾਵ ਬੇਅੰਤ। 16. ਕੁਦਰਤਾਂ।
17. ਉੱਚੀਆਂ ਤੇ ਨੀਵੀਆਂ ਜਾਤਾਂ ਦੇ ਜੀਵ।
18. ਸੱਚ ਸਰੂਪ ਸਤਿ ਪੁਰਖ, ਸੱਚ ਰੂਪੀ ਪ੍ਰਮਾਤਮਾ। 19. ਸੱਚ ਦੁਆਰਾ।
20. ਆਤਮਕ ਸੋਝੀ। 21. ਆਦਰ-ਮਾਣ ਮਿਲਦਾ ਹੈ।
22. ਗੁਰ-ਉਪਦੇਸ਼ ਦੁਆਰਾ। 23. ਡਰ, ਭੈ।

## ੪੩. ਸਚੁ ਮਿਲੈ ਭਉ ਜਾਇ

[1]ਭਲੀ [2]ਸਰੀ [3]ਜਿ [4]ਉਬਰੀ [5]ਹਉਮੈ ਮੁਈ [6]ਘਰਾਹੁ॥
[7]ਦੂਤ ਲਗੇ [8]ਫਿਰਿ ਚਾਕਰੀ[9] [10]ਸਤਿਗੁਰ ਕਾ [11]ਵੇਸਾਹੁ॥
[12]ਕਲਪ [13]ਤਿਆਗੀ [14]ਬਾਦਿ ਹੈ ਸਚਾ ਵੇਪਰਵਾਹੁ॥ ੧॥
ਮਨ ਰੇ [15]ਸਚੁ ਮਿਲੈ [16]ਭਉ ਜਾਇ॥
[17]ਭੈ ਬਿਨੁ ਨਿਰਭਉ ਕਿਉ [18]ਥੀਐ [19]ਗੁਰਮੁਖਿ ਸਬਦਿ [20]ਸਮਾਇ॥ ੧॥ ਰਹਾਉ॥
ਕੇਤਾ [22]ਆਖਣੁ ਆਖੀਐ [22]ਆਖਣਿ ਤੋਟਿ ਨ ਹੋਇ॥
ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ॥
ਜਿਸ ਕੇ ਜੀਅ ਪਰਾਣ ਹੈ ਮਨਿ ਵਸਿਐ[23] ਸੁਖੁ ਹੋਇ॥ ੨॥
[24]ਜਗੁ ਸੁਪਨਾ [25]ਬਾਜੀ ਬਨੀ ਖਿਨ ਮਹਿ[26] ਖੇਲੁ ਖੇਲਾਇ[27]॥
[28]ਸੰਜੋਗੀ ਮਿਲਿ ਏਕਸੇ[29] [30]ਵਿਜੋਗੀ ਉਠਿ ਜਾਇ[31]॥
ਜੋ [32]ਤਿਸੁ [33]ਭਾਣਾ ਸੋ ਥੀਐ[34] [35]ਅਵਰੁ ਨ ਕਰਣਾ ਜਾਇ॥ ੩॥

**[36]ਗੁਰਮੁਖਿ ਵਸਤੁ [37]ਵੇਸਾਹੀਐ ਸਚੁ [38]ਵਖਰੁ ਸਚੁ [39]ਰਾਸਿ ॥**
**ਜਿਨੀ ਸਚੁ [40]ਵਣੰਜਿਆ ਗੁਰ ਪੂਰੇ [41]ਸਾਬਾਸਿ ॥**
**ਨਾਨਕ ਵਸਤੁ ਪਛਾਣਸੀ ਸਚੁ [42]ਸਉਦਾ ਜਿਸੁ ਪਾਸਿ ॥ ੪ ॥ ੧੧ ॥**

**ਸਮੁੱਚਾ ਭਾਵ :**

ਨਿਰਭਉ ਤੇ ਸੱਤ-ਸਰੂਪ ਪ੍ਰਭੂ ਦੀ ਪ੍ਰਾਪਤੀ ਨਾਲ ਸੰਸਾਰਕ ਭਉ ਤੇ ਤੌਖਲੇ ਦੂਰ ਹੋ ਜਾਂਦੇ ਹਨ। ਪ੍ਰਭੂ ਦੇ ਭੈ-ਭਾਉ ਤੇ 'ਸਚੁ-ਆਚਾਰ' ਰਾਹੀਂ ਮਨੁੱਖੀ ਮਨ ਨਿਰਮਲ ਤੇ ਨਿਰਭੈ ਹੋ ਜਾਂਦਾ ਹੈ। ਇਹ ਅਵਸਥਾ ਸਤਿਗੁਰੂ ਉਤੇ ਨਿਸਚਾ ਰਖਿਆਂ, ਉਸ ਦਾ ਉਪਦੇਸ਼ ਕਮਾਇਆਂ ਅਤੇ ਉਸ ਦੇ ਸ਼ਬਦ ਵਿੱਚ ਸਮਾਇਆਂ ਹੀ ਪ੍ਰਾਪਤ ਹੋ ਸਕਦੀ ਹੈ।

**ਪਦ-ਅਰਥ :**

1. ਚੰਗੀ। 2. ਹੋ ਗਈ।

3. ਚੰਗਾ ਹੋਇਆ, ਚੰਗੀ ਗੱਲ ਹੋਈ। 4. ਬਚ ਗਈ।

5. ਹੰਗਤਾ। 6. ਘਰ ਵਿੱਚੋਂ, ਭਾਵ ਹਿਰਦੇ ਜਾਂ ਅੰਤਹ-ਕਰਣ ਵਿੱਚੋਂ।

7. ਵੈਰੀ, ਅਰਥਾਤ ਵਿਸ਼ੇ-ਵਿਕਾਰ, ਮੰਦੀਆਂ ਵਾਸ਼ਨਾਂ।

8. ਉਲਟੇ, ਉਲਟ ਕੇ। 9. ਸੇਵਾ ਵਿੱਚ।

10. ਸੱਚਾ ਤੇ ਸਦੀਵੀ ਪ੍ਰਮਾਤਮਾ। 11. ਭਰੋਸਾ, ਇਤਬਾਰ।

12. ਕਲਪਣਾ; ਮਨ ਦੇ ਫੁਰਨੇ। 13. ਛੱਡ ਦਿੱਤੀ।

14. ਵਾਦ-ਵਿਵਾਦ, ਦਲੀਲੀ ਝਗੜਾ, ਝਗੜਾ-ਝਾਂਜਾ।

15. ਸਤਿ-ਸਰੂਪ, ਸਦਾ-ਥਿਰ ਪ੍ਰਭੂ। 16. ਡਰ, ਦੁਨੀਆਂ ਦੇ ਸਹਿਮ ਸੰਸੇ।

17. ਨਿਰਮਲ ਡਰ, ਪਿਆਰ-ਸਤਿਕਾਰ ਤੋਂ ਉਪਜਿਆ ਡਰ (fearless fear).

18. ਹੋਵੀਏ। 19. ਗੁਰੂ ਦੇ ਰਾਹੀਂ 20. ਜੁੜਦਾ ਹੈ, ਲੀਨ ਹੁੰਦਾ ਹੈ।

21. ਕਿਤਨਾ। 22. ਕਹਿਣ ; ਕਥਨ।

23. ਮਨ ਵਿੱਚ ਵਸਿਆਂ ਜਾਂ ਵਸਾਇਆਂ। 24. ਦੁਨੀਆਂ।

25. ਖੇਡ। 26. ਅੱਖ-ਪਲਕਾਰੇ ਵਿੱਚ, ਘੜੀ-ਪਲ ਵਿੱਚ।

27. ਖੇਡ ਖੇਡੀ ਜਾਂਦੀ ਭਾਵ ਮੁਕ ਜਾਂਦੀ ਹੈ।

28. ਸੰਜੋਗਾਂ ਨਾਲ, ਸੰਜੋਗ ਦੇ ਨੇਮ ਅਨੁਸਾਰ।

29. ਇੱਕਠੇ ਹੁੰਦੇ ਹਨ, ਮਿਲਦੇ ਹਨ।

30. ਵਿਜੋਗ ਭਾਵ ਵਿਛੋੜੇ ਦੇ ਨੇਮ ਅਨੁਸਾਰ।

31. ਚਲੇ ਜਾਂਦੇ, ਅਰਥਾਤ ਨਿਖੜ ਜਾਂਦੇ ਹਨ।

32. ਉਸ, ਭਾਵ ਪ੍ਰਮਾਤਮਾ ਨੂੰ। 33. ਭਾਂਵਦਾ ਅਰਥਾਤ ਚੰਗਾ ਲੱਗਦਾ ਹੈ।

34. ਉਹੀ ਹੁੰਦਾ ਹੈ। 35. ਹੋਰ ਕੁਝ।

36. ਗੁਰੂ ਦੁਆਰਾ, ਗੁਰੂ ਦੇ ਰਾਹੀਂ।

37. ਵਿਸਾਹ ਤੇ ਸੌਦਾ ਲਈਏ, ਖ਼ਰੀਦੀਏ; ਵਿਹਾਝੀ ਜਾਂ ਖ਼ਰੀਦੀ ਜਾਂਦੀ ਹੈ।

38. ਸੌਦਾ, ਮਾਲ। 39. ਪੂੰਜੀ।

40. ਵਣਜ-ਵਪਾਰ ਕੀਤਾ, ਖਰੀਦਿਆ। 41. ਥਾਪੜਾ, ਅਸੀਸ, ਪ੍ਰਸੰਨਤਾ।

42. ਸੌਦਾ, ਮਾਲ।

## ੪੪. ਸਹਜਿ ਮਿਲਿਐ ਸੁਖੁ ਹੋਇ

[1]ਧਾਤੁ ਮਿਲੈ [2]ਫੁਨਿ ਧਾਤੁ ਕਉ [3]ਸਿਫਤੀ [4]ਸਿਫਤਿ ਸਮਾਇ॥
[5]ਲਾਲੁ [6]ਗੁਲਾਲੁ [7]ਗਹਬਰਾ ਸਚਾ ਰੰਗੁ ਚੜਾਉ॥
[8]ਸਚੁ ਮਿਲੈ [9]ਸੰਤੋਖੀਆ ਹਰਿ ਜਪਿ ਏਕੈ ਭਾਇ[10]॥ ੧॥
ਭਾਈ ਰੇ ਸੰਤ ਜਨਾ ਕੀ [11]ਰੇਣੁ॥
[12]ਸੰਤ ਸਭਾ ਗੁਰੁ ਪਾਈਐ [13]ਮੁਕਤਿ [14]ਪਦਾਰਥੁ [15]ਧੇਣੁ॥ ੧॥ ਰਹਾਉ॥
ਊਚਉ ਥਾਨੁ ਸੁਹਾਵਣਾ ਊਪਰਿ ਮਹਲੁ [16]ਮੁਰਾਰਿ॥
ਸਚੁ ਕਰਣੀ[17] ਦੇ ਪਾਈਐ ਦਰੁ [18]ਘਰੁ [19]ਮਹਲੁ [20]ਪਿਆਰਿ॥
[21]ਗੁਰਮੁਖਿ ਮਨੁ ਸਮਝਾਈਐ [22]ਆਤਮ ਰਾਮੁ [23]ਬੀਚਾਰਿ॥ ੨॥
ਤ੍ਰਿਬਿਧਿ ਕਰਮ[24] ਕਮਾਈਅਹਿ ਆਸ [25]ਅੰਦੇਸਾ ਹੋਇ॥
ਕਿਉ ਗੁਰ ਬਿਨੁ [26]ਤ੍ਰਿਕੁਟੀ ਛੁਟਸੀ [27]ਸਹਜਿ ਮਿਲਿਐ ਸੁਖੁ ਹੋਇ॥
[28]ਨਿਜ ਘਰਿ ਮਹਲੁ ਪਛਾਣੀਐ [29]ਨਦਰਿ ਕਰੇ ਮਲੁ ਧੋਇ॥ ੩॥
ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ [30]ਘਰ ਵਾਸੁ॥
[31]ਏਕੋ ਸਬਦੁ ਵੀਚਾਰੀਐ [32]ਅਵਰ [33]ਤਿਆਗੈ ਆਸ॥
ਨਾਨਕ [34]ਦੇਖਿ [35]ਦਿਖਾਈਐ [36]ਹਉ [37]ਸਦ ਬਲਿਹਾਰੈ ਜਾਸੁ[38]॥ ੪॥ ੧੨॥

**ਸਮੁੱਚਾ ਭਾਵ :**

ਵਾਹਿਗੁਰੂ ਨੂੰ ਇਕਰਸ ਜਪਣ ਤੇ ਸੰਤੋਖੀ ਜੀਵਨ ਬਿਤਾਉਣ ਵਾਲਿਆਂ ਨੂੰ ਹੀ

3 ਸਭ ਕਾਮਨਾਂ ਪੂਰੀਆਂ ਕਰਨ ਵਾਲੇ ਸਤਿਗੁਰੂ ਰਾਹੀਂ 'ਮੁਕਤਿ ਪਦਾਰਥ' ਪ੍ਰਾਪਤ ਹੁੰਦਾ ਹੈ। ਅਜਿਹੇ ਸਤਿਗੁਰੂ ਦਾ ਮੇਲ ਸੰਤ-ਜਨਾਂ ਦੀ ਸਭਾ ਭਾਵ ਸਤਿਸੰਗ ਵਿੱਚ ਹੁੰਦਾ ਹੈ।

**ਪਦ-ਅਰਥ :**

1. ਸੋਨਾ, ਚਾਂਦੀ ਵਰਗੀਆਂ ਖਾਣੀ ਵਸਤਾਂ; ਅਸਲ, ਅਸਲੀਅਤ, ਮੂਲ।

2. ਮੁੜ। 3. ਉਪਮਾ ਕਰਨ ਵਾਲਾ।

4. ਉਪਮਾ-ਸਰੂਪ, ਸਿਫ਼ਤਾਂ ਦਾ ਮਾਲਕ ਪ੍ਰਭੂ। 5. ਸੂਹਾ, ਰੱਤਾ।

6. ਗੁਲੇ ਲਾਲਾ ਅਰਥਾਤ ਪੋਸਤ ਦੇ ਲਾਲ ਫੁੱਲ ਵਰਗਾ, ਭਾਵ ਸ੍ਰੱਛ ਲਾਲ, ਨਿਰੋਲ ਸੁਰਖ਼ ਰੰਗ।

7. ਗੂੜ੍ਹਾ। 8. ਸਤਿ-ਸਰੂਪ ਵਾਹਿਗੁਰੂ।

9. ਸਬਰ-ਸ਼ੁਕਰ ਦਾ ਜੀਵਨ ਬਿਤਾਉਣ ਵਾਲੇ।

10. ਇਕਰਸ ਪ੍ਰੇਮ ਵਿੱਚ। 11. ਚਰਨ-ਧੂੜ ਬਣ, ਨਿਮਾਣਾ ਹੋ।

12. ਸਤਿਸੰਗ। 13. ਮੁਕਤੀ, ਖ਼ਲਾਸੀ।

14. ਮੂਲ-ਵਸਤੂ।

15. ਗਾਂ; ਕਾਮਧੇਨ ਗਊ; ਭਾਵ ਸਭ ਇੱਛਾ ਪੂਰੀਆਂ ਕਰਨ ਵਾਲਾ।

16. ਪ੍ਰਭੂ ਦਾ। 17. ਚੰਗੇ ਅਮਲਾਂ, ਕਰਮਾਂ; ਸ਼ੁਭ ਆਚਰਨ।

18. (ਪ੍ਰਮਾਤਮਾ ਦਾ) ਦੁਆਰ; 'ਦਰੁ' ਤੋਂ ਭਾਵ ਮਨ ਅਤੇ 'ਘਰੁ' ਤੋਂ ਭਾਵ ਨਿਜ-ਸਰੂਪ ਹੈ।

19. ਨਿਵਾਸ (ਵਾਹਿਗੁਰੂ ਦਾ); ਸਤਿਸੰਗ; ਆਤਮਾ ਦਾ ਪ੍ਰਮਾਤਮਾ ਵਿੱਚ ਸਮਾਉਣਾ।

20. ਪਿਆਰ ਦੁਆਰਾ।21. ਗੁਰੂ ਦੁਆਰਾ, ਗੁਰ-ਉਪਦੇਸ਼ ਰਾਹੀਂ।

22. ਸਭ ਆਤਮਾਵਾਂ ਵਿੱਚ ਵਿਆਪਕ ਵਾਹਿਗੁਰੂ; ਰੂਹ; ਆਤਮਾ ਦਾ ਤੇ ਰਾਮ ਦਾ, ਭਾਵ ਜੀਵ ਈਸ਼ਵਰ ਦਾ।

23. (ਦੋ ਗੁਣਾਂ ਨੂੰ) ਵਿਚਾਰ ਕੇ, ਵਿਚਾਰ ਦੇ ਰਾਹੀਂ।

24. ਤਿੰਨ ਪ੍ਰਕਾਰ ਦੇ ਕੰਮ, ਮਾਇਆ ਦੇ ਤਿੰਨ ਗੁਣਾਂ (ਸਤੋ, ਰਜੋ, ਤਮੋ) ਵਾਲੇ ਕੰਮ।

25. ਫ਼ਿਕਰ, ਤੌਖ਼ਲਾ, ਚਿੰਤਾ।

26. ਤਿੰਨ ਵਿੰਗੀਆਂ ਲਕੀਰਾਂ; ਅਰਥਾਤ ਸਤੋ, ਰਜੋ, ਤਮੋ ਦੀ ਕੈਦ।

27. ਅਡੋਲ ਅਵਸਥਾ ਵਿੱਚ, ਸੁਭਾਵਕ ਸਰੂਪ ਵਿੱਚ।

28. ਆਪਣੇ ਅਸਲ ਘਰ, ਭਾਵ ਆਤਮ ਸਰੂਪ ਵਿੱਚ।

29. ਮਿਹਰ ਦੀ ਨਜ਼ਰ, ਕ੍ਰਿਪਾ-ਦ੍ਰਿਸ਼ਟੀ।

30. ਅਡੋਲ ਅਵਸਥਾ ਵਿੱਚ।

31. ਇੱਕੋ ਪ੍ਰਭੂ ਦਾ। 32. ਹੋਰ ਕਿਸੇ ਦੀ।

33. ਛੱਡ ਦੇਂਦਾ ਹੈ।

34. ਆਪ ਵੇਖਦਾ ਹੈ (ਪ੍ਰਭੂ ਦੇ ਮਹਲ ਨੂੰ)।

35. ਹੋਰਨਾਂ ਨੂੰ ਵਿਖਾਉਂਦਾ ਹੈ (ਅਰਥਾਤ ਗੁਰੂ)। 36. ਮੈਂ।

37. ਸੌ ਵਾਰੀ।

38. ਉਸ ਤੋਂ ਕੁਰਬਾਨ ਜਾਂਦਾ ਹਾਂ।

## ੪੫. ਪਿਰ ਬਿਨੁ ਕਿਆ ਸੀਗਾਰੁ ?

[1]ਧ੍ਰਿਗੁ ਜੀਵਣੁ [2]ਦੋਹਾਗਣੀ [3]ਮੁਠੀ ਦੂਜੈ ਭਾਇ[4]॥
ਕਲਰ ਕੇਰੀ[5] ਕੰਧ ਜਿਉ [6]ਅਹਿਨਿਸਿ [7]ਕਿਰਿ ਢਹਿ ਪਾਇ॥
ਬਿਨੁ ਸਬਦੈ [8]ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ॥ ੧॥
[9]ਮੁੰਧੇ [10]ਪਿਰ ਬਿਨੁ ਕਿਆ [11]ਸੀਗਾਰੁ॥
ਦਰਿ ਘਰਿ[12] ਢੋਈ[13] ਨ [14]ਲਹੈ [15]ਦਰਗਹ ਝੂਠੁ ਖੁਆਰੁ॥ ੧॥ ਰਹਾਉ॥
ਆਪਿ [16]ਸੁਜਾਣੁ ਨ ਭੂਲਈ ਸਚਾ ਵਡ [17]ਕਿਰਸਾਣੁ॥
ਪਹਿਲਾ ਧਰਤੀ ਸਾਧਿ ਕੈ[18] ਸਚੁ ਨਾਮੁ ਦੇ [19]ਦਾਣੁ॥
[20]ਨਉ ਨਿਧਿ ਉਪਜੈ ਨਾਮੁ ਏਕੁ [21]ਕਰਮਿ ਪਵੈ [22]ਨੀਸਾਣੁ॥ ੨॥
ਗੁਰ ਕਉ [23]ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ[24]॥
[25]ਅੰਧੁਲੈ ਨਾਮੁ ਵਿਸਾਰਿਆ [26]ਮਨਮੁਖਿ ਅੰਧ ਗੁਬਾਰੁ[27]॥
ਆਵਣੁ ਜਾਣੁ[28] ਨ ਚੁਕਈ [29]ਮਰਿ ਜਨਮੈ ਹੋਇ ਖੁਆਰੁ॥ ੩॥
ਚੰਦਨੁ [30]ਮੋਲਿ [31]ਅਣਾਇਆ [32]ਕੁੰਗੂ [33]ਮਾਂਗ ਸੰਧੂਰੁ॥
[34]ਚੋਆ [35]ਚੰਦਨੁ ਬਹੁ [36]ਘਣਾ ਪਾਨਾ ਨਾਲਿ [37]ਕਪੂਰੁ॥
ਜੇ [38]ਧਨ [39]ਕੰਤਿ ਨ ਭਾਵਈ[40] ਤ ਸਭਿ [41]ਅਡੰਬਰ ਕੂੜੁ॥ ੪॥
ਸਭਿ ਰਸ ਭੋਗਣ [42]ਬਾਦਿ ਹਹਿ ਸਭਿ ਸੀਗਾਰ [43]ਵਿਕਾਰ॥
ਜਬ ਲਗੁ[44] ਸਬਦਿ ਨ [45]ਭੇਦੀਐ ਕਿਉ [46]ਸੋਹੈ [47]ਗੁਰਦੁਆਰਿ॥
ਨਾਨਕ [48]ਧੰਨੁ [49]ਸੁਹਾਗਣੀ ਜਿਨ [50]ਸਹਿ ਨਾਲਿ ਪਿਆਰੁ॥੫॥ ੧੩॥

**ਸਮੁੱਚਾ ਭਾਵ :**

ਮਨਮੁਖ ਦਾ ਜੀਵਨ ਦੁਹਾਗਣ ਵਾਂਗ ਧ੍ਰਿਗ ਹੈ ਜੋ ਪਤੀ-ਪ੍ਰੇਮਸ਼ਰ ਨੂੰ ਛੱਡ ਕੇ ਹੋਰ ਦੇਵਾਂ ਦੀ ਪੂਜਾ ਅਤੇ ਭੇਖਾਂ-ਪਖੰਡਾਂ ਵਿੱਚ ਉਲਝਿਆ ਹੋਇਆ ਹੈ। ਉਸ ਨੂੰ ਅਜਿਹੀ ਮਨਮੁਖਤਾਈ ਛੱਡ ਕੇ, 'ਸੁਹਾਗਣ' ਭਾਵ ਗੁਰਮੁਖ ਬਣਨਾ ਚਾਹੀਦਾ ਹੈ। ਅਜਿਹੀ ਗੁਰਮੁਖਤਾਈ ਲਈ ਪਹਿਲਾ ਕਦਮ ਪ੍ਰਭੂ-ਪ੍ਰਾਪਤੀ ਨੂੰ ਆਪਣੇ ਜੀਵਨ ਦਾ ਮਨੋਰਥ ਬਣਾਉਣਾ ਅਤੇ ਹਰੀ-ਪ੍ਰੇਮ ਨੂੰ ਉਸ ਨਾਲ ਆਪਣੇ ਵਸਲ ਦਾ ਵਸੀਲਾ ਸਮਝਣਾ ਹੈ ਕਿਉਂਕਿ ਪਿਆਰ ਕਰਦਿਆਂ ਹੀ ਪਿਆਰ-ਸਰੂਪ ਪਰਮੇਸ਼ਰ ਪ੍ਰਾਪਤ ਹੋ ਜਾਇਆ ਕਰਦਾ ਹੈ।

**ਪਦ-ਅਰਥ :**

1. ਫਿਟੇ ਮੂੰਹ, ਫਿਟਕਾਰਨ-ਜੋਗ।
2. ਛੁੱਟੜ ਇਸਤਰੀ, ਮੰਦ-ਭਾਗਣ, ਪਿਰ-ਵਿਛੁੰਨੀ ਜੀਵ-ਇਸਤਰੀ; ਮਨਮੁਖ।
3. ਠੱਗੀ ਗਈ।
4. ਦ੍ਵੈਤ-ਭਾਵ ਵਿੱਚ, ਪ੍ਰਭੂ-ਪਤੀ ਤੋਂ ਸਿਵਾ ਕਿਸੇ ਹੋਰ ਨੂੰ ਪਿਆਰਨ ਕਰਕੇ।
5. ਕਲਰ ਦੀ, ਕਲਰੀ। 6. ਦਿਨੇ-ਰਾਤੀਂ।
7. ਕਿਰ-ਕਿਰ ਕੇ, ਖੁਰ-ਖੁਰ ਕੇ।
8. ਗੁਰੂ-ਪਤੀ ਦੀ ਸ਼ਰਨ ਜਾਂ ਉਪਦੇਸ਼ ਤੋਂ ਬਿਨਾਂ।
9. ਹੇ ਮੁਟਿਆਰੇ, ਹੇ ਜੁਆਨੀ ਵਿੱਚ ਮੁਗਧ ਇਸਤਰੀ; ਅਰਥਾਤ ਜਗਿਆਸੂ!
10. ਪਤੀ-ਪਰਮੇਸ਼ਰ। 11. ਸ਼ਿੰਗਾਰ; ਸਜ-ਧਜ।
12. ਭਾਵ ਆਪਣੇ ਸਰੂਪ ਵਿੱਚ; ਇਸ ਜਹਾਨ ਵਿੱਚ।
13. ਆਸਰਾ, ਟਿਕਾਉ। 14. ਮਿਲਦਾ, ਲਭਦਾ।
15. ਰੱਬੀ ਦਰਗਾਹ ਵਿੱਚ, ਅਗਲੇ ਜਹਾਨ।
16. ਸਿਆਣਾ। 17. ਕਿਸਾਨ, ਅਰਥਾਤ ਪਰਮਾਤਮਾ।
18. ਤਿਆਰ ਕਰ ਕੇ। 19. ਦਾਣੇ, ਬੀ।
20. ਨੌਂ ਨਿਧੀਆਂ, ਕੁਬੇਰ ਦੇ ਨੌਂ ਕਿਸਮ ਦੇ ਖ਼ਜ਼ਾਨੇ, ਭਾਵ ਹਰ ਤਰ੍ਹਾਂ ਦੀ ਦੌਲਤ।
21. ਬਖ਼ਸ਼ਿਸ਼ ਰਾਹੀਂ। 22. ਪ੍ਰਵਾਨਗੀ ਦਾ ਨਿਸ਼ਾਨ, ਪਰਵਾਨਾ।
23. ਜਾਣ ਕੇ, ਜਾਣ-ਬੁੱਝ ਕੇ, ਜਾਣਦਿਆਂ ਹੋਇਆਂ।
24. ਕੰਮ-ਕਾਰ ਤੇ ਰਹਿਣੀ-ਬਹਿਣੀ ਦਾ ਢੰਗ; ਰਵੱਈਆ। 25. ਅੰਨ੍ਹੇ ਨੇ।

26. ਮਨ-ਮਤੀਆਂ, ਆਪਣੇ ਮਨ ਦੀ ਮੰਨ ਕੇ ਤੁਰਨ ਵਾਲਾ।
27. ਅੰਧ-ਗੁਬਾਰ, ਘੁੱਪ-ਹਨੇਰਾ। 28. ਜਨਮ-ਮਰਨ ਦਾ ਗੇੜ।
29. ਨਹੀਂ ਮੁਕਦਾ। 30. ਮੁੱਲ ਨਾਲ।
31. ਮੰਗਵਾਇਆ। 32. ਕੇਸਰ।
33. ਪੱਟੀਆਂ ਵਿਚਲਾ ਚੀਰ। 34. ਅਤਰ।
35. ਸੰਦਲ। 36. ਸੰਘਣਾ, ਗਾੜ੍ਹਾ।
37. ਮੁਸ਼ਕ ਕਾਫ਼ੂਰ। 38. ਇਸਤਰੀ।
39. ਪਤੀ ਨੂੰ। 40. ਚੰਗੀ ਨਾ ਲੱਗੀ।
41. ਬਣ-ਠਣ, ਬਾਹਰਲੀ ਬਨਾਵਟ। 42. ਵਿਅਰਥ, ਫ਼ਜ਼ੂਲ।
43. ਬੇਕਾਰ, ਫ਼ਜ਼ੂਲ। 44. ਜਦੋਂ ਤਕ।
45. ਵਿੰਨ੍ਹੀ ਨਾ ਜਾਏ। 46. ਸੋਭੇ, ਸੋਭਾ ਪਾਵੇ।
47. ਗੁਰੂ ਦੇ ਦੁਆਰੇ। 48. ਧੰਨ, ਸੁਭਾਗਣ।
49. ਅਰਥਾਤ ਗੁਰਮੁਖ, ਪਰਵਾਨ ਜਗਿਆਸੂ। 50. ਪਤੀ-ਪਰਮੇਸ਼ਰ ਨਾਲ।

## ੪੬. ਰਾਮੁ ਜਪਹੁ ਗੁਣ ਸਾਰਿ

[1]ਸੁੰਞੀ [2]ਦੇਹ ਡਰਾਵਣੀ [3]ਜਾ [4]ਜੀਉ ਵਿਚਹੁ ਜਾਇ॥
[5]ਭਾਹਿ ਬਲੰਦੀ [6]ਵਿਝਵੀ [7]ਧੂਉ ਨ ਨਿਕਸਿਓ ਕਾਇ॥
[8]ਪੰਚੇ [9]ਰੁੰਨੇ ਦੁਖਿ ਭਰੇ [10]ਬਿਨਸੇ ਦੂਜੈ ਭਾਇ[11]॥ ੧॥
[12]ਮੂੜੇ [13]ਰਾਮੁ ਜਪਹੁ ਗੁਣ ਸਾਰਿ[14]॥
[15]ਹਉਮੈ [16]ਮਮਤਾ [17]ਮੋਹਣੀ [18]ਸਭ [19]ਮੁਠੀ ਅਹੰਕਾਰਿ॥ ੧॥ ਰਹਾਉ॥

ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ॥
[20]ਦੁਬਿਧਾ ਲਾਗੇ [21]ਪਚਿ ਮੁਏ [22]ਅੰਤਰਿ ਤ੍ਰਿਸਨਾ ਅਗਿ॥
ਗੁਰਿ ਰਾਖੇ ਸੇ [23]ਉਬਰੇ ਹੋਰਿ ਮੁਠੀ ਧੰਧੈ ਠਗਿ[24]॥੨॥

ਮੁਈ [25]ਪਰੀਤਿ [26]ਪਿਆਰੁ ਗਇਆ ਮੁਆ ਵੈਰੁ ਵਿਰੋਧੁ॥
ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ॥
[27]ਕਰਮਿ ਮਿਲੈ ਸਚੁ ਪਾਈਐ [28]ਗੁਰਮੁਖਿ ਸਦਾ [29]ਨਿਰੋਧੁ॥੩॥

**ਸਚੀ ਕਾਰੈ ਸਚੁ ਮਿਲੈ [30]ਗੁਰਮਤਿ ਪਲੈ ਪਾਇ॥**
**ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ॥**
**ਨਾਨਕ [31]ਦਰਿ [32]ਪਰਧਾਨੁ ਸੋ [33]ਦਰਗਹਿ [34]ਪੈਧਾ ਜਾਇ॥ ੪॥੧੪॥**

**ਸਮੁੱਚਾ ਭਾਵ :**

ਵਾਹਿਗੁਰੂ ਨੂੰ ਵਿਸਾਰ ਕੇ ਮੋਹ ਮਾਇਆ ਵਿੱਚ ਖਚਿਤ ਤੇ ਦੁਨਿਆਵੀ ਰਸਾਂ-ਕਸਾਂ ਵਿੱਚ ਉਲਝੇ ਹੋਏ ਬੰਦਿਆਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਹੋਰ-ਤਾਂ-ਹੋਰ ਉਨ੍ਹਾਂ ਦਾ ਆਪਣਾ ਸਰੀਰ ਤੇ ਸਾਰੇ ਸਬੰਧ ਆਖ਼ਰ ਸਭ ਮਰ-ਮੁਕ ਜਾਣੇ ਹਨ। ਇਸ ਲਈ ਉਨ੍ਹਾਂ ਨੂੰ ਆਪਣੇ ਯੋਗ ਫ਼ਰਜ਼ ਨਿਭਾਉਂਦਿਆਂ ਤੇ ਸ਼ੁਭ ਗੁਣ ਸੰਭਾਲਦਿਆਂ, ਵਾਹਿਗੁਰੂ ਦਾ ਨਾਮ ਜਪਣਾ ਤੇ ਉਸ ਦੀ ਸਿਫ਼ਤ ਤੇ ਸ਼ੁਕਰਾਨੇ ਵਿੱਚ ਜੁੜਿਆ ਰਹਿਣਾ ਚਾਹੀਦਾ ਹੈ।

**ਪਦ-ਅਰਥ :**

1. ਸੱਖਣੀ, ਖ਼ਾਲੀ। 2. ਸਰੀਰ, ਕਾਂਇਆ।
3. ਜਦੋਂ। 4. ਜਿੰਦ।
5. ਅੱਗ (ਜੀਵਨ-ਸੱਤਾ ਰੂਪੀ)। 6. ਬੁਝ ਗਈ।
7. ਧੂੰਆਂ (ਸੁਆਸਾਂ ਰੂਪੀ)। 8. ਪੰਜੇ (ਅਰਥਾਤ ਪੰਜ ਗਿਆਨ ਇੰਦਰੇ)।
9. ਰੋਏ। 10. ਮੁਕ ਗਏ, ਬਿਰਥਾ ਗਏ।
11. ਦੁਐਤ ਭਾਵ ਵਿੱਚ, ਦੂਜੇ ਪਾਸੇ, ਮਾਇਆ ਦੇ ਮੋਹ ਵਿੱਚ।
12. ਹੇ ਮੂਰਖ ਜੀਵ! ਰੱਬ ਦਾ ਨਾਂ ਭੁੱਲ ਕੇ ਮਾਇਆ ਵਿੱਚ ਖੱਚਿਤ ਬੰਦੇ!
13. ਰੱਬ ਦਾ ਨਾਂ ਜਪ।
14. ਉਸ ਦੇ ਗੁਣਾਂ ਨੂੰ ਸੰਭਾਲਦਿਆਂ ! ਭਾਵ ਚਿਤਾਰਦਿਆਂ।
15. ਅਹੰਗਤਾ। 16. ਮੋਹ।
17. ਮੋਹਣ ਵਾਲੀ। 18. ਸਾਰੀ ਸ੍ਰਿਸ਼ਟੀ।
19. ਠੱਗੀ ਪਈ ਹੈ, ਠੱਗੀ ਜਾ ਰਹੀ ਹੈ। 20. ਦੁਚਿੱਤੀ, ਦੁਐਤ ਭਾਵ!
21. ਪਚੀ ਹੋ ਕੇ, ਖਪ ਕੇ, ਖ਼ੁਆਰ ਹੋ ਕੇ। 22. ਅੰਦਰ।
23. ਬਚ ਗਏ।
24. (ਦੁਨੀਆਂ ਦੇ) ਧੰਧੇ ਰੂਪੀ ਠੱਗ (ਅਰਥਾਤ ਖਲਜਗਣਾਂ) ਨੇ ਠੱਗ ਲਿਆ ਜਾਂ ਲੈਂਦਾ ਹੈ।

25. ਦੁਨਿਆਵੀ ਮੋਹ। 26. ਮਾਇਕ ਪਦਾਰਥਾਂ ਨਾਲ ਪਿਆਰ।

27. ਬਖ਼ਸ਼ਿਸ਼ ਦੁਆਰਾ। 28. ਗੁਰੂ ਦੀ ਰਾਹੀਂ।

29. ਰੋਕ (ਮਨ ਦੀ, ਵਿਕਾਰਾਂ ਵਲੋਂ), ਇੰਦਰਿਆਂ ਦੀ ਰੋਕ।

30. ਗੁਰੂ ਦੀ ਮਤ। 31. ਪ੍ਰਾਪਤ ਹੋ ਜਾਏ।

32. ਮੁਖੀਆ। 33. (ਪ੍ਰਮਾਤਮਾ ਦੀ) ਦਰਗਾਹ ਵਿੱਚ।

34. ਪਹਿਨਾਇਆ ਹੋਇਆ, ਖ਼ਿੱਲਤ ਜਾਂ ਸਰੋਪੇ ਨਾਲ ਵਰੋਸਾਇਆ ਹੋਇਆ; ਅਰਥਾਤ ਸਨਮਾਨਿਆ ਹੋਇਆ ਜਾਂਦਾ ਹੈ।

## ੪੭. ਸਬਦਿ ਤਰਹੁ ਚਿਤੁ ਲਾਇ

**ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ [1]ਮਨੂਰੁ॥**
**ਅਉਗਣ ਫਿਰਿ [2]ਲਾਗੂ ਭਏ [3]ਕੂਰਿ ਵਜਾਵੈ[4] ਤੂਰੁ[5]॥**
**ਬਿਨੁ ਸਬਦੈ [6]ਭਰਮਾਈਐ [7]ਦੁਬਿਧਾ ਡੋਬੇ [8]ਪੂਰੁ॥੧॥**
**ਮਨ ਰੇ [9]ਸਬਦਿ [10]ਤਰਹੁ ਚਿਤੁ ਲਾਇ[11]॥**
**[12]ਜਿਨਿ [13]ਗੁਰਮੁਖਿ ਨਾਮੁ ਨ [14]ਬੂਝਿਆ ਮਰਿ ਜਨਮੈ ਆਵੈ ਜਾਇ॥੧॥ ਰਹਾਉ॥**
**ਤਨੁ [15]ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ॥**
**[16]ਭੈ [17]ਸਚਿ [18]ਰਾਤੀ [19]ਦੇਹੁਰੀ [20]ਜਿਹਵਾ [21]ਸਚੁ [22]ਸੁਆਉ॥**
**ਸਚੀ [23]ਨਦਰਿ [24]ਨਿਹਾਲੀਐ [25]ਬਹੁੜਿ ਨ ਪਾਵੈ ਤਾਉ[26]॥੨॥**
**[27]ਸਾਚੇ ਤੇ [28]ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ [29]ਤ੍ਰਿਭਵਣੁ ਸਾਜਿਆ [30]ਘਟਿ ਘਟਿ ਜੋਤਿ ਸਮੋਇ[31]॥**
**ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ [32]ਪਤਿ ਹੋਇ॥੩॥**
**ਇਹੁ ਮਨੁ ਸਾਚਿ ਸੰਤੋਖਿਆ[33] ਨਦਰਿ ਕਰੇ ਤਿਸੁ ਮਾਹਿ॥**
**[34]ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ॥**
**ਨਾਨਕ ਅਉਗਣ ਵੀਸਰੇ ਗੁਰਿ ਰਾਖੇ [35]ਪਤਿ ਤਾਹਿ॥੪॥੧੫॥**

**ਸਮੁੱਚਾ ਭਾਵ :**

ਮਨੁੱਖੀ-ਮਨ ਨੂੰ ਚਾਹੀਦਾ ਹੈ ਕਿ ਜਿੰਨਾ ਚਿਰ ਉਸ ਦਾ ਤਨ ਭਾਵ ਸਰੀਰ ਕਾਇਮ ਹੈ, ਉਹ ਸਦਾ ਚੇਤੰਨ ਰਹੇ, ਗੁਰੂ ਦੇ ਸ਼ਬਦ ਵਿੱਚ ਚਿੱਤ ਲਾਏ ਅਤੇ ਇਉਂ ਮੁਕਤੀ ਦਾ ਭਾਗੀ ਬਣੇ। ਜੋ ਬੰਦਾ ਸਤਿਗੁਰੂ ਦੀ ਕਿਰਪਾ ਤੇ ਅਗਵਾਈ ਦੁਆਰਾ ਹਰੀ-ਨਾਮ ਦੀ

ਸੂਝ-ਬੂਝ ਪ੍ਰਾਪਤ ਨਹੀਂ ਕਰ ਲੈਂਦਾ, ਉਹ ਸਦਾ ਦੁਬਿਧਾ ਵਿੱਚ ਫਸਿਆ ਤੇ ਜੰਮਣ-ਮਰਨ ਦੇ ਗੇੜ ਵਿੱਚ ਗ੍ਰਸਿਆ ਰਹਿੰਦਾ ਹੈ :

**ਪਦ-ਅਰਥ :**

1. ਲੋਹੇ ਦੀ ਮੈਲ, ਮਿੱਟੀ ਜਾਂ ਖਿੰਘਰ; ਅਰਥਾਤ ਵਿਕਾਰੀ, ਸਿਥਿਲ।

2. ਵੈਰੀ, ਪਿਛੇ ਪੈ ਜਾਣ ਵਾਲੇ। 3. ਕੂੜ, ਝੂਠ।

4. ਤੁਰੀ, ਨਰਸਿੰਘਾ, ਵਾਜਾ।

5. ਝੂਠ ਤੁਰੀਆਂ ਵਜਾਉਂਦਾ ਹੈ, ਅਰਥਾਤ ਖ਼ੁਸ਼ ਹੁੰਦਾ ਹੈ।

6. ਭਟਕਦੇ ਰਹੀਦਾ ਹੈ; ਇਧਰ-ਉਧਰ ਡੋਲਦੇ ਤੇ ਖ਼ੁਆਰ ਹੁੰਦੇ ਫਿਰਨਾ।

7. ਦੁਚਿੱਤੀ; ਦੁਐਤ ਭਾਵ।

8. ਬੇੜੀ ਦੇ ਇਕ ਫੇਰੇ ਦੀਆਂ ਸਵਾਰੀਆਂ ਦਾ ਸਮੂਹ।

9. ਗੁਰੂ ਦੇ ਸ਼ਬਦ ਵਿੱਚ।

10. ਤਰ ਜਾ, ਪਾਰ ਹੋ ਜਾ (ਸੰਸਾਰ-ਸਾਗਰ ਤੋਂ)।

11. ਚਿੱਤ ਜੋੜ, ਧਿਆਨ ਲਾ। 12. ਜੋ ਪੁਰਸ਼, ਜਿਸ ਕਿਸੇ ਨੇ।

13. ਗੁਰੂ ਦੀ ਸ਼ਰਨੀ ਪੈ ਕੇ, ਗੁਰੂ ਦੁਆਰੇ ਪਹੁੰਚ ਕੇ।

14. ਬੁੱਝ ਨਹੀਂ ਲੈਂਦਾ। 15. ਸੱਚਾ, ਪਵਿੱਤਰ।

16. (ਨਿਰਮਲ) ਡਰ ਵਿੱਚ। 17. ਸਤਿ-ਸਰੂਪ ਰੱਬ ਵਿੱਚ।

18. ਰੱਤੀ ਹੋਈ, ਰਚੀ ਹੋਈ। 19. ਦੇਹ, ਸਰੀਰ।

20. ਜੀਭ, ਰਸਨਾ। 21. ਸੱਚਾ।

22. ਸੁਆਦ; ਸੁਆਰਥ। 23. ਕਿਰਪਾ-ਦ੍ਰਿਸ਼ਟੀ ਨਾਲ।

24. ਵੇਖਿਆ ਜਾਂਦਾ ਹੈ। 25. ਫਿਰ।

26. ਅੱਗ ਵਿਚ ਪਾ ਕੇ ਤਾਇਆ ਨਹੀਂ ਜਾਂਦਾ, ਸੇਕ ਜਾਂ ਤਪਸ਼ ਨਹੀਂ ਸਹਾਰਦਾ।

27. ਸਤਿ-ਸਰੂਪ ਪਰਮਾਤਮਾ ਤੋਂ। 28. ਹਵਾ, ਪੌਣ; ਗੈਸ।

29. ਤਿੰਨੇ ਭਵਨ (ਲੋਕ), ਅਰਥਾਤ ਸਾਰੀ ਸ੍ਰਿਸ਼ਟੀ।

30. ਹਰੇਕ ਦਿਲ ਵਿੱਚ। 31. ਪਰਮਾਤਮਾ ਦੀ ਜੋਤ ਸਮਾ ਰਹੀ ਹੈ।

32. ਗੁਰੂ ਦੇ ਸ਼ਬਦ ਅਰਥਾਤ ਸੱਚੇ ਨਾਮ ਵਿੱਚ ਰੱਤੇ ਹੋਇਆਂ।

33. ਸੱਚ ਵਿੱਚ ਸੰਤੁਸ਼ਟ ਹੋ ਕੇ, ਸਤਿ-ਸਰੂਪ ਪ੍ਰਭੂ ਵਿੱਚ ਟਿਕਣ ਨਾਲ, ਸੰਤੋਖ ਦਾ ਧਾਰਨੀ ਹੋ ਕੇ।

34. ਪੰਜ ਤੱਤ, ਅਰਥਾਤ ਸਾਰਾ ਸਰੀਰ। 35. ਉਸ ਦੀ ਇੱਜ਼ਤ-ਆਬਰੂ।

## ੪੮. ਤਰੀਐ ਗੁਰ ਵੀਚਾਰਿ

ਨਾਨਕ[1] ਬੇੜੀ ਸਚ ਕੀ ਤਰੀਐ ਗੁਰ ਵੀਚਾਰਿ[2]॥
ਇਕਿ ਆਵਹਿ ਇਕਿ ਜਾਵਹੀ[3] [4]ਪੂਰਿ ਭਰੇ ਅਹੰਕਾਰਿ॥
ਮਨਹਠਿ ਮਤੀ[5] [6]ਬੂਡੀਐ [7]ਗੁਰਮੁਖਿ ਸਚੁ [8]ਸੁ ਤਾਰਿ॥ ੧॥

ਗੁਰ ਬਿਨੁ ਕਿਉ ਤਰੀਐ[9] [10]ਸੁਖੁ ਹੋਇ॥
ਜਿਉ ਭਾਵੈ ਤਿਉ ਰਾਖੁ ਤੂ ਮੈ [11]ਅਵਰੁ ਨ ਦੂਜਾ ਕੋਇ॥ ੧॥ ਰਹਾਉ॥

[12]ਆਗੈ ਦੇਖਉ [13]ਡਉ [14]ਜਲੈ [15]ਪਾਛੈ [16]ਹਰਿਓ ਅੰਗੂਰੁ[17]॥
[18]ਜਿਸ ਤੇ [19]ਉਪਜੈ ਤਿਸ ਤੇ [20]ਬਿਨਸੈ [21]ਘਟਿ ਘਟਿ [22]ਸਚੁ ਭਰਪੂਰਿ॥
ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ॥ ੨॥

[23]ਸਾਹਿ ਸਾਹਿ ਤੁਝੁ [24]ਸੰਮਲਾ ਕਦੇ ਨ [25]ਵਿਸਾਰੇਉ॥
ਜਿਉ ਜਿਉ [26]ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ [27]ਪੇਉ॥
ਮਨੁ ਤਨੁ ਤੇਰਾ ਤੂ [28]ਧਣੀ [29]ਗਰਬੁ [30]ਨਿਵਾਰਿ [31]ਸਮੇਉ॥ ੩॥

ਜਿਨਿ ਏਹੁ ਜਗਤੁ [32]ਉਪਾਇਆ [33]ਤ੍ਰਿਭਵਣੁ ਕਰਿ [34]ਆਕਾਰੁ॥
ਗੁਰਮੁਖਿ[35] ਚਾਨਣੁ ਜਾਣੀਐ ਮਨਮੁਖਿ [36]ਮੁਗਧੁ [37]ਗੁਬਾਰੁ॥
ਘਟਿ ਘਟਿ ਜੋਤਿ [38]ਨਿਰੰਤਰੀ ਬੂਝੈ ਗੁਰਮਤਿ [39]ਸਾਰੁ॥ ੪॥

[40]ਗੁਰਮੁਖਿ ਜਿਨੀ ਜਾਣਿਆ ਤਿਨ [41]ਕੀਚੈ [42]ਸਾਬਾਸਿ॥
ਸਚੇ [43]ਸੇਤੀ ਰਲਿ ਮਿਲੇ ਸਚੇ ਗੁਣ [44]ਪਰਗਾਸਿ॥
ਨਾਨਕ [45]ਨਾਮਿ [46]ਸੰਤੋਖੀਆ [47]ਜੀਉ [48]ਪਿੰਡੁ ਪ੍ਰਭ ਪਾਸਿ॥ ੫॥ ੧੬॥

**ਸਮੁੱਚਾ ਭਾਵ :**

ਸੱਚ ਦੀ ਬੇੜੀ ਉਤੇ ਚੜ੍ਹਨ ਤੇ ਗੁਰ-ਉਪਦੇਸ਼ ਰਾਹੀਂ ਇਸ ਨੂੰ ਖੇਵਣ ਨਾਲ ਭਵ-ਸਾਗਰ ਤਰ ਸਕੀਦਾ ਹੈ। ਇਸ ਦੇ ਉਲਟ, ਕੂੜ ਦੀ ਬੇੜੀ ਉਤੇ ਚੜ੍ਹਨ ਤੇ ਹੰਕਾਰ ਰਾਹੀਂ ਉਸ ਨੂੰ ਖੇਵਣ ਨਾਲ ਆਉਣ-ਜਾਣ ਦਾ ਗੇੜ ਚਾਲੂ ਰਹਿੰਦਾ ਹੈ ਅਤੇ ਜੇ ਸਦਾ ਹੀ ਕੂੜ ਤੇ ਮਨਮਤ ਵਿੱਚ ਗ੍ਰੱਸੇ ਰਹੀਏ ਤਾਂ ਆਖ਼ਰ ਡੁਬ ਜਾਈਦਾ ਹੈ।

**ਪਦ-ਅਰਥ :**

1. ਹੇ ਨਾਨਕ।
2. ਗੁਰੂ ਦੀ ਦੱਸੀ ਵਿਚਾਰ (ਅਰਥਾਤ ਉਪਦੇਸ਼) ਰਾਹੀਂ।
3. ਅਰਥਾਤ ਜੰਮ ਮਰ ਰਹੇ ਹਨ, ਜਨਮ-ਮਰਨ ਦੇ ਗੇੜ ਵਿੱਚ ਪਏ ਰਹਿੰਦੇ ਹਨ।
4. ਭਰੀ ਹੋਈ ਬੇੜੀ ਦਾ ਇਕ ਗੇੜਾ, ਇਕ ਫੇਰੇ ਦੇ ਮੁਸਾਫ਼ਰਾਂ ਦਾ ਸਮੂਹ।
5. ਮਨ ਦੀ ਹਠ ਵਾਲੀ ਮਤ ਨਾਲ, ਆਪ-ਹੁਦਰੀ ਮਤ ਧਾਰਨ ਕਰਿਆਂ।
6. ਡੁੱਬੀਦਾ ਹੈ।
7. ਗੁਰੂ ਦੁਆਰਾ, ਗੁਰੂ ਦੇ ਆਸਰੇ।
8. ਉਹ।
9. ਨਹੀਂ ਪਾਰ ਲੰਘ ਸਕੀਦਾ।
10. ਆਤਮਕ ਆਨੰਦ।
11. ਹੋਰ।
12. ਸਾਹਮਣੇ ਪਾਸੇ।
13. ਜੰਗਲ ਦੀ ਅੱਗ।
14. ਅਰਥਾਤ ਅਨੇਕ ਜੀਵ ਮਰ ਰਹੇ ਤੇ ਸੜ-ਬਲ ਰਹੇ ਹਨ।
15. ਪਿਛਲੇ ਪਾਸੇ।
16. ਨਵੀਂ ਫੁਟੀ ਕੋਮਲ ਸ਼ਾਖ਼।
17. ਨਵੀਂ ਹਰੀ ਪਨੀਰੀ ਉੱਗ ਰਹੀ ਹੈ, ਅਰਥਾਤ ਅਨੇਕ ਨਵੇਂ ਜੀਵ ਜੰਮ ਮਰ ਰਹੇ ਹਨ।
18. ਜਿਸ ਵਾਹਿਗੁਰੂ ਤੋਂ।
19. ਉਪਜਦੇ, ਜੰਮਦੇ ਹਨ।
20. ਖਪਤ ਹੁੰਦੇ, ਸਮਾਉਂਦੇ।
21. ਹਰੇਕ ਸਰੀਰ ਵਿੱਚ।
22. ਸਤਿ-ਸਰੂਪ ਪਰਮਾਤਮਾ।
23. ਹਰ ਸ਼ਾਹ ਨਾਲ, ਸੁਆਸ-ਸੁਆਸ।
24. ਚਿਤਾਰਾਂ, ਸਿਮਰਾਂ।
25. ਵਿਸਾਰਾਂ।
26. ਮਾਲਕ, ਖ਼ਸਮ।
27. ਪੀਵਾਂ।
28. ਮਾਲਕ।
29. ਹੰਕਾਰ, ਹਉਮੈ।
30. ਦੂਰ ਕਰ ਕੇ, ਕਟ ਕੇ।
31. ਸਮਾ ਜਾਵਾਂ, ਲੀਨ ਹੋ ਜਾਵਾਂ।
32. ਪੈਦਾ ਕੀਤਾ ਹੈ।
33. ਤਿੰਨ ਭਵਨ (ਸੁਰਗ, ਪ੍ਰਿਥਵੀ ਤੇ ਪਾਤਾਲ), ਅਰਥਾਤ ਸਾਰਾ ਸੰਸਾਰ।
34. ਦਿਸਦੀ ਦੁਨੀਆਂ; ਸੂਰਤਾਂ ਰਚੀਆਂ ਹਨ।

35. ਜੋਤ-ਸਰੂਪ ਵਾਹਿਗੁਰੂ। 36. ਮੂਰਖ ਨੂੰ।

37. ਹਨੇਰਾ। 38. ਇਕਰਸ, ਲਗਾਤਾਰ।

39. ਤੱਤ; ਅਸਲੀਅਤ। 40. ਗੁਰੂ ਦੁਆਰਾ, ਗੁਰੂ-ਆਸਰੇ।

41. ਕਰੀਏ, ਕਹੀਏ। 42. ਸ਼ਾਬਾਸ਼, ਅਸ਼ੀਰਵਾਦਕ ਵਾਕ।

43. ਨਾਲ। 44. ਪ੍ਰਕਾਸ਼, ਉਘਾੜ।

45. ਨਾਮ ਦੁਆਰਾ, ਨਾਮ ਵਿੱਚ ਜੁੜ ਕੇ।

46. ਆਤਮਕ ਸ਼ਾਂਤੀ ਵਾਲੀ, ਭਾਵ ਸੰਤੁਸ਼ਟ ਅਵਸਥਾ।

47. ਜਿੰਦ, ਜੀਵਾਤਮਾ। 48. ਸਰੀਰ।

## ੪੯. ਲੈ ਲਾਹਾ ਘਰਿ ਜਾਹਿ

ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ।।
ਜਬ ਲਗੁ[1] [2]ਜੋਬਨਿ [3]ਸਾਸੁ ਹੈ ਤਬ ਲਗੁ ਇਹੁ ਤਨੁ[4] ਦੇਹ।।
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ [5]ਖੇਹ।।੧।।

ਮੇਰੇ ਮਨ ਲੈ [6]ਲਾਹਾ [7]ਘਰਿ ਜਾਹਿ।।
[8]ਗੁਰਮੁਖਿ ਨਾਮੁ ਸਲਾਹੀਐ ਹਉਮੈ [9]ਨਿਵਰੀ [10]ਭਾਹਿ।। ੧।। ਰਹਾਉ।।

ਸੁਣਿ ਸੁਣਿ ਗੰਢਣੁ ਗੰਢੀਐ[11] ਲਿਖਿ ਪੜਿ [12]ਬੁਝਹਿ ਭਾਰੁ।।
ਤ੍ਰਿਸਨਾ [13]ਅਹਿਨਿਸਿ [14]ਅਗਲੀ ਹਉਮੈ ਰੋਗੁ [15]ਵਿਕਾਰੁ।।
ਓਹੁ ਵੇਪਰਵਾਹੁ [16]ਅਤੋਲਵਾ [17]ਗੁਰਮਤਿ ਕੀਮਤਿ [18]ਸਾਰੁ।।੨।।

ਲਖ ਸਿਆਣਪ ਜੇ ਕਰੀ ਲਖ [19]ਸਿਉ ਪ੍ਰੀਤਿ ਮਿਲਾਪੁ।।
ਬਿਨੁ ਸੰਗਤਿ ਸਾਧ ਨ [20]ਧ੍ਰਾਪੀਆ ਬਿਨੁ ਨਾਵੈ [21]ਦੂਖ [22]ਸੰਤਾਪੁ।।
ਹਰਿ ਜਪਿ [23]ਜੀਅਰੇ ਛੁਟੀਐ ਗੁਰਮੁਖਿ [24]ਚੀਨੈ [25]ਆਪੁ।। ੩।।

ਤਨੁ ਮਨੁ ਗੁਰ [26]ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ।।
[27]ਤ੍ਰਿਭਵਣੁ ਖੋਜਿ ਢੰਢੋਲਿਆ [28]ਗੁਰਮੁਖਿ [29]ਖੋਜਿ [30]ਨਿਹਾਲਿ।।
ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ।।੪।।੧੭।।

ਸਮੁੱਚਾ ਭਾਵ :

ਜੋਬਨ ਗਲਣ ਤੇ ਸਰੀਰ ਖੀਣ ਹੋਣ ਤੋਂ ਪਹਿਲਾਂ ਹੀ ਸ਼ੁਭ ਗੁਣਾਂ ਦਾ ਧਾਰਨੀ ਅਤੇ ਰੱਬ ਦੀ ਨਿਹਾਲੀ ਨਦਰ ਦਾ ਪਾਤਰ ਬਣ ਜਾਣਾ ਚਾਹੀਦਾ ਹੈ। ਗੁਰ-ਉਪਦੇਸ਼ ਰਾਹੀਂ

ਹਰੀ-ਨਾਮ ਨੂੰ ਸਿਮਰਨ-ਸਲਾਹੁਣ ਤੇ ਹਉਮੈ ਨਿਵਾਰਨ ਨਾਲ, ਅਜਿਹਾ ਲਾਹਾ ਪ੍ਰਾਪਤ ਹੋ ਜਾਂਦਾ ਹੈ ਜੋ ਲੋਕ-ਪ੍ਰਲੋਕ ਦੋਵੇਂ ਥਾਂ ਕੰਮ ਆਉਂਦਾ ਹੈ।

**ਪਦ-ਅਰਥ :**

1. ਜਦੋਂ ਤਕ। 2. ਜਵਾਨੀ ਵਿੱਚ ਹੈ।
3. ਸਾਹ ਚਲ ਰਿਹਾ ਹੈ। 4. ਸਰੀਰ।
5. ਮਿੱਟੀ। 6. ਲਾਭ, ਫ਼ਾਇਦਾ।
7. ਆਪਣੇ ਘਰ, ਅਰਥਾਤ ਪ੍ਰਲੋਕ।
8. ਗੁਰੂ ਦੁਆਰਾ, ਸਤਿਗੁਰੂ ਦੀ ਸ਼ਰਨ ਪੈ ਕੇ।
9. ਦੂਰ ਹੋ ਜਾਂਦੀ ਹੈ; ਦੂਰ ਹੋ ਗਈ; ਦੂਰ ਹੋ ਜਾਵੇ।
10. ਅੱਗ। 11. ਗਾਂਢਾ ਗੰਢੀਦਾ ਹੈ।
12. ਸਮਝ ਲਈਏ। 13. ਦਿਨੇ ਰਾਤ।
14. ਬਹੁਤ। 15. ਬਿਰਥਾ, ਫ਼ਜ਼ੂਲ।
16. ਜਾਂਚ-ਤੋਲ ਤੋਂ ਪਰੇ।
17. ਗੁਰੂ ਦੀ ਮਤ ਜਾਂ ਸਿੱਖਿਆ ਦੁਆਰਾ।
18. ਸੋਝੀ; ਸਮਝ ਲੈ; ਸਹੀ। 19. ਨਾਲ।
20. ਤ੍ਰਿਪਤੀ ਹੋਣੀ, ਤੱਸਲੀ ਹੋਣੀ। 21. ਰੱਬ ਦਾ ਨਾਮ ਜਪੇ ਬਿਨਾਂ।
22. ਕਲੇਸ਼; ਜਲਨ। 23. ਹੇ ਮੇਰੇ ਜੀਉੜੇ, ਹੇ ਮੇਰੀ ਜਿੰਦੇ!
24. ਸਮਝੇ; ਪਛਾਣੀਐ। 25. ਆਪਾ, ਆਪਣੇ-ਆਪ ਨੂੰ।
26. ਕੋਲ, ਪਾਸ। 27. ਤਿੰਨਾ ਲੋਕਾਂ ਵਿੱਚ।
28. ਗੁਰੂ ਦੇ ਰਾਹੀਂ। 29. ਖੋਜ-ਭਾਲ ਕੇ।
30. ਵੇਖ ਲਿਆ।

## ੫੦. ਰਾਮ ਜਪਤ ਮਨੁ ਮਾਨੁ

**ਮਰਣੈ ਕੀ [1]ਚਿੰਤਾ ਨਹੀ ਜੀਵਣ ਕੀ ਨਹੀ [2]ਆਸ ॥**
**ਤੂ ਸਰਬ ਜੀਆ [3]ਪ੍ਰਤਿਪਾਲਹੀ [4]ਲੇਖੈ [5]ਸਾਸ [6]ਗਿਰਾਸ[7] ॥**
**[8]ਅੰਤਰਿ [9]ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ [10]ਨਿਰਜਾਸਿ ॥ ੧ ॥**

[11]ਜੀਅਰੇ ਰਾਮ ਜਪਤ ਮਨੁ ਮਾਨੁ[12] ॥
ਅੰਤਰਿ ਲਾਗੀ [13]ਜਲਿ ਬੁਝੀ ਪਾਇਆ ਗੁਰਮੁਖਿ [14]ਗਿਆਨੁ ॥ ੧ ॥ ਰਹਾਉ ॥

ਅੰਤਰ ਕੀ [15]ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ[16] ॥
ਮੁਇਆ ਜਿਤੁ ਘਰਿ [17]ਜਾਈਐ ਤਿਤੁ ਜੀਵਦਿਆ ਮਰੁ ਮਾਰਿ[18] ॥
ਅਨਹਦ ਸਬਦਿ[19] ਸੁਹਾਵਣੇ ਪਾਈਐ ਗੁਰ ਵੀਚਾਰਿ[20] ॥ ੨ ॥

ਅਨਹਦ ਬਾਣੀ[21] ਪਾਈਐ [22]ਤਹ ਹਉਮੈ ਹੋਇ ਬਿਨਾਸੁ[23] ॥
ਸਤਗੁਰੁ ਸੇਵੇ ਆਪਣਾ [24]ਹਉ [25]ਸਦ ਕੁਰਬਾਣੈ [26]ਤਾਸੁ ॥
[27]ਖੜਿ [28]ਦਰਗਹ [29]ਪੈਨਾਈਐ [30]ਮੁਖਿ ਹਰਿ ਨਾਮ ਨਿਵਾਸੁ ॥ ੩ ॥

[31]ਜਹ ਦੇਖਾ ਤਹ [32]ਰਵਿ ਰਹੇ [33]ਸਿਵ ਸਕਤੀ ਕਾ [34]ਮੇਲੁ ॥
ਤ੍ਰਿਹੁ ਗੁਣ[35] [36]ਬੰਧੀ [37]ਦੇਹੁਰੀ ਜੋ ਆਇਆ [38]ਜਗਿ ਸੋ ਖੇਲੁ ॥
[39]ਵਿਜੋਗੀ ਦੁਖਿ ਵਿਛੁੜੇ ਮਨਮੁਖਿ [40]ਲਹਹਿ ਨ ਮੇਲੁ ॥ ੪ ॥

ਮਨੁ [41]ਬੈਰਾਗੀ [42]ਘਰਿ ਵਸੈ ਸਚ ਭੈ[43] ਰਾਤਾ[44] ਹੋਇ ॥
ਗਿਆਨ ਮਹਾ ਰਸੁ[45] ਭੋਗਵੈ [46]ਬਾਹੁੜਿ [47]ਭੂਖ ਨ ਹੋਇ ॥
ਨਾਨਕ ਇਹੁ [48]ਮਨੁ [49]ਮਾਰਿ ਮਿਲੁ ਭੀ ਫਿਰਿ[50] [51]ਦੁਖੁ ਨ ਹੋਇ ॥ ੫ ॥ ੧੮ ॥

**ਸਮੁੱਚਾ ਭਾਵ :**

ਸਤਿਗੁਰੂ ਰਾਹੀਂ ਪ੍ਰਾਪਤ ਹੋਏ ਗਿਆਨ ਦੁਆਰਾ ਤ੍ਰਿਸ਼ਨਾ ਰੂਪੀ ਜਲਨ ਬੁਝ ਜਾਂਦੀ ਹੈ; ਮਰ ਜਾਣ ਦੀ ਚਿੰਤਾ ਤੇ ਜੀਉਂਦੇ ਰਹਿਣ ਦੀ ਵਾਸ਼ਨਾ ਵੀ ਮੁਕ ਜਾਂਦੀ ਹੈ। ਨਾਲੇ ਇਸ ਗੱਲ ਦਾ ਨਿਸਚਾ ਵੀ ਦ੍ਰਿੜ੍ਹ ਹੋ ਜਾਂਦਾ ਹੈ ਕਿ ਕੇਵਲ ਇੱਕੋ ਰੱਬ ਹੀ ਸਭ ਜੀਆਂ ਦੀ ਪ੍ਰਤਿਪਾਲਣਾ ਕਰ ਰਿਹਾ ਹੈ ਅਤੇ ਸਭ ਦੇ ਸਾਸ-ਗਿਰਾਸ ਉਸੇ ਦੇ ਲੇਖੇ ਵਿੱਚ ਹਨ।

**ਪਦ-ਅਰਥ :**

1. ਭਾਵ ਡਰ। 2. ਭਾਵ ਵਾਸ਼ਨਾ।

3. ਪਾਲਦਾ ਹੈ। 4. (ਤੇਰੇ) ਹਿਸਾਬ ਵਿਚ ਹਨ।

5. ਸੁਆਸ, ਅਰਥਾਤ ਉਮਰ। 6. ਗਿਰਾਹੀ, ਅਰਥਾਤ ਭੋਗ।

7. ਭਾਵ ਜੀਉਣਾ ਤੇ ਭੋਗਣਾ ਸਭ ਕੁਝ ਤੇਰੇ ਵਲੋਂ ਨਿਯਤ ਹੈ ਤੇ ਤੇਰੀ ਨਜ਼ਰ ਵਿੱਚ ਹੈ।

8. ਅੰਦਰ। 9. ਗੁਰੂ ਦੇ ਸਨਮੁਖ ਰਹਿਣ ਵਾਲੇ। ਮਨੁੱਖ ਦੇ; ਗੁਰੂ ਦੇ ਰਾਹੀਂ।

10. ਨਿਰਣਾ; ਸਾਰ, ਸਿਧਾਂਤ; ਸੰਭਾਲ, ਦੇਖ-ਭਾਲ।

11. ਹੇ ਮੇਰੀ ਜਿੰਦੇ! 12. ਮਨ ਮੰਨਦਾ, ਪਤੀਜਦਾ ਹੈ, ਨਿਸ਼ਾ ਹੁੰਦੀ ਹੈ।

13. ਜਲਨ, ਸਾੜ ਅਰਥਾਤ ਤ੍ਰਿਸ਼ਨਾ ਦੀ ਸੜਨ।

14. ਵਾਕਫ਼ੀ, ਜਾਣ-ਪਛਾਣ। 15. ਹਾਲਤ, ਦਸ਼ਾ।

16. ਸ਼ੱਕ-ਸ਼ੁਭੇ ਤੇ ਸੰਗ-ਭਰਮ ਦੂਰ ਕਰ ਕੇ।

17. ਜਿਸ ਘਰ, ਟਿਕਾਣੇ, ਹਾਲਤ ਵਿੱਚ। 18. ਮੌਤ ਦਾ ਡਰ; ਮੰਦੀਆਂ ਵਾਸ਼ਨਾਂ।

19. ਦਸਵੇਂ ਦੁਆਰ ਵਿੱਚ ਸਹਿਜ-ਸੁਭਾ ਤੇ ਇਕਰਸ ਸੁਣੀਂਦਾ ਜਾਂ ਅਨੁਭਵ ਹੁੰਦਾ ਰਸਮਈ ਸ਼ਬਦ।

20. ਗੁਰੂ ਦੀ ਦੱਸੀ ਵਿਚਾਰ, ਸਿੱਖਿਆ ਜਾਂ ਉਪਦੇਸ਼ ਰਾਹੀਂ।

21. ਇਕਰਸ ਸਿਫ਼ਤ-ਸਲਾਹ ਦੀ ਅਵਸਥਾ ਜੋ ਅਨਹਦ ਸ਼ਬਦ ਦੀ ਪ੍ਰਾਪਤੀ ਨਾਲ ਵਾਪਰਦੀ ਹੈ।

22. ਉਥੇ, ਉਸ ਹਾਲਤ ਵਿੱਚ। 23. ਨਾਸ ਹੋ ਜਾਂਦੀ ਹੈ।

24. ਮੈਂ। 25. ਸਦਾ; ਸੌ ਵਾਰੀ।

26. ਉਸ ਤੋਂ। 27. ਲਿਜਾ ਕੇ।

28. ਰੱਬ ਦੀ ਹਜ਼ੂਰੀ ਵਿੱਚ।

29. ਸਰੋਪਾ ਜਾਂ ਖ਼ਿਲਅਤ ਪਹਿਨਾਈ ਜਾਂਦੀ ਹੈ, ਅਰਥਾਤ ਸਨਮਾਨਿਆ ਜਾਂਦਾ ਹੈ।

30. ਮੂੰਹ ਵਿੱਚ (ਜਿਸ ਦੇ)। 31. ਜਿਥੇ, ਜਿਧਰ ਵੀ।

32. ਵਿਆਪਕ; ਰਚੇ-ਰੁੱਝੇ ਹੋਏ। 33. ਚੇਤਨ ਤੇ ਪ੍ਰਕਿਰਤੀ।

34. ਗੱਠ-ਜੋੜ।

35. (ਮਾਇਆ ਦੇ) ਤਿੰਨ ਗੁਣਾਂ (ਰਜੋ, ਸਤੋ, ਤਮੋ) ਵਿੱਚ।

36. ਬੱਝਿਆ ਹੋਇਆ। 37. ਸਰੀਰ।

38. ਜਗਤ ਵਿੱਚ। 39. ਵਿਛੁੜੇ ਹੋਏ।

40. ਨਹੀਂ ਲੈ ਸਕਦੇ। 41. ਵੈਰਾਗਵਾਨ (ਮਾਇਆ ਤੋਂ)।

42. ਆਪਣੇ ਸਰੂਪ ਵਿੱਚ।

43. ਸੱਚੇ ਪ੍ਰਭੂ ਦੇ ਨਿਰਮਲ ਭਉ ਵਿੱਚ।

44. ਰੰਗਿਆ ਹੋਇਆ। 45. ਖਾਵੇ, ਮਾਣੇ।

46. ਫਿਰ-ਮੁੜ ਕੇ। 47. ਭਾਵ ਤ੍ਰਿਸ਼ਨਾ।

48. ਮੋਹ-ਮਾਇਆ ਵਲੋਂ ਮਾਰ ਕੇ।

49. ਮਿਲ, ਜੁੜ (ਪ੍ਰਭੂ ਨਾਲ); ਮਿਲਿਆ, ਜੁੜਿਆ ਰਹੁ।

50. ਫਿਰ ਕਦੇ ਵੀ। 51. ਪ੍ਰਭੂ ਤੋਂ ਵਿਛੋੜੇ ਦਾ ਕਲੇਸ਼।

## ੫੧. ਹਉਮੈ ਛੋਡਿ ਗੁਮਾਨੁ

ਏਹੁ ਮਨੋ[1] ਮੂਰਖੁ[2] ਲੋਭੀਆ[3] ਲੋਭੇ ਲਗਾ[4] ਲੋੁਭਾਨੁ॥
ਸਬਦਿ[5] ਨ ਭੀਜੈ[6] [7]ਸਾਕਤਾ [8]ਦੁਰਮਤਿ ਆਵਨੁ ਜਾਨੁ[9]॥
ਸਾਧੂ[10] ਸਤਗੁਰੁ ਜੇ ਮਿਲੈ ਤਾ ਪਾਈਐ [11]ਗੁਣੀ ਨਿਧਾਨੁ॥ ੧॥

ਮਨ ਰੇ ਹਉਮੈ ਛੋਡਿ [12]ਗੁਮਾਨੁ॥
[13]ਹਰਿ ਗੁਰੁ [14]ਸਰਵਰੁ ਸੇਵਿ ਤੂ ਪਾਵਹਿ [15]ਦਰਗਹ [16]ਮਾਨੁ॥ ੧॥ ਰਹਾਉ॥

ਰਾਮ ਨਾਮੁ ਜਪਿ ਦਿਨਸੁ ਰਾਤਿ [17]ਗੁਰਮੁਖਿ ਹਰਿ ਧਨੁ ਜਾਨੁ॥
ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ[18]॥
ਨਿਤਿ [19]ਅਹਿਨਿਸਿ ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ॥ ੨॥

[20]ਕੂਕਰ ਕੂੜੁ ਕਮਾਈਐ ਗੁਰ ਨਿੰਦਾ [21]ਪਚੈ [22]ਪਚਾਨੁ॥
ਭਰਮੇ ਭੂਲਾ ਦੁਖੁ [23]ਘਣੋ [24]ਜਮੁ ਮਾਰਿ ਕਰੈ ਖੁਲਹਾਨੁ[25]॥
[26]ਮਨਮੁਖਿ ਸੁਖੁ ਨ ਪਾਈਐ [27]ਗੁਰਮੁਖਿ ਸੁਖੁ [28]ਸੁਭਾਨੁ॥ ੩॥

ਐਥੈ ਧੰਧੁ ਪਿਟਾਈਐ[29] ਸਚੁ ਲਿਖਤੁ ਪਰਵਾਨੁ॥
ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ[30] [31]ਪਰਧਾਨੁ॥
ਨਾਨਕ ਨਾਮੁ ਨ ਵੀਸਰੈ ਕਰਮਿ ਸਚੈ[32] [33]ਨੀਸਾਣੁ॥ ੪॥ ੧੯॥

**ਸਮੁੱਚਾ ਭਾਵ :**

ਨਾਸ਼ਮਾਨ ਕੂੜੇ ਪਦਾਰਥਾਂ ਵਿੱਚ ਹੀ ਲੁਭਿਤ ਤੇ ਖੱਚਿਤ ਰਹਿਣ ਨਾਲ ਮਨੁੱਖ ਵਾਹਿਗੁਰੂ ਤੋਂ ਵਿਛੜਿਆ ਰਹਿੰਦਾ ਹੈ। ਕੂੜ ਦੀ ਕਮਾਈ ਕਰਦੇ ਜਾਣ ਨਾਲ ਇਹ ਵਿਥ ਵਧਦੀ ਰਹਿੰਦੀ ਹੈ। ਇਸ ਦੇ ਉਲਟ, ਦੁਨਿਆਵੀ ਕੰਮ ਕਰਦਿਆਂ ਤੇ ਨੇਕਨੀਤੀ ਨਾਲ ਆਪਣੇ ਕਰਤੱਵ ਪਾਲਦਿਆਂ, ਹਰੀ-ਸਿਮਰਨ ਰਾਹੀਂ ਪ੍ਰਭੂ ਨਾਲ ਲਿਵ ਲਾਈ ਰੱਖਣ ਨਾਲ, ਰੱਬ ਜੀ ਦੀ ਨਿਹਾਲੀ ਨਦਰ ਤੇ ਬਖ਼ਸ਼ਿਸ਼ ਪ੍ਰਾਪਤ ਹੋ ਜਾਂਦੀ ਹੈ।

**ਪਦ-ਅਰਥ :**

1. ਇਹ ਮਨ ਆਪ ਹੀ। 2. ਲਾਲਚੀ।

3. ਲਾਲਚ ਵਿੱਚ ਹੀ। 4. ਲੁਭਿਤ, ਲੁਭਾਇਮਾਨ, ਖੱਚਿਤ।

5. ਗੁਰ-ਉਪਦੇਸ਼ ਵਿੱਚ।

6. ਨਹੀਂ ਪਤੀਜਦਾ, ਰੁਚਿਤ ਨਹੀਂ ਹੁੰਦਾ।

7. ਸਕਤੀ ਦਾ ਪਰੇਮੀ, ਮਾਇਆ ਦਾ ਸੇਵਕ, ਮਾਇਆ-ਵੇੜ੍ਹਿਆ।

8. ਭੈੜੀ ਮਤ ਕਾਰਨ, ਖੋਟੀ ਬੁਧੀ ਕਰਕੇ।

9. ਜਨਮ-ਮਰਨ ਦਾ ਗੇੜ।

10. ਸ੍ਰੇਸ਼ਟ ਪੁਰਖ, ਸਾਧਨਾ ਕਰਨ ਵਾਲਾ ਸੰਤ।

11. ਗੁਣਾਂ ਦਾ ਭੰਡਾਰ, ਭਾਵ ਪਰਮਾਤਮਾ। 12. ਹੰਕਾਰ।

13. ਹਰੀ-ਰੂਪ ਗੁਰੂ।

14. ਸਰੋਵਰ, ਪਵਿੱਤਰ ਕਰਨ ਵਾਲਾ, ਸ੍ਰੇਸ਼ਟ ਤਲਾ, ਭਾਵ ਤੀਰਥ।

15. ਰੱਬ ਦੀ ਹਜ਼ੂਰੀ ਵਿਚ। 16. ਆਦਰ।

17. ਗੁਰੂ ਦੁਆਰਾ।

18. ਮਿਲ ਕੇ ਗਿਆਨ ਪ੍ਰਾਪਤ ਕਰ, ਅਰਥਾਤ ਹਰੀ-ਨਾਮ ਨਾਲ ਸਾਂਝ ਪਾ।

19. ਦਿਨ-ਰਾਤ। 20. ਕੁੱਤੇ।

21. ਖ਼ੁਆਰ ਹੁੰਦੇ ਹਨ; ਸੜਦੇ ਹਨ; ਪਚਦੀ ਹੈ।

22. ਖ਼ੁਆਰੀ; ਸਾੜਾ; ਖ਼ੁਰਾਕ। 23. ਬਹੁਤ।

24. ਜਮਰਾਜ।

25. ਮਾਰ-ਮਾਰ ਕੇ ਭੋਹ ਕਰ ਦੇਂਦਾ ਹੈ।

26. ਆਪਣੇ ਮਨ ਪਿੱਛੇ ਤੁਰਨ ਵਾਲਾ ਮਨੁੱਖ।

27. ਗੁਰੂ ਪਿਛੇ ਤੁਰਨ ਵਾਲਾ।

28. ਸੁਬਹਾਨ, ਅਚਰਜ; ਪਵਿੱਤਰ, ਪ੍ਰਕਾਸ਼ਮਈ।

29. ਧੰਧਾ ਪਿਟੀਦਾ ਹੈ, ਕੰਮ ਨੂੰ ਪਿੱਟਣਾ ਸਮਝ ਕੇ ਕਰਦਾ ਹੈ।

30. ਗੁਰੂ ਵਾਲੀ ਕਾਰ। 31. ਮੁਖ, ਸ੍ਰੇਸ਼ਟ।

32. ਸੱਚੇ ਵਾਹਿਗੁਰੂ ਦੀ ਬਖ਼ਸ਼ਿਸ਼ ਸਦਕੇ।

33. ਪ੍ਰਵਾਨਗੀ ਦਾ ਨਿਸ਼ਾਨ, ਪਰਵਾਨਾ।

## ੫੨. ਮਨ ਰੇ ਅਹਿਨਿਸਿ ਹਰਿ ਗੁਣ ਸਾਰਿ

ਇਕੁ ਤਿਲੁ[1] ਪਿਆਰਾ ਵੀਸਰੈ ਰੋਗੁ ਵਡਾ ਮਨ [2]ਮਾਹਿ ॥
ਕਿਉ ਦਰਗਹ [3]ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥
ਗੁਰਿ ਮਿਲਿਐ ਸੁਖੁ ਪਾਈਐ [4]ਅਗਨਿ ਮਰੈ ਗੁਣ ਮਾਹਿ[5] ॥ ੧ ॥

ਮਨ ਰੇ [6]ਅਹਿਨਿਸਿ ਹਰਿ ਗੁਣ [7]ਸਾਰਿ ॥
[8]ਜਿਨ ਖਿਨੁ ਪਲੁ ਨਾਮੁ ਨ ਵੀਸਰੈ
ਤੇ ਜਨ ਵਿਰਲੇ ਸੰਸਾਰਿ ॥ ੧ ॥ ਰਹਾਉ ॥

[9]ਜੋਤੀ [10]ਜੋਤਿ ਮਿਲਾਈਐ [11]ਸੁਰਤੀ [12]ਸੁਰਤਿ ਸੰਜੋਗੁ ॥
[13]ਹਿੰਸਾ ਹਉਮੈ ਗਤੁ ਗਏ[14] ਨਾਹੀ ਸਹਸਾ ਸੋਗੁ[15] ॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ [16]ਸੰਜੋਗੁ ॥੨॥

[17]ਕਾਇਆ [18]ਕਾਮਣਿ ਜੇ [19]ਕਰੀ ਭੋਗੇ [20]ਭੋਗਣਹਾਰੁ ॥
ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥
[21]ਗੁਰਮੁਖਿ [22]ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ[23] ॥ ੩ ॥

ਚਾਰੇ ਅਗਨਿ[24] [25]ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ॥
[26]ਅੰਤਰਿ [27]ਕਮਲੁ [28]ਪ੍ਰਗਾਸਿਆ ਅੰਮ੍ਰਿਤੁ ਭਰਿਆ [29]ਅਘਾਇ ॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ [30]ਦਰਗਹ ਜਾਇ ॥੪॥੨੦॥

**ਸਮੁੱਚਾ ਭਾਵ :**

ਪ੍ਰਭੂ ਦੀ ਯਾਦ ਤੇ ਸਿਫ਼ਤ-ਸਲਾਹ ਗੁਰਮੁਖਾਂ ਨੂੰ ਏਕਾਗਰ ਤੇ ਰਸਮਈ ਬਣਾ ਦੇਂਦੀ ਹੈ। ਉਨ੍ਹਾਂ ਲਈ ਉਸ ਦਾ ਪਲ ਭਰ ਦਾ ਵਿਸਾਰਾ ਵੀ ਰਸ-ਭੰਗਤਾ ਤੇ ਵਿਆਕੁਲਤਾ ਦਾ ਕਾਰਨ ਬਣ ਜਾਂਦਾ ਹੈ। ਉਹ ਆਪਣੀ ਸੁਰਤ ਨੂੰ ਸਤਿਗੁਰੂ ਦੀ ਸੁਰਤ ਵਿਚ ਮੇਲ ਕੇ ਪ੍ਰਭੂ-ਜੋਤੀ ਵਿੱਚ ਆਪਣੀ ਆਤਮ-ਜੋਤੀ ਮੇਲ ਲੈਂਦੇ ਹਨ।

**ਪਦ-ਅਰਥ :**

1. ਛਿਨ ਭਰ, ਥੋੜਾ ਜਿਹਾ ਸਮਾਂ। 2. ਵਿੱਚ।
3. ਇੱਜ਼ਤ, ਆਦਰ। 4. ਤ੍ਰਿਸ਼ਨਾ ਰੂਪੀ ਅੱਗ।
5. ਰੱਬ ਦੀ ਸਿਫ਼ਤ-ਸਲਾਹ ਵਿੱਚ ਲੱਗਿਆਂ। 6. ਦਿਨ-ਰਾਤ।
7. ਸੰਭਾਲ, ਚਿਤਾਰ, ਚੇਤੇ ਕਰ। 8. ਜਿਨ੍ਹਾਂ ਨੂੰ।

9. ਜੋਤ ਦੇ ਮਾਲਕ ਭਾਵ ਪ੍ਰਕਾਸ਼-ਸਰੂਪ ਪ੍ਰਭੂ ਵਿੱਚ।

10. ਪ੍ਰਕਾਸ਼, ਭਾਵ ਜੀਵਾਤਮਾ ।

11. ਸੁਰਤ (ਬਿਰਤੀ) ਦੇ ਮਾਲਕ ਪ੍ਰਮਾਤਮਾ ਵਿਚ।

12. ਭਾਵ ਜਗਿਆਸੂ ਦੀ ਸੁਰਤ, ਹੋਸ਼। 13. ਨਿਰਦਇਤਾ, ਹੱਤਯਾ।

14. ਨਾਸ਼ ਹੋ ਗਏ। 15. ਸਹਿਮ ਤੇ ਚਿੰਤਾ।

16. ਮੇਲ; ਮੌਕਾ। 17. ਸਰੀਰ, ਆਪਾ।

18. ਇਸਤਰੀ। 19. ਮੈਂ ਕਰਾਂ।

20. ਪ੍ਰੇਮ-ਸਰੂਪ ਮਾਣਨਹਾਰ ਵਾਹਿਗੁਰੂ ਜੋ ਅਲਿਪਤ ਹੋਣ ਦੇ ਬਾਵਜੂਦ ਭਗਤਾਂ ਦਾ ਪ੍ਰੇਮ-ਰਸ ਮਾਣਦਾ ਹੈ।

21. ਪੁੱਗ ਗਿਆ ਸਿੱਖ; ਗੁਰੂ ਦੁਆਰਾ। 22. ਮਾਣਦੀਆਂ ਹਨ, ਮਾਣਦਾ ਹੈ।

23. ਸੇਜ (ਅੰਤਹਕਰਣ) ਦਾ ਮਾਲਕ, ਅਰਥਾਤ ਪਰਮਾਤਮਾ।

24. ਚਾਰ ਅੱਗਾਂ (ਹਿੰਸਾ, ਮੋਹ, ਲੋਭ, ਕਰੋਧ)।

25. ਦੂਰ ਕਰ। 26. ਅੰਦਰ।

27. ਕੌਲ ਫੂਲ, ਹਿਰਦਾ ਰੂਪੀ ਕੰਵਲ। 28. ਖਿੜਦਾ ਹੈ।

29. ਰੱਜਵਾਂ, ਤ੍ਰਿਪਤਵਾਂ। 30. ਰੱਬ ਦੀ ਹਜ਼ੂਰੀ।

## ੫੩. ਗੁਰਮਤਿ ਲੇ ਹਰਿ ਬੋਲਿ

**ਹਰਿ ਹਰਿ ਜਪਹੁ ਪਿਆਰਿਆ [1]ਗੁਰਮਤਿ [2]ਲੇ ਹਰਿ ਬੋਲਿ[3] ॥**
**ਮਨੁ ਸਚ [4]ਕਸਵਟੀ ਲਾਈਐ ਤੁਲੀਐ ਪੂਰੈ[5] [6]ਤੋਲਿ ॥**
**ਕੀਮਤਿ[7] ਕਿਨੈ ਨ ਪਾਈਐ [8]ਰਿਦ [9]ਮਾਣਕ [10]ਮੋਲਿ [11]ਅਮੋਲਿ ॥੧॥**

**ਭਾਈ ਰੇ ਹਰਿ ਹੀਰਾ [12]ਗੁਰ ਮਾਹਿ ॥**
**ਸਤਸੰਗਤਿ ਸਤਗੁਰੁ ਪਾਈਐ**
**[13]ਅਹਿਨਿਸਿ ਸਬਦਿ ਸਲਾਹਿ[14] ॥ ੧ ॥ ਰਹਾਉ ॥**

**ਸਚੁ [15]ਵਖਰੁ [16]ਧਨੁ [17]ਰਾਸਿ ਲੈ ਪਾਈਐ ਗੁਰ ਪਰਗਾਸਿ[18] ॥**
**ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ[19] ॥**
**[20]ਜਮ [21]ਜੰਦਾਰੁ ਨ ਲਗਈ ਇਉ [22]ਭਉਜਲੁ ਤਰੈ ਤਰਾਸਿ[23] ॥ ੨ ॥**

**[24]ਗੁਰਮੁਖਿ ਕੂੜੁ ਨ [25]ਭਾਵਈ ਸਚਿ [26]ਰਤੇ ਸਚ [27]ਭਾਇ ।।**
**[28]ਸਾਕਤ ਸਚੁ ਨ ਭਾਵਈ ਕੂੜੈ ਕੂੜੀ[29] ਪਾਂਇ[30] ।।**
**ਸਚਿ ਰਤੇ ਗੁਰਿ ਮੇਲਿਐ[31] ਸਚੇ ਸਚਿ ਸਮਾਇ ।। ੩ ।।**

**ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ [32]ਹੀਰੁ ।।**
**ਸਚੁ ਵਖਰੁ ਧਨੁ ਨਾਮੁ ਹੈ [33]ਘਟਿ ਘਟਿ ਗਹਿਰ ਗੰਭੀਰੁ[34] ।।**
**ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ ।। ੪ ।। ੨੧ ।।**

**ਸਮੁੱਚਾ ਭਾਵ :**

ਗੁਰੂ ਦੀ ਮਤ ਲੈ ਕੇ ਨਾਮ ਜਪਣ ਤੇ ਆਪਾ ਪਰਖਣ ਦਾ ਗੁਣ ਧਾਰਨਾ ਚਾਹੀਦਾ ਹੈ। ਅਜਿਹੀ ਅਨੂਠੀ ਪਰਖ 'ਸੱਚ' ਨੂੰ ਕਸਵੱਟੀ ਤੇ 'ਵੀਚਾਰ' ਨੂੰ ਤੱਕੜੀ ਬਣਾ ਕੇ ਮਨ ਨੂੰ ਤੋਲਣ ਨਾਲ ਹੀ ਹੋ ਸਕਦੀ ਹੈ ਕਿਉਂਕਿ 'ਸੱਚ-ਸਰੂਪ' ਦੀ ਪ੍ਰਾਪਤੀ ਦਾ ਰਾਹ 'ਸੱਚ' ਹੀ ਹੈ ਜੋ ਸਤਿਸੰਗ ਵਿੱਚ ਵਿਚਰਦਿਆਂ, ਨਾਮ-ਅਭਿਆਸ ਤੇ ਗੁਰੂ-ਬਖ਼ਸ਼ੇ ਗਿਆਨ ਤੋਂ ਹੀ ਹਾਸਲ ਹੋ ਸਕਦਾ ਹੈ।

**ਪਦ-ਅਰਥ :**

1. ਗੁਰੂ ਦੀ ਮਤ, ਸਿੱਖਿਆ। 2. ਲੈ ਕੇ।
3. ਹਰੀ (ਵਾਹਿਗੁਰੂ) ਦਾ ਨਾਂ ਉਚਾਰ, ਭਾਵ ਸਿਮਰਨ ਕਰ।
4. ਸੋਨਾ ਪਰਖਣ ਵਾਲੀ ਵੱਟੀ। 5. ਪੂਰੇ ਉਤਰੀਏ।
6. ਤੋਲ ਵਿੱਚ; ਤੱਕੜੀ ('ਵੀਚਾਰ' ਦੀ)। 7. ਕਿਸੇ ਨੇ ਵੀ।
8. ਹਿਰਦਾ। 9. ਮੋਤੀ, ਰਤਨ, ਲਾਲ। 10. ਮੁੱਲ ਵਿਚ।
11. ਅਮੁੱਲ, ਅਮੋਲਕ। 12. ਗੁਰੂ ਵਿੱਚ, ਗੁਰੂ ਕੋਲ। 13. ਦਿਨ-ਰਾਤ।
14. ਸ਼ਬਦ ਵਿੱਚ ਜੁੜ ਕੇ, ਅਰਥਾਤ ਗੁਰਬਾਣੀ ਦੁਆਰਾ ਸਿਫ਼ਤ-ਸਲਾਹ ਕਰਕੇ
15. ਸੌਦਾ। 16. ਦੌਲਤ।
17. ਸਰਮਾਇਆ। 18. ਗੁਰੂ ਦੇ ਬਖ਼ਸ਼ੇ ਹੋਏ ਚਾਨਣ ਨਾਲ।
19. ਦਾਸਾਂ ਦੀ ਦਾਸ ਹੋ ਜਾਂਦੀ ਹੈ, ਅਰਥਾਤ ਬੁਝ ਜਾਂਦੀ ਹੈ।
20. ਜਮਰਾਜ।
21. ਅਵੈੜਾ, ਵਹਿਸ਼ੀ; ਚੰਡਾਲ; ਖੱਲ-ਉਧੇੜੂ; ਕਸ਼ਟ ਦੇ ਕੇ ਮਾਰਨ ਵਾਲਾ।
22. ਸੰਸਾਰ-ਸਮੁੰਦਰ ਤੋਂ।
23. ਆਪ ਤਰ ਜਾਂਦਾ ਹੈ ਤੇ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ।

24. ਗੁਰੂ ਦੇ ਸਨਮੁਖ ਮਨੁੱਖਾਂ ਨੂੰ। 25. ਭਾਉਂਦਾ, ਪਸੰਦ ਆਉਂਦਾ ਹੈ।
26. ਰੰਗੇ, ਲੱਗੇ ਹੋਏ। 27. ਪ੍ਰੇਮ ਵਿੱਚ।
28. ਮਾਇਆ-ਵੇੜ੍ਹੇ ਮਨੁੱਖ, ਧਰਮ ਵਿਰੁੱਧ ਤੁਰਨ ਵਾਲੇ।
29. ਨੀਂਹ, ਬੁਨਿਆਦ। 30. ਝੂਠੇ ਦੀ ਬੁਨਿਆਦ ਝੂਠੀ ਹੁੰਦੀ ਹੈ।
31. ਗੁਰੂ ਦੇ ਮੇਲਣ ਨਾਲ, ਜੇ ਗੁਰੂ ਮਿਲਾ ਦੇਵੇ।
32. ਹੀਰਾ। 33. ਹਰੇਕ ਹਿਰਦੇ ਵਿੱਚ।
34. ਡੂੰਘਾ, ਅਥਾਹ ਪ੍ਰਭੂ।

## ੫੪. ਗੁਰਮੁਖਿ ਅਗਨਿ ਨਿਵਾਰਿ

[1]ਭਰਮੈ [2]ਭਾਹਿ ਨ [3]ਵਿਝਵੈ ਜੇ ਭਵੈ ਦਿਸੰਤਰ ਦੇਸੁ[4]॥
[5]ਅੰਤਰਿ [6]ਮੈਲੁ ਨ ਉਤਰੈ [7]ਧ੍ਰਿਗੁ [8]ਜੀਵਣੁ ਧ੍ਰਿਗੁ [9]ਵੇਸੁ॥
ਹੋਰੁ ਕਿਤੈ[10] [11]ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥੧॥

ਮਨ ਰੇ [12]ਗੁਰਮੁਖਿ ਅਗਨਿ [13]ਨਿਵਾਰਿ॥
ਗੁਰ ਕਾ [14]ਕਹਿਆ ਮਨਿ ਵਸੈ [15]ਹਉਮੈ ਤ੍ਰਿਸਨਾ ਮਾਰਿ॥੧॥ ਰਹਾਉ॥

ਮਨੁ ਮਾਣਕੁ ਨਿਰਮੋਲੁ ਹੈ [16]ਰਾਮ ਨਾਮਿ ਪਤਿ ਪਾਇ[17]॥
ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ॥
[18]ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ[19]॥੨॥

ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ [20]ਅਉਗੁਣਿ ਆਵੈ ਜਾਇ[21]॥
ਜਿਸੁ ਸਤਗੁਰੁ ਪੁਰਖੁ ਨ [22]ਭੇਟਿਓ ਸੁ [23]ਭਉਜਲਿ ਪਚੈ ਪਚਾਇ[24]॥
ਇਹੁ ਮਾਣਕੁ [25]ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ[26]॥੩॥

ਜਿੰਨਾ ਸਤਗੁਰੁ [27]ਰਸਿ ਮਿਲੈ ਸੇ ਪੂਰੇ ਪੁਰਖ [28]ਸੁਜਾਣ॥
ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ [29]ਪਰਵਾਣੁ॥
ਨਾਨਕ ਤੇ ਮੁਖਿ ਉਜਲੇ[30] [31]ਧੁਨਿ ਉਪਜੈ ਸਬਦੁ[32] ਨੀਸਾਣੁ[33]॥੪॥੨੨॥

ਸਮੁੱਚਾ ਭਾਵ :

ਪ੍ਰਭੂ ਭਗਤੀ ਕੇਵਲ ਭੇਖ ਧਾਰਨ, ਘਰ-ਬਾਰ ਤਿਆਗਣ ਤੇ ਤੀਰਥ-ਯਾਤਰਾ ਕਰਨ ਨਾਲ ਨਹੀਂ ਪ੍ਰਾਪਤ ਹੁੰਦੀ। ਇਹ ਤਾਂ ਇਸ ਦੀਆਂ ਬਾਧਕ ਸ਼ਕਤੀਆਂ, 'ਹਉਮੈ' ਤੇ 'ਤ੍ਰਿਸ਼ਨਾ', ਨੂੰ ਨਿਵਾਰਨ ਨਾਲ ਹਾਸਲ ਹੋ ਸਕਦੀ ਹੈ। ਇਨ੍ਹਾਂ ਦੀ ਨਵਿਰਤੀ ਗੁਰੂ ਉਤੇ

ਨਿਸਚਾ ਰੱਖਦਿਆਂ, ਉਸ ਦਾ ਉਪਦੇਸ਼ ਲੈਂਦਿਆਂ, ਨਾਮ ਦੀ ਕਮਾਈ ਕਰਦਿਆਂ ਤੇ ਸਤਿਸੰਗ ਵਿੱਚ ਵਿਚਰਦਿਆਂ ਪ੍ਰਾਪਤ ਹੋ ਸਕਦੀ ਹੈ। 'ਨਾਮ' ਦੀ ਪ੍ਰਾਪਤੀ ਤੋਂ ਹੀ 'ਨਾਮੀ' ਭਾਵ ਪ੍ਰਭੂ-ਪ੍ਰਮੇਸ਼ਰ ਨੂੰ ਪ੍ਰਾਪਤ ਹੋ ਸਕੀਦਾ ਹੈ।

**ਪਦ-ਅਰਥ :**

1. ਭਰਮਣ ਨਾਲ, ਭੌਣ ਨਾਲ, ਵੈਰਾਗੀਆਂ ਵਾਂਗ ਘੁੰਮਦੇ-ਫਿਰਦੇ ਰਹਿਣ ਨਾਲ।

2. ਅੱਗ (ਤ੍ਰਿਸ਼ਨਾ ਦੀ)। 3. ਬੁੱਝਦੀ।

4. ਦੇਸ਼ ਦੇਸਾਂਤਰਾਂ, ਦੇਸ਼-ਦੇਸ਼ ਵਿੱਚ। 5. ਅੰਦਰਲੀ।

6. ਹਉਮੈ ਰੂਪੀ ਮੈਲ। 7. ਲਾਅਨਤ, ਫਿਟਕਾਰ-ਜੋਗ।

8. ਅਜਿਹੀ ਜ਼ਿੰਦਗੀ, ਅਰਥਾਤ ਤਿਆਗੀ ਜੀਵਨ।

9. ਭੇਖ।

10. ਕਿਸੇ ਹੋਰ ਥਾਂ, ਕਿਸੇ ਹੋਰ ਉਪਾਉ ਨਾਲ।

11. ਭਗਤੀ (ਪ੍ਰਮਾਤਮਾ ਦੀ)।

12. ਗੁਰੂ ਦੁਆਰਾ, ਗੁਰੂ ਦੇ ਸਨਮੁਖ ਹੋ ਕੇ, ਗੁਰੂ ਦੀ ਸ਼ਰਨ ਪੈ ਕੇ।

13. ਦੂਰ ਕਰ, ਹਟਾ ਦੇ, ਬੁਝਾ ਦੇ।

14. ਆਖਿਆ ਹੋਇਆ (ਬਚਨ, ਹੁਕਮ, ਉਪਦੇਸ਼)।

15. ਜੇ ਮਨ ਵਿੱਚ ਵਸ (ਟਿਕ) ਜਾਏ ਤਾਂ

16. ਮਨ ਰੂਪੀ ਰਤਨ ਅਮੁੱਲ ਵਸਤੂ ਹੈ।

17. ਇੱਜ਼ਤ, ਕਦਰ, ਮੁੱਲ ਪਾਉਂਦਾ ਹੈ। 18. ਆਪਾ-ਭਾਵ, ਹਉਮੈ, ਸੁਆਰਥ।

19. ਪਾਣੀ ਵਿੱਚ ਪਾਣੀ ਦੇ ਸਮਾਉਣ ਵਾਂਗ।

20. ਮਾੜੇ ਗੁਣਾਂ ਵਿਚ, ਬੁਰਿਆਈ ਵਿੱਚ ਹੀ, ਅਰਥਾਤ ਵਿਕਾਰੀ ਜੀਵਨ ਵਿੱਚ ਹੀ।

21. ਜੰਮਦਾ ਤੇ ਮਰਦਾ ਹੈ। 22. ਮਿਲਿਆ, ਭਾਵ ਸੰਗਤ ਕੀਤੀ।

23. ਸੰਸਾਰ-ਸਾਗਰ ਵਿੱਚ ਹੀ।

24. ਖ਼ੁਆਰ ਹੁੰਦਾ, ਖਪਦਾ-ਖਿਝਦਾ ਰਹਿੰਦਾ ਹੈ।

25. ਜਿੰਦ। 26. ਕਉਡੀਆਂ ਦੇ ਭਾਅ, ਅਰਥਾਤ ਬਿਰਥਾ ਚਲਾ ਜਾਂਦਾ ਹੈ!

27. ਤ੍ਰੁੱਠ ਕੇ, ਖ਼ੁਸ਼ ਹੋ ਕੇ; ਪ੍ਰੇਮ ਨਾਲ। 28. ਗਿਆਨਵਾਨ, ਸਿਆਣੇ।

29. ਪ੍ਰਵਾਨਗੀ, ਕਬੂਲੀਅਤ। 30. ਉੱਜਲ,ਮੁੱਖ, ਸੁਰਖ਼ਰੂ।

31. ਆਵਾਜ਼, ਗੂੰਜ (ਹਰੀ ਦੇ ਨਾਮ ਦੀ), ਭਾਵ ਸਿਮਰਨ ਦੀ ਲਹਿਰ।

32. ਧੌਂਸਾ, ਨਗਾਰਾ ਆਦਿ ਵਾਜੇ। 33. ਸ਼ਬਦ ਰੂਪੀ ਵਾਜੇ।

## ੫੫. ਭਾਈ ਰੇ ਰਾਮੁ ਕਹਹੁ ਚਿਤੁ ਲਾਇ

**[1]ਵਣਜੁ ਕਰਹੁ [2]ਵਣਜਾਰਿਹੋ [3]ਵਖਰੁ ਲੇਹੁ ਸਮਾਲਿ[4]॥**
**ਤੈਸੀ [5]ਵਸਤੁ [6]ਵਿਸਾਹੀਐ ਜੈਸੀ ਨਿਬਹੈ ਨਾਲਿ[7]॥**
**[8]ਅਗੈ [9]ਸਾਹੁ [10]ਸੁਜਾਣੁ ਹੈ ਲੈਸੀ ਵਸਤੁ ਸਮਾਲਿ[11]॥ ੧॥**

**ਭਾਈ ਰੇ ਰਾਮੁ ਕਹਹੁ ਚਿਤੁ ਲਾਇ॥**
**ਹਰਿ [12]ਜਸੁ ਵਖਰੁ ਲੈ ਚਲਹੁ**
**[13]ਸਹੁ ਦੇਖੈ [14]ਪਤੀਆਇ॥ ੧॥ ਰਹਾਉ॥**

**ਜਿਨਾ [15]ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥**
**ਖੋਟੈ ਵਣਜਿ ਵਣੰਜਿਐ [16]ਮਨੁ ਤਨੁ ਖੋਟਾ ਹੋਇ॥**
**ਫਾਹੀ ਫਾਥੇ [17]ਮਿਰਗ ਜਿਉ ਦੂਖੁ [18]ਘਣੋ ਨਿਤ ਰੋਇ॥ ੨॥**

**[19]ਖੋਟੇ [20]ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ॥**
**ਖੋਟੇ [21]ਜਾਤਿ ਨ [22]ਪਤਿ ਹੈ [23]ਖੋਟਿ ਨ ਸੀਝਸਿ ਕੋਇ[24]॥**
**ਖੋਟੇ ਖੋਟੁ ਕਮਾਵਣਾ ਆਇ ਗਇਆ[25] ਪਤਿ ਖੋਇ[26]॥ ੩॥**

**ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ[27]॥**
**ਰਾਮ ਨਾਮ ਰੰਗਿ ਰਤਿਆ [28]ਭਾਰੁ ਨ [29]ਭਰਮੁ ਤਿਨਾਹ॥**
**ਹਰਿ ਜਪਿ [30]ਲਾਹਾ [31]ਅਗਲਾ ਨਿਰਭਉ ਹਰਿ[32] ਮਨ [33]ਮਾਹ॥੪॥੨੩॥**

**ਸਮੁੱਚਾ ਭਾਵ :**

ਵਾਹਿਗੁਰੂ ਵੀ ਮਾਨੋ ਸ਼ਾਹ ਹੈ, ਜੋ ਜੀਵ-ਰੂਪੀ ਵਣਜਾਰੇ ਨੂੰ ਜੀਵਨ-ਰੂਪੀ ਰਾਸ ਜਾਂ ਸਵਾਸਾਂ-ਰੂਪੀ ਪੂੰਜੀ ਦੇ ਕੇ ਸੰਸਾਰ ਵਿੱਚ ਵਣਜ ਕਰਨ ਲਈ ਭੇਜਦਾ ਹੈ। ਜੀਵ ਦਾ ਲਾਭ ਇਸ ਵਿੱਚ ਹੈ ਕਿ ਉਹ ਅਜਿਹੀ ਸੱਚੀ ਵਸਤ ਸਿਆਣ ਕੇ ਖ਼ਰੀਦੇ ਜੋ ਪਰਲੋਕ ਵਿੱਚ ਵੀ ਨਾਲ ਜਾਏ ਅਤੇ ਕੰਮ ਆਏ। ਅਜਿਹਾ ਲਾਹੇਵੰਦ ਸੌਦਾ ਹਰੀ ਦਾ ਨਾਮ ਤੇ ਸਿਫ਼ਤ-ਸਲਾਹ ਹੀ ਹੈ, ਜਿਸ ਨੂੰ ਵੇਖ ਕੇ ਸ਼ਾਹ-ਰੂਪੀ ਵਾਹਿਗੁਰੂ ਪਤੀਜਦਾ ਤੇ ਨਦਰ-ਨਿਹਾਲ ਕਰਦਾ ਹੈ।

**ਪਦ-ਅਰਥ :**

1. ਵਪਾਰ (ਰਾਮ-ਨਾਮ ਦਾ)।

2. ਵਪਾਰੀਓ, ਭਾਵ ਪਰਮਾਰਥ ਦੇ ਰਾਹ ਤੁਰਨ ਵਾਲਿਓ!

3. ਸੌਦਾ, ਮਾਲ, ਅਰਥਾਤ ਨਾਮ ਤੇ ਸਿਫ਼ਤ-ਸਲਾਹ।

4. ਸੰਭਾਲ, ਜੋਖ-ਪਰਖ। 5. ਵਸਤੂ, ਸੌਦਾ।

6. ਖ਼ਰੀਦੀਏ।

7. ਪੂਰੀ ਉਤਰੇ, ਸਦਾ ਲਈ ਸਾਥ ਨਿਭਾਹੇ।

8. ਅਗਲੇ ਜਹਾਨ, ਪਰਲੋਕ ਵਿੱਚ।

9. ਸ਼ਾਹ, ਸ਼ਾਹੂਕਾਰ, ਵਣਜਾਰਿਆਂ ਭਾਵ ਜੀਵਾਂ ਨੂੰ ਸਵਾਸਾਂ ਰੂਪੀ ਪੂੰਜੀ ਦੇ ਕੇ ਭੇਜਣ ਵਾਲਾ, ਭਾਵ ਪਰਮਾਤਮਾ।

10. ਸਿਆਣਾ।

11. ਪਰਖ-ਪੜਤਾਲ ਕਰਕੇ ਲਏਗਾ।

12. ਸੋਭਾ, ਕੀਰਤੀ।

13. ਪਤੀ, ਮਾਲਕ, ਭਾਵ ਪਰਮਾਤਮਾ।

14. ਪਤੀਜੇਗਾ; ਪਤੀਜ ਕੇ, ਖ਼ੁਸ਼ ਹੋ ਕੇ।

15. ਪੂੰਜੀ, ਸਰਮਾਇਆ (ਪ੍ਰਭੂ ਦੇ ਨਾਮ ਦਾ)।

16. ਖੋਟਾ ਸੌਦਾ ਕਰਨ ਨਾਲ। 17. ਹਿਰਨ।

18. ਬਹੁਤ। 19. ਖੋਟੇ (ਸਿੱਕੇ)।

20. ਖ਼ਜ਼ਾਨੇ ਵਿੱਚ। 21. ਸ਼ੁਭ ਕਰਮਾਂ ਤੋਂ ਬਣੀ ਜਾਤ।

22. ਆਬਰੂ, ਇੱਜ਼ਤ। 23. ਖੋਟ ਨਾਲ, ਖੋਟਿਆਈ ਰਾਹੀਂ।

24. ਸਫ਼ਲ ਨਹੀਂ ਹੁੰਦਾ, ਸਿਰੇ ਨਹੀਂ ਚੜ੍ਹਦਾ।

25. ਜੰਮਦਾ ਮਰਦਾ ਰਹਿੰਦਾ ਹੈ।

26. ਆਪਣੀ ਸਾਖ ਗੁਆ ਕੇ।

27. ਸਿਫ਼ਤ-ਸਲਾਹ (ਸ਼ਲਾਘਾ) ਵਾਲੇ ਸ਼ਬਦ ਰਾਹੀਂ।

28. ਬੋਝ (ਪਾਪਾਂ ਦਾ, ਖੁਟਿਆਈ ਨਾਲ ਕਮਾਏ ਔਗੁਣਾਂ ਦਾ)।

29. ਵਹਿਮ, ਭਟਕਣ। 30. ਲਾਭ (ਆਤਮਕ)।

31. ਬਹੁਤ। 32. ਭੈ-ਰਹਿਤ ਵਾਹਿਗੁਰੂ। 33. ਵਿੱਚ।

# ੫੬. ਰੰਗੁ ਮਾਣਿ ਲੈ ਪਿਆਰਿਆ

[1]ਧਨੁ [2]ਜੋਬਨੁ [3]ਅਰੁ [4]ਫੁਲੜਾ [5]ਨਾਠੀਅੜੇ ਦਿਨ ਚਾਰਿ ॥
[6]ਪਬਣਿ [7]ਕੇਰੇ [8]ਪਤ ਜਿਉ [9]ਢਲਿ [10]ਢੁਲਿ ਜੁੰਮਣਹਾਰ[11] ॥੧॥
[12]ਰੰਗੁ ਮਾਣਿ ਲੈ ਪਿਆਰਿਆ [13]ਜਾ ਜੋਬਨੁ [14]ਨਉ ਹੁਲਾ ॥
ਦਿਨ ਥੋੜੜੇ [15]ਥਕੇ ਭਇਆ [16]ਪੁਰਾਣਾ [17]ਚੋਲਾ ॥ ੧ ॥ ਰਹਾਉ ॥
ਸਜਣ ਮੇਰੇ [18]ਰੰਗੁਲੇ ਜਾਇ ਸੁਤੇ [19]ਜੀਰਾਣਿ ॥
[20]ਹੰ ਭੀ [21]ਵੰਞਾ [22]ਡੁਮਣੀ ਰੋਵਾ [23]ਝੀਣੀ [24]ਬਾਣਿ ॥ ੨ ॥
[25]ਕੀ ਨ ਸੁਣੇਹੀ [26]ਗੋਰੀਏ ਆਪਣ ਕੰਨੀ[27] [28]ਸੋਇ ॥
ਲਗੀ ਆਵਹਿ[29] [30]ਸਾਹੁਰੈ ਨਿਤ ਨ [31]ਪੇਈਆ ਹੋਇ ॥ ੩ ॥
ਨਾਨਕ [32]ਸੁਤੀ [33]ਪੇਈਐ [34]ਜਾਣੁ [35]ਵਿਰਤੀ ਸੰਨਿ ॥
ਗੁਣਾ ਗਵਾਈ [36]ਗੰਠੜੀ [37]ਅਵਗਣ ਚਲੀ ਬੰਨਿ ॥ ੪ ॥ ੨੪ ॥

**ਸਮੁੱਚਾ ਭਾਵ :**

ਦੌਲਤ, ਜਵਾਨੀ ਤੇ ਜ਼ਿੰਦਗਾਨੀ ਅਨਿਸਥਿਰ ਹਨ। ਕੇਵਲ ਪ੍ਰਭੂ ਤੇ ਉਸ ਦਾ ਨਾਮ ਹੀ ਸਥਿਰ ਤੇ ਸਦੀਵੀ ਹਨ। ਇਸ ਲਈ ਧਨ-ਦੌਲਤ ਵਿੱਚ ਗ਼ਾਫ਼ਲ ਹੋਣ ਜਾਂ ਦੁਖ-ਦਰਦ ਵਿਚ ਸ਼ੋਕਾਤੁਰ ਹੋਣ ਦੀ ਥਾਂ, ਪ੍ਰਭੂ ਦੇ ਪ੍ਰੇਮ ਵਿੱਚ ਰਚਣਾ ਤੇ ਅਜਿਹੇ ਗੁਣ ਧਾਰਨਾ ਹੀ ਲਾਭਦਾਇਕ ਹੈ ਜੋ ਉਸ ਦੀ ਹਜ਼ੂਰੀ ਤੇ ਮਨਜ਼ੂਰੀ ਦੇ ਪਾਤਰ ਬਣਾ ਦੇਣ।

**ਪਦ-ਅਰਥ :**

1. ਦੌਲਤ। 2. ਜੁਆਨੀ।
3. ਅਤੇ। 4. ਨਿੱਕਾ ਫੁੱਲ, ਅਰਥਾਤ ਖੇੜਾ।
5. ਪ੍ਰਾਹੁਣੇ। 6. ਚੌਪੱਤੀ; ਕਮਲ।
7. ਦੇ। 8. ਪੱਤਰ।
9. ਪਾਣੀ ਦੇ ਹੇਠਾਂ ਉਤਰ ਜਾਣ ਨਾਲ। 10. ਕੁਮਲਾ, ਮੁਰਝਾ ਕੇ, ਸੁੱਕ ਕੇ।
11. ਚਲੇ ਜਾਣ ਵਾਲੇ, ਨਾਸ਼ਵੰਤ, ਬਿਨਸਨਹਾਰ।
12. ਪ੍ਰੇਮ, ਅਰਥਾਤ ਆਤਮਕ ਆਨੰਦ। 13. ਜਦੋਂ ਤੱਕ।
14. ਨਵਾਂ, ਨਵੇਂ ਹੁਲਾਰੇ ਵਿੱਚ, ਚੜ੍ਹਦੀ ਜੁਆਨੀ ਵਿੱਚ।

15. ਰਹਿ ਗਏ, ਭਾਵ ਮੁੱਕਣ ਵਾਲੇ ਹਨ। 16. ਹੰਢਿਆ ਹੋਇਆ, ਭਾਵ ਬੁੱਢਾ।

17. ਕੁਰਤਾ, ਅਰਥਾਤ ਸਰੀਰ।

18. ਰੰਗ ਭਾਵ ਪਿਆਰ ਵਾਲੇ; ਰੰਗ-ਰਲੀਆਂ ਵਾਲੇ।

19. ਕਬਰਿਸਤਾਨ, ਮਸਾਣ-ਭੂਮੀ ਵਿੱਚ। 20. ਹਉ ਭੀ, ਮੈਂ ਵੀ।

21. ਜਾਵਾਂਗੀ।

22. ਦੁ-ਮਨੀ, ਦੋ-ਚਿਤੀ (double minded) ; ਉਦਾਸੀਨ।

23. ਧੀਮੀ, ਮੱਧਮ। 24. ਬਾਣੀ, ਆਵਾਜ਼ ਦੁਆਰਾ।

25. ਕੀ (ਤੂੰ) ਨਹੀਂ। 26. ਹੇ ਸੁੰਦਰ ਇਸਤਰੀ! ਅਰਥਾਤ ਹੇ ਜੀਵ!

27. ਆਪਣੇ ਕੰਨਾਂ ਨਾਲ, ਭਾਵ ਧਿਆਨ ਨਾਲ।

28. ਸੋਅ, ਖ਼ਬਰ। 29. ਜ਼ਰੂਰ ਚਲਾ ਜਾਣਾ ਹੈ।

30. ਅਰਥਾਤ ਪਰਲੋਕ ਨੂੰ।

31. ਪੇਕੇ, ਅਰਥਾਤ ਇਸ ਲੋਕ ਭਾਵ ਜਗਤ ਵਿੱਚ।

32. ਗ਼ਾਫ਼ਲ ਹੋ ਕੇ ਸੁੱਤੀ ਰਹੀ।

33. ਪੇਕੇ-ਘਰ ਅਰਥਾਤ ਇਸ ਲੋਕ ਵਿੱਚ।

34. ਜਾਣੋ, ਸਮਝੋ ਕਿ। 35. ਦਿਹੁੰ-ਦੀਵੀਂ, ਦਿਨ-ਦਿਹਾੜੇ; ਲੱਗੀ ਹੋਈ।

36. ਗੰਢੜੀ, ਪੋਟਲੀ। 37. ਅਉਗਣਾਂ ਦੀ ਗੰਢ ਬੰਨ੍ਹ ਕੇ।

## ੫੭. ਰੰਗਿ ਰਤਾ ਮੇਰਾ ਸਾਹਿਬੁ

ਆਪੇ [1]ਰਸੀਆ ਆਪਿ ਰਸੁ ਆਪੇ [2]ਰਾਵਣਹਾਰੁ ॥
ਆਪੇ ਹੋਵੈ [3]ਚੋਲੜਾ ਆਪੇ ਸੇਜ [4]ਭਤਾਰੁ ॥ ੧ ॥

[5]ਰੰਗਿ [6]ਰਤਾ ਮੇਰਾ ਸਾਹਿਬੁ ਰਵਿ ਰਹਿਆ[7] ਭਰਪੂਰਿ ॥ ੧ ॥ ਰਹਾਉ ॥

ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥
ਆਪੇ ਜਾਲ ਮਣਕੜਾ[8] ਆਪੇ ਅੰਦਰਿ [9]ਲਾਲੁ ॥ ੨ ॥

ਆਪੇ[10] ਬਹੁ ਬਿਧਿ[11] ਰੰਗੁਲਾ ਸਖੀਏ ਮੇਰਾ ਲਾਲੁ[12] ॥
ਨਿਤ [13]ਰਵੈ [14]ਸੋਹਾਗਣੀ ਦੇਖੁ ਹਮਾਰਾ ਹਾਲੁ ॥ ੩ ॥

**[15]ਪ੍ਰਣਵੈ ਨਾਨਕੁ ਬੇਨਤੀ ਤੂ [16]ਸਰਵਰੁ ਤੂ [17]ਹੰਸੁ ॥**
**[18]ਕਉਲੁ ਤੂ ਹੈ [19]ਕਵੀਆ[20] ਤੂ ਹੈ ਆਪੇ [21]ਵੇਖਿ [22]ਵਿਗਸੁ ॥ ੪ ॥ ੨੫ ॥ (ਘਰੁ ੨)**

**ਸਮੁੱਚਾ ਭਾਵ :**

'ਚੋਜੀ' ਪ੍ਰਭੂ ਕਿਸੇ ਅਨੂਠੇ 'ਚਾਉ' ਵਿੱਚ ਆਪਣੀ 'ਖੇਲ' ਵਿੱਚ ਲੱਗਾ ਹੋਇਆ ਹੈ। ਉਹ ਉਸ ਤੋਂ ਵੱਖ ਹੋਣ ਦੀ ਥਾਂ, ਉਸੇ ਵਿੱਚ ਰਮ ਰਿਹਾ ਹੈ। ਦੁੱਖ ਸੁਖ ਸਭ ਉਸੇ 'ਕੌਤਕੀ' ਦੇ ਭਾਣੇ ਅੰਦਰ ਹਨ ਅਤੇ ਉਹ ਆਪ ਹੀ ਉਨ੍ਹਾਂ ਵਿੱਚ ਵਿਆਪਕ ਹੈ। 'ਖੇਲੇ' ਦੀ ਥਾਂ 'ਖਿਲਾੜੀ' ਉਤੇ ਨਜ਼ਰ ਟਿਕਾਉਣ ਅਤੇ ਉਸ ਦੀ ਕਿਰਪਾ ਦਾ ਪਾਤਰ ਬਣ ਜਾਣ ਨਾਲ, ਦੁੱਖ ਦੀ ਪੀੜਾ ਤੇ ਸੁਖ ਦਾ ਰਸ ਸਮਾਨ ਜਾਪਣ ਲੱਗ ਪੈਂਦਾ ਹੈ।

**ਪਦ-ਅਰਥ :**

1. ਰਸੀਲਾ, ਰਸ ਨਾਲ ਭਰਿਆ ਹੋਇਆ; ਰਸ ਦਾ ਜਾਣਨਹਾਰ।
2. ਮਾਣਨ, ਭੋਗਣ ਵਾਲਾ (ਰਸ ਨੂੰ)।
3. ਚੋਲੀ (ਇਸਤਰੀ ਦੀ), ਭਾਵ ਇਸਤਰੀ।
4. ਪਤੀ, ਖ਼ਸਮ। 5. ਪ੍ਰੇਮ ਵਿੱਚ, ਚਾਉ ਵਿੱਚ।
6. ਰੰਗਿਆ ਹੋਇਆ। 7. ਰਮਿਆ ਹੋਇਆ, ਵਿਆਪਕ।
8. ਜਾਲ ਦਾ ਮਣਕਾ।
9. ਮਾਸ ਦੀ ਬੋਟੀ (ਜੋ ਮੱਛੀ ਨੂੰ ਫਸਾਉਣ ਲਈ ਭਿੱਤੀ ਵਜੋਂ ਵਰਤੀ ਜਾਂਦੀ ਹੈ)। ਲਾਲ ਰੰਗ ਦਾ ਰਤਨ (ਜੋ ਪ੍ਰੰਪਰਾਈ ਕਹਾਣੀਆਂ ਅਨੁਸਾਰ ਕਈ ਵਾਰ ਮੱਛੀ ਦੇ ਪੇਟ ਵਿੱਚੋਂ ਨਿਕਲ ਆਉਂਦਾ ਹੈ); ਰੱਸੀ (ਜਾਲ ਵਿੱਚ ਦੀ ਖਿੱਚਣ ਵਾਲੀ)।
10. ਕਈ ਤਰ੍ਹਾਂ ਦੇ, ਕਈ ਤਰੀਕਿਆਂ ਨਾਲ।
11. ਚੋਜੀ, ਚੋਜ ਕਰਨ ਵਾਲਾ।
12. ਪਿਆਰਾ, ਮਹਿਬੂਬ, ਅਨੰਦ-ਦਾਤਾ। 13. ਮਾਣਦਾ ਹੈ, ਭੋਗਦਾ ਹੈ।
14. ਭਾਗਾਂ ਵਾਲੀਆਂ, ਪਿਰ-ਰੱਤੀਆਂ (ਜੀਵ-ਇਸਤਰੀਆਂ), ਅਰਥਾਤ ਪ੍ਰਭੂ ਦੇ ਭਗਤ।
15. ਬੇਨਤੀ ਕਰਦਾ ਹੈ (ਸ਼ਰਧਾ ਤੇ ਨਿਮਰਤਾ ਨਾਲ)।
16. ਸਰੋਵਰ, ਭਾਵ ਸਤਿਸੰਗ। 17. ਹੰਸ, ਭਾਵ ਬ੍ਰਹਮ।
18. ਕੰਵਲ, ਕੌਲ ਫੁੱਲ (ਜੋ ਸੂਰਜ ਦੀ ਰੋਸ਼ਨੀ ਵਿੱਚ ਦਿਨੇ ਖਿੜਦਾ ਹੈ)।

19. ਕੈਮੀ (ਜਿਸ ਦਾ ਫੁੱਲ ਚੰਨ ਦੀ ਚਾਨਣੀ ਵਿੱਚ ਰਾਤੀਂ ਖਿੜਦਾ ਹੈ)।

20. ਭਾਵ ਜਗਿਆਸੂ। 21. ਵੇਖ ਕੇ। 22. ਖਿੜਦਾ ਹੈਂ, ਪ੍ਰਸੰਨ ਹੁੰਦਾ ਹੈ।

## ੫੮. ਕਾਹੇ ਗਰਬਸਿ ਮੂੜੇ ਮਾਇਆ

ਇਹੁ ਤਨੁ ਧਰਤੀ ਬੀਜੁ [1]ਕਰਮਾ ਕਰੋ
[2]ਸਲਿਲ [3]ਆਪਾਉ [4]ਸਾਰਿੰਗਪਾਣੀ॥
ਮਨੁ [5]ਕਿਰਸਾਣੁ ਹਰਿ [6]ਰਿਦੈ ਜੰਮਾਇ ਲੈ[7]
ਇਉ [8]ਪਾਵਸਿ [9]ਪਦੁ ਨਿਰਬਾਣੀ[10]॥ ੧॥

[11]ਕਾਹੇ [12]ਗਰਬਸਿ [13]ਮੂੜੇ [14]ਮਾਇਆ॥
[15]ਪਿਤ [16]ਸੁਤੋ [17]ਸਗਲ [18]ਕਾਲਤ੍ਰ ਮਾਤਾ
ਤੇਰੇ ਹੋਹਿ ਨ [19]ਅੰਤਿ [20]ਸਖਾਇਆ॥ ਰਹਾਉ॥

ਬਿਖੈ ਬਿਕਾਰ[21] [22]ਦੁਸਟ ਕਿਰਖਾ ਕਰੇ[23]
[24]ਇਨ [23]ਤਜਿ ਆਤਮੈ ਹੋਇ ਧਿਆਈ[26]॥
ਜਪੁ ਤਪੁ [27]ਸੰਜਮੁ ਹੋਹਿ ਜਬ ਰਾਖੇ[28]
[29]ਕਮਲੁ [30]ਬਿਗਸੈ [31]ਮਧੁ [32]ਆਸ੍ਰਮਾਈ॥ ੨॥

ਬੀਸ ਸਪਤਾਹਰੋ[33] [34]ਬਾਸਰੋ [35]ਸੰਗ੍ਰਹੈ
ਤੀਨਿ ਖੋੜਾ[36] ਨਿਤ [37]ਕਾਲੁ [38]ਸਾਰੈ॥
[39]ਦਸ [40]ਅਠਾਰ [41]ਮੈ [42]ਅਪਰੰਪਰੋ [43]ਚੀਨੈ
ਕਹੈ ਨਾਨਕੁ [44]ਇਵ [45]ਏਕੁ [46]ਤਾਰੈ॥ ੩॥ ੨੯॥ (ਘਰੁ ੩)

**ਸਮੁੱਚਾ ਭਾਵ :**

ਮਨੁੱਖ ਮਾਇਆ ਦੇ ਹੰਕਾਰ ਤੇ ਸਬੰਧੀਆਂ ਉਤੇ ਮਾਣ ਕਰਦਿਆਂ ਸੋਚਦਾ ਨਹੀਂ ਕਿ ਇਨ੍ਹਾਂ ਵਿੱਚੋਂ ਅੰਤ ਉਹਨੂੰ ਕਿਸੇ ਨੇ ਵੀ ਸਹਾਈ ਨਹੀਂ ਹੋਣਾ। ਉਹ ਵਿਸ਼ੇ-ਵਿਕਾਰਾਂ ਵਿੱਚ ਖੱਚਿਤ ਰਹਿੰਦਿਆਂ ਸੋਚਦਾ ਨਹੀਂ ਕਿ ਉਹ ਉਸ ਦੇ ਵੈਰੀ ਹਨ ਤੇ ਉਸ ਦਾ ਨੁਕਸਾਨ ਕਰ ਰਹੇ ਹਨ। ਉਸ ਦਾ ਅਸਲ ਟੀਚਾ ਤਾਂ ਆਤਮ-ਆਨੰਦ ਦੀ ਪ੍ਰਾਪਤੀ ਹੈ, ਜੋ ਨਾਮ ਜਪਦਿਆਂ ਤੇ ਸ਼ੁਭ ਕਰਮ ਕਰਦਿਆਂ ਹੀ ਹਾਸਲ ਹੋ ਸਕਦਾ ਹੈ।

**ਪਦ-ਅਰਥ :**

1. (ਰੋਜ਼ਾਨਾ) ਕੰਮ। 2. ਪਾਣੀ।

3. ਸਿੰਚਨ, ਸਿੰਜਣ, ਆਬਪਾਸ਼ੀ; ਚੰਗੀ ਤਰ੍ਹਾਂ ਪਾਉ।

4. ਪ੍ਰਿਥਵੀ ਦਾ ਮਾਲਕ, ਅਰਥਾਤ ਪ੍ਰਮਾਤਮਾ; ਵਾਹਿਗੁਰੂ ਦਾ ਨਾਮ।

5. ਕਿਸਾਨ, ਰਾਹਕ; ਜ਼ਿਮੀਂਦਾਰ। 6. ਹਿਰਦੇ ਵਿੱਚ।

7. ਉੱਗਾ ਲੈ। 8. ਪਾਓਗੇ। 9. ਪਦਵੀ, ਅਵਸਥਾ।

10. ਵਾਸ਼ਨਾ-ਰਹਿਤ (ਆਤਮਕ ਅਵਸਥਾ), ਮੁਕਤੀ।

11. ਕਾਹਨੂੰ। 12. ਗਰਬ, ਭਾਵ ਹੰਕਾਰ, ਕਰਦਾ ਹੈ।

13. ਹੇ ਮੂਰਖ! 14. ਮਾਇਆ ਦਾ। 15. ਪਿਤਾ।

16. ਪੁੱਤਰ। 17. ਸਾਰੇ। 18. ਇਸਤਰੀ।

19. ਅੰਤ, ਭਾਵ ਅਖ਼ੀਰ, ਵੇਲੇ। 20. ਸਹਾਈ, ਮਿੱਤਰ।

21. ਵਿਸ਼ੇ-ਵਿਕਾਰ। 22. ਭੈੜੇ, ਚੰਦਰੇ।

23. ਪੁੱਟ ਸੁਟੇ (ਕਿਸਾਨ ਵਾਂਗ ਜੋ ਗੁਡਾਈ ਕਰਦਿਆਂ ਨਦੀਨ ਪੁੱਟ ਕੇ ਬਾਹਰ ਸੁੱਟ ਦੇਂਦਾ ਹੈ)।

24. ਇਨ੍ਹਾਂ ਨੂੰ। 25. ਛੱਡ ਕੇ।

26. ਆਪਣੀ ਆਤਮਾ ਦਾ ਧਿਆਨੀ ਹੋ ਜਾ; ਆਤਮਾ ਅੰਦਰ (ਇਕਾਗਰ) ਹੋ ਕੇ ਸਿਮਰਨ ਕਰੋ; ਆਪਣੇ ਅੰਦਰ ਇਕ-ਚਿੱਤ ਹੋ ਕੇ ਪ੍ਰਭੂ ਨੂੰ ਸਿਮਰਦਾ ਹੈ।

27. ਵਿਸ਼ੇ-ਵਿਕਾਰਾਂ ਵਲੋਂ ਰੋਕ। 28. ਜਦੋਂ ਰਾਖੇ ਹੋ ਜਾਣਗੇ ਜਾਂ ਹੋ ਜਾਂਦੇ ਹਨ।

29. ਹਿਰਦਾ ਰੂਪੀ ਕੰਵਲ। 30. ਖਿੜ ਜਾਂਦਾ ਹੈ ਜਾਂ ਜਾਏਗਾ।

31. ਸ਼ਹਿਦ, ਰਸ, ਅਰਥਾਤ ਅੰਮ੍ਰਿਤ, ਭਾਵ ਆਤਮਕ ਆਨੰਦ।

32. ਆ ਚੋਂਦਾ ਹੈ, ਟਪਕਦਾ ਜਾਂ ਰਿਸਦਾ ਹੈ।

33. ਵੀਹ ਤੇ ਸਤਾਂ ਅਰਥਾਤ ਸਤਾਈਆਂ (ਦਿਨਾਂ; ਨਛੱਤਰਾਂ; ਤੱਤਾਂ) ਵਿੱਚ, ਅਰਥਾਤ ਹਰ ਰੋਜ਼।

34. ਦਿਨਾਂ; ਨਿਵਾਸ-ਅਸਥਾਨ, ਭਾਵ ਸਰੀਰ ਨੂੰ।

35. ਇਕੱਠਾ ਕਰੇ, ਅਰਥਾਤ ਵੱਸ ਕਰੇ।

36. ਤਿੰਨ ਉਮਰਾਂ (ਬਾਲਪਨ; ਜਵਾਨੀ ਤੇ ਬੁਢਾਪਾ); ਤਿੰਨ ਸਮਿਆਂ (ਸਵੇਰ, ਦੁਪਹਿਰ, ਸ਼ਾਮ)।

37. ਮੌਤ; ਸਮਾਂ। 38. ਚੇਤੇ ਰੱਖੇ।

39. ਚਾਰ ਵੇਦ ਤੇ ਛੇ ਸ਼ਾਸਤਰ; ਦਸ ਦਿਸ਼ਾਂ।

40. ਅਠਾਰਾਂ ਪੁਰਾਣ; ਅਠਾਰਾਂ ਭਾਰ ਵਾਲੀ ਬਨਸਪਤੀ, ਅਰਥਾਤ ਕੁਦਰਤ।

41. ਵਿੱਚ। 42. ਬੇਅੰਤ ਪਰਮਾਤਮਾ ਨੂੰ।

43. ਜਾਣੇ-ਪਛਾਣੇ, ਖੋਜੇ-ਭਾਲੇ। 44. ਇਉਂ (ਕਰਨ ਨਾਲ)।

45. ਇਕ ਵਾਹਿਗੁਰੂ, ਪ੍ਰਭੂ।

46. ਤਾਰ ਦੇਵੇਗਾ, ਅਰਥਾਤ ਸੰਸਾਰ-ਸਾਗਰ ਤੋਂ ਪਾਰ ਲੰਘਾ ਦੇਵੇਗਾ।

## ੫੯. ਮਤੁ ਜਾਣ ਸਹਿ ਗਲੀ ਪਾਇਆ

[1]ਅਮਲੁ ਕਰਿ [2]ਧਰਤੀ
ਬੀਜੁ [3]ਸਬਦੋ ਕਰਿ
ਸਚ ਕੀ [4]ਆਬ ਨਿਤ ਦੇਹਿ ਪਾਣੀ॥
ਹੋਇ ਕਿਰਸਾਣੁ [5]ਈਮਾਨੁ ਜੰਮਾਇ ਲੈ[6]
[7]ਭਿਸਤੁ [8]ਦੋਜਕੁ [9]ਮੂੜੇ [10]ਏਵ ਜਾਣੀ॥ ੧॥

ਮਤੁ ਜਾਣ[11] [12]ਸਹਿ [13]ਗਲੀ ਪਾਇਆ॥
ਮਾਲ ਕੈ ਮਾਣੈ[14] ਰੂਪ ਕੀ ਸੋਭਾ[15]
ਇਤੁ ਬਿਧੀ[16] ਜਨਮੁ ਗਵਾਇਆ॥ ੧॥ ਰਹਾਉ॥
[17]ਐਬ [18]ਤਨਿ ਚਿਕੜੋ
ਇਹੁ ਮਨੁ [19]ਮੀਡਕੋ
[20]ਕਮਲ ਕੀ [21]ਸਾਰ ਨਹੀ ਮੂਲਿ [22]ਪਾਈ॥
ਭਉਰੁ [23]ਉਸਤਾਦੁ ਨਿਤ [24]ਭਾਖਿਆ ਬੋਲੇ
ਕਿਉ ਬੂਝੈ ਜਾ ਨਹ [25]ਬੁਝਾਈ॥ ੨॥

ਆਖਣੁ ਸੁਨਣਾ
ਪਉਣ ਕੀ ਬਾਣੀ[26]
ਇਹੁ ਮਨੁ [27]ਰਤਾ ਮਾਇਆ॥
[28]ਖਸਮ ਕੀ [29]ਨਦਰਿ ਦਿਲਹਿ ਪਸਿੰਦੇ[30]
ਜਿਨੀ ਕਰਿ ਏਕੁ[31] ਧਿਆਇਆ॥ ੩॥

[32]ਤੀਹ ਕਰਿ ਰਖੇ
[33]ਪੰਜ ਕਰਿ ਸਾਥੀ
ਨਾਉ [34]ਸੈਤਾਨੁ ਮਤੁ ਕਟਿ ਜਾਈ[35]॥

**ਨਾਨਕੁ ਆਖੈ ਰਾਹਿ ਪੈ ਚਲਣਾ[36]**
**ਮਾਲੁ ਧਨੁ [37]ਕਿਤ ਕੂ [38]ਸੰਜਿਆਹੀ ।। ੪ ।। ੨੭ ।। (ਘਰੁ ੩)**

**ਸਮੁੱਚਾ ਭਾਵ :**

ਆਮ ਮਨੁੱਖ ਜ਼ਬਾਨੀ ਜਮ੍ਹਾਂ-ਖ਼ਰਚ ਅਤੇ ਧਨ-ਜੋਬਨ ਦੇ ਮਾਣੇ ਵਿੱਚ ਜਨਮ ਗੁਆ ਲੈਂਦਾ ਹੈ। ਉਸ ਦਾ ਲਾਭ ਤੇ ਕਲਿਆਨ ਤਾਂ ਇੱਕੋ ਰੱਬ ਉਤੇ ਨਿਸਚਾ ਰੱਖਣ, ਉਸ ਦਾ ਨਾਮ ਜਪਣ, ਵਿਸ਼ੇ-ਵਿਕਾਰਾਂ ਤੋਂ ਬਚਣ ਤੇ ਸ਼ੁਭ ਅਮਲਾਂ ਦੇ ਕਰਨ ਵਿੱਚ ਹੈ।

**ਪਦ-ਅਰਥ :**

1. ਕੰਮ, ਕਰਮ, ਕਰਣੀ, ਸ਼ੁਭ ਕਰਨੀ। 2. ਭੋਂ।
3. ਗੁਰੂ ਦਾ ਦਿੱਤਾ ਸ਼ਬਦ, ਅਰਥਾਤ ਨਾਮ। 4. ਪਾਣੀ; ਨਦੀ; ਸ਼ੋਭਾ; ਚਮਕ।
5. ਸ਼ਰਧਾ, ਭਰੋਸਾ, ਦ੍ਰਿੜ੍ਹ ਨਿਸਚਾ (ਵਾਹਿਗੁਰੂ 'ਤੇ)।
6. ਉਗਾ ਲੈ। 7. ਬਹਿਸ਼ਤ, ਸਵਰਗ।
8. ਨਰਕ। 9. ਹੇ ਮੂਰਖ!
10. ਇਉਂ, ਇਸ ਤਰ੍ਹਾਂ। 11. ਮਤਾਂ ਤੂੰ ਜਾਣੇ, ਇਹ ਨਾ ਸਮਝੀਂ।
12. ਸ਼ਹੁ, ਰੱਬ।
13. ਨਿਰੀਆਂ ਗੱਲਾਂ ਕਰਕੇ, ਕੇਵਲ ਗੱਲਾਂ ਨਾਲ ਹੀ।
14. ਧਨ ਦੇ ਮਾਣ ਵਿੱਚ, ਦੌਲਤ ਉਤੇ ਹੰਕਾਰ ਕਰਦਿਆਂ।
15. ਸੁੰਦਰਤਾ ਨੂੰ ਸਲਾਹੁੰਦਿਆਂ। 16. ਇਸ ਤਰ੍ਹਾਂ, ਇਸ ਤਰੀਕੇ ਨਾਲ।
17. ਨੁਕਸ, ਔਗੁਣ। 18. ਸਰੀਰ ਵਿੱਚ।
19. ਮੇਂਡਕ, ਡੱਡੂ, ਭਾਵ ਔਗੁਣਾਂ ਵਿੱਚ ਖੱਚਿਤ ਮਨ।
20. ਕੌਲ ਫੁੱਲ, ਕੰਵਲ, ਅਰਥਾਤ ਆਤਮਕ ਗਿਆਨ ਜਾਂ ਰਸ-ਰੂਪ ਪਰਮਾਤਮਾ।
21. ਖ਼ਬਰ; ਸੋਝੀ; ਕਦਰ। 22. ਬਿਲਕੁਲ ਜਾਂ ਉੱਕੀ ਹੀ ਨਹੀਂ।
23. ਸਿਖਿਆਦਾਤਾ; ਗੁਰੂ, ਮੁਰਸ਼ਦ; ਗੁਰਮੁਖ।
24. ਬੋਲੀ, ਬਾਣੀ, ਉਪਦੇਸ਼। 25. ਸਮਝ, ਸੋਝੀ।
26. ਹਵਾ ਦੀ ਆਵਾਜ਼ (ਵਾਂਗ ਵਿਅਰਥ, ਬੇਅਸਰ)।
27. ਰੰਗਿਆ ਹੋਇਆ; ਖੱਚਿਤ। 28. ਮਾਲਕ, ਰੱਬ।
29. ਕਿਰਪਾ-ਦ੍ਰਿਸ਼ਟੀ। 30. ਮਨ-ਭਾਉਂਦੇ।

31. ਇਕ ਕਰ ਕੇ, ਪੂਰੇ ਨਿਸਚੇ ਨਾਲ। 32. ਤੀਹ ਰੋਜ਼ੇ।

33. ਪੰਜ ਨਮਾਜ਼ਾਂ।

34. ਮਨੁੱਖ ਦਾ ਵੈਰੀ ਫ਼ਰਿਸ਼ਤਾ, ਮਾੜਾ ਰੂਹਾਨੀ ਵਜੂਦ; ਮਾੜਾ ਬੰਦਾ।

35. ਕਟ ਜਾਵੇ (ਇਸ ਸਾਰੀ ਕਰਨੀ ਦੇ ਅਸਰ ਨੂੰ)।

36. (ਮੌਤ ਦੇ) ਰਸਤੇ ਪੈ ਕੇ (ਇਥੋਂ) ਟੁਰ ਜਾਣਾ ਹੈ, ਭਾਵ ਸਦਾ ਨਹੀਂ ਰਹਿਣਾ, ਮਰ ਜਾਣਾ ਹੈ।

37. ਕਾਹਨੂੰ, ਕਾਹਦੇ ਲਈ? 38. ਇਕੱਠਾ ਕੀਤਾ ਹੋਇਆ ਈ।

## ੯੦. ਮਰਣਾ ਮੁਲਾ ! ਮਰਣਾ

**[1]ਸੋਈ [2]ਮਉਲਾ [3]ਜਿਨਿ ਜਗੁ [4]ਮਉਲਿਆ [5]ਹਰਿਆ ਕੀਆ ਸੰਸਾਰੋ ॥**
**[6]ਆਬ [7]ਖਾਕੁ ਜਿਨਿ ਬੰਧਿ ਰਹਾਈ[8] ਧੰਨੁ ਸਿਰਜਣਹਾਰੋ ॥ ੧ ॥**

**ਮਰਣਾ [9]ਮੁਲਾ ਮਰਣਾ ॥**
**[10]ਭੀ [11]ਕਰਤਾਰਹੁ ਡਰਣਾ ॥੧॥ ਰਹਾਉ ॥**

**ਤਾ ਤੂ ਮੁਲਾ ਤਾ ਤੂ [12]ਕਾਜੀ ਜਾਣਹਿ ਨਾਮੁ ਖੁਦਾਈ[13] ॥**
**ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ [14]ਨ ਭਰੀਐ[15] ਪਾਈ[16] ॥ ੨ ॥**
**ਸੋਈ ਕਾਜੀ ਜਿਨਿ [17]ਆਪੁ [18]ਤਜਿਆ ਇਕੁ ਨਾਮੁ ਕੀਆ [19]ਆਧਾਰੋ ॥**
**ਹੈ ਭੀ [20]ਹੋਸੀ ਜਾਇ ਨ ਜਾਸੀ[21] ਸਚਾ ਸਿਰਜਣਹਾਰੋ ॥ ੩ ॥**

**ਪੰਜ [22]ਵਖਤ ਨਿਵਾਜ ਗੁਜਾਰਹਿ[23] ਪੜਹਿ [24]ਕਤੇਬ [25]ਕੁਰਾਣਾ ॥**
**ਨਾਨਕੁ ਆਖੈ [26]ਗੋਰ [27]ਸਦੇਈ [28]ਰਹਿਓ ਪੀਣਾ ਖਾਣਾ ॥ ੪ ॥ ੨੮ ॥ (ਘਰੁ ੪)**

**ਸਮੁੱਚਾ ਭਾਵ :**

ਮਨੁੱਖ ਨੂੰ ਅੰਦਰੋਂ-ਬਾਹਰੋਂ ਸੱਚਾ ਹੋਣਾ ਚਾਹੀਦਾ ਹੈ। ਇਹ ਅਵਸਥਾ ਹਉਮੈ ਦੇ ਤਿਆਗ ਤੇ ਨਾਮ ਦੇ ਸਿਮਰਨ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਸਾਰੀ ਰਚਨਾ ਚਲਣਹਾਰ ਹੈ; ਮੌਤ ਅਟੱਲ ਹੈ। ਇਸ ਲਈ ਇਸ ਤੋਂ ਡਰਨ ਦੀ ਲੋੜ ਨਹੀਂ। ਡਰਨਾ ਤਾਂ ਕੇਵਲ ਰੱਬ ਤੋਂ ਹੀ ਚਾਹੀਦਾ ਹੈ ਕਿਉਂਕਿ ਉਸ ਦਾ ਡਰ ਰੱਖਣ ਵਾਲੇ ਨੂੰ 'ਨਾਮ' ਪ੍ਰਾਪਤ ਹੁੰਦਾ ਹੈ ਤੇ ਨਾਮ ਰਾਹੀਂ ਉਸ ਦਾ ਅਨੁਭਵ ਹਾਸਲ ਹੋ ਜਾਂਦਾ ਹੈ।

**ਪਦ-ਅਰਥ :**

1. ਉਹੀ, ਉਹੋ ਹੀ। 2. ਮਾਲਕ, ਭਾਵ ਰੱਬ।

3. ਜਿਸ ਨੇ।
4. ਉਪਜਾਇਆ, ਪੁੰਗਰਾਇਆ, ਪ੍ਰਫੁੱਲਤ ਕੀਤਾ ਹੈ।
5. ਪਾਣੀ; ਸਾਗਰ।
6. ਮਿੱਟੀ, ਧਰਤੀ।
7. ਜੋੜ ਕੇ, ਬੰਨ੍ਹ ਕੇ ਰੱਖ ਦਿੱਤੀ ਹੈ ਭਾਵ ਨਿਯਮ-ਬੱਧ ਕਰ ਦਿੱਤੀ ਹੈ।
8. ਹਰਾ-ਭਰਾ, ਸਰਸਬਜ਼ ਜਾਂ ਸਜੀਵ ਕੀਤਾ।
9. ਹੇ ਮੁੱਲਾਂ ! ਮੁੱਲਾਂ, ਇਸਲਾਮੀ ਵਿਦਵਾਨ, ਮਸੀਤਵੀ ਅਧਿਆਪਕ, ਮਸੀਤ ਦਾ ਪੁਜਾਰੀ।
10. ਤਾਂ ਤੇ।
11. ਕਰਤਾਰ, ਭਾਵ ਸਿਰਜਨਹਾਰ ਤੋਂ।
12. ਇਸਲਾਮੀ ਸ਼ਰਹ ਦਾ ਜਾਣੂ, ਮੁਨਸਫ਼, ਜੱਜ।
13. ਰੱਬ ਦਾ ਨਾਂ।
14. ਕੋਈ ਨਹੀਂ ਰਹਿੰਦਾ (ਇਸ ਜਹਾਨ ਵਿੱਚ)।
15. ਇਕ ਗਿਣਤੀ-ਮਾਪ, ਪਨ-ਘੜੀ, ਬੇਲੀ; ਇਕ ਮਿਣਤੀ-ਮਾਪ।
16. ਜਦੋਂ ਸੁਆਸਾਂ-ਰੂਪੀ ਪਾਈ ਭਰ ਜਾਂਦੀ ਹੈ, ਅਰਥਾਤ ਜਦੋਂ ਸੁਆਸ ਪੂਰੇ ਹੋ ਜਾਂਦੇ ਹਨ।
17. ਆਪਾ-ਭਾਵ, ਹਉਮੈ।
18. ਛੱਡ ਭਾਵ ਤਿਆਗ ਦਿੱਤਾ।
19. ਆਸਰਾ।
20. ਕਾਇਮ ਰਹੇਗਾ।
21. ਇਹ ਰਚਨਾ ਨਾਸ ਹੋ ਜਾਣ 'ਤੇ ਵੀ ਉਹ ਆਪ ਨਾਸ ਨਹੀਂ ਹੋਵੇਗਾ; ਨਾ ਜੰਮਦਾ ਹੈ, ਨਾ ਮਰੇਗਾ; ਜੋ ਕਦੇ ਵਿਨਾਸ਼ ਨਹੀਂ ਹੋਇਆ ਤੇ ਕਦੇ ਵਿਨਾਸ਼ ਨਹੀਂ ਹੋਵੇਗਾ।
22. ਵੇਲੇ।
23. ਨਮਾਜ਼ ਪੜ੍ਹਦਾ ਹੈਂ।
24. ਇਸਲਾਮੀ ਧਰਮ-ਪੁਸਤਕਾਂ।
25. ਕੁਰਾਨ ਮਜੀਦ, ਮੁਸਲਮਾਨਾਂ ਦੀ ਪਰਮ-ਪਵਿੱਤਰ ਧਰਮ-ਪੁਸਤਕ।
26. ਕਬਰ।
27. ਸੱਦ ਰਹੀ ਹੈ, ਆਵਾਜ਼ਾਂ ਮਾਰ ਰਹੀ ਹੈ।
28. ਮੁੱਕ ਚੁੱਕਾ ਹੈ; ਮੁੱਕ ਜਾਂਦਾ ਹੈ।

# ੬੧. ਤੇਰਾ ਏਕੁ ਨਾਮੁ ਤਾਰੇ ਸੰਸਾਰੁ

ਏਕੁ [1]ਸੁਆਨੁ [2]ਦੁਇ [3]ਸੁਆਨੀ ਨਾਲਿ ।।
[4]ਭਲਕੇ ਭਉਕਹਿ ਸਦਾ [5]ਬਇਆਲਿ ।।
ਕੂੜੁ ਛੁਰਾ [6]ਮੁਠਾ [7]ਮੁਰਦਾਰੁ ।।
[8]ਧਾਣਕ ਰੂਪਿ ਰਹਾ [9]ਕਰਤਾਰ ।। ੧ ।।

ਮੈ [10]ਪਤਿ ਕੀ [11]ਪੰਦਿ ਨ ਕਰਣੀ ਕੀ ਕਾਰ[12] ।।
ਹਉ ਬਿਗੜੈ ਰੂਪਿ ਰਹਾ [13]ਬਿਕਰਾਲ ।।
ਤੇਰਾ ਏਕੁ ਨਾਮੁ ਤਾਰੇ ਸੰਸਾਰੁ ।।
ਮੈ ਏਹਾ ਆਸ ਏਹੋ [14]ਆਧਾਰੁ ।। ੧ ।। ਰਹਾਉ ।।

[15]ਮੁਖਿ ਨਿੰਦਾ ਆਖਾ ਦਿਨੁ ਰਾਤਿ ।।
ਪਰ ਘਰੁ[16] [17]ਜੋਹੀ ਨੀਚ ਸਨਾਤਿ[18] ।।
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ।।
ਧਾਣਕ ਰੂਪਿ ਰਹਾ ਕਰਤਾਰ ।। ੨ ।।

[19]ਫਾਹੀ [20]ਸੁਰਤਿ [21]ਮਲੂਕੀ ਵੇਸੁ ।।
ਹਉ ਠਗਵਾੜਾ[22] ਠਗੀ ਦੇਸੁ ।।
[23]ਖਰਾ ਸਿਆਣਾ ਬਹੁਤਾ [24]ਭਾਰੁ ।।
ਧਾਣਕ ਰੂਪਿ ਰਹਾ ਕਰਤਾਰ ।। ੩ ।।

ਮੈ ਕੀਤਾ ਨ ਜਾਤਾ[25] [26]ਹਰਾਮਖੋਰੁ ।।
ਹਉ ਕਿਆ ਮੁਹੁ ਦੇਸਾ[27] [28]ਦੁਸਟੁ ਚੋਰੁ ।।
ਨਾਨਕੁ [29]ਨੀਚੁ ਕਹੈ ਬੀਚਾਰੁ ।।
ਧਾਣਕ ਰੂਪਿ ਰਹਾ ਕਰਤਾਰ ।। ੪ ।। ੨੯ ।। (ਘਰੁ ੪)

**ਸਮੁੱਚਾ ਭਾਵ :**

ਮਨੁੱਖ ਭਾਵੇਂ ਕਿੰਨਾ ਹੀ ਨੀਚ-ਜਾਤੀਆਂ ਤੇ ਮੰਦ-ਕਰਮੀਆਂ, ਪਾਪੀ ਤੇ ਔਗੁਣਹਾਰ ਹੋਵੇ, ਉਸ ਨੂੰ ਆਪਣੀ ਨੀਚਤਾ ਤੇ ਔਗੁਣਾਂ ਦਾ ਅਹਿਸਾਸ ਹੋ ਜਾਣ 'ਤੇ ਨਿਰਾਸ ਨਹੀਂ ਹੋਣਾ ਚਾਹੀਦਾ। ਰੱਬ ਬੜਾ ਮਿਹਰਬਾਨ ਤੇ ਬਖ਼ਸ਼ਣਹਾਰ ਹੈ ਅਤੇ ਉਸ ਦਾ ਪਾਵਨ ਨਾਮ ਸਾਰੇ ਸੰਸਾਰ ਦੇ ਹਰ ਪੁੰਨੀ-ਪਾਪੀ ਨੂੰ ਤਾਰਨ ਦੇ ਸਮਰੱਥ ਹੈ। ਸੋ, ਅਜਿਹਾ ਮਨੁੱਖ ਘਾਬਰਨ ਦੀ ਥਾਂ, ਅਜਿਹੇ ਨਾਮ ਦੀ ਟੇਕ ਲਵੇ ਅਤੇ ਉਸ ਨੂੰ ਦ੍ਰਿੜ੍ਹ ਵਿਸ਼ਵਾਸ ਧਾਰ ਕੇ

5 ਜਪੇ। ਉਹ ਆਪੇ ਹੀ ਸਭ ਔਗੁਣ ਧੋ ਕੇ ਨਿਸਤਾਰੇ ਤੇ ਪ੍ਰਭੂ-ਪ੍ਰਾਪਤੀ ਦਾ ਵਸੀਲਾ ਬਣ ਜਾਏਗਾ।

**ਪਦ–ਅਰਥ :**

1. ਕੁੱਤਾ, ਭਾਵ ਲੋਭ।
2. ਦੋ।
3. ਕੁੱਤੀਆਂ, ਭਾਵ ਭੁੱਖ ਤੇ ਤ੍ਰਿਖਾ, ਜਾਂ ਆਸਾ ਤੇ ਤ੍ਰਿਸ਼ਨਾ।
4. ਸਵੇਰੇ, ਉਠਦਿਆਂ ਸਾਰ।
5. ਵਹਿਸ਼ੀ ਜੰਤੂ (ਵਾਂਗ); ਸਵੇਰੇ; ਹਵਾ।
6. ਠੱਗ ਕੇ ਪ੍ਰਾਪਤ ਕੀਤਾ ਹੋਇਆ; ਠੱਗਿਆ ਜਾ ਰਿਹਾ ਹਾਂ (ਮਾਇਆ ਵਿੱਚ)।
7. ਮੁਰਦੇ ਜਾਨਵਰ ਦਾ ਮਾਸ।
8. ਸਾਂਸੀ, ਸਾਂਹਸੀ।
9. ਹੇ ਸਿਰਜਨਹਾਰ!
10. ਇੱਜ਼ਤ, ਆਬਰੂ।
11. ਸਿੱਖਿਆ, ਨਸੀਹਤ।
12. ਕਰਨਯੋਗ ਕੰਮ, ਚੰਗੀ ਕਰਣੀ।
13. ਡਰਾਉਣਾ, ਭਿਆਨਕ।
14. ਆਸਰਾ, ਠਾਹਰ।
15. ਮੂੰਹ ਨਾਲ।
16. ਪਰਾਇਆ ਘਰ।
17. ਤਾੜਦਾ ਰਹਿੰਦਾ ਹਾਂ (ਚੋਰੀ-ਚਕਾਰੀ ਲਈ)।
18. ਨੀਚ ਜਾਤ, ਨੀਵੇਂ ਅਸਲੇ ਵਾਲਾ।
19. ਫਸਾਉਣ ਵਲ (ਲੋਕਾਂ ਨੂੰ)।
20. ਧਿਆਨ।
21. ਸ਼ਰੀਫ਼ਾਨਾ; ਕੋਮਲ, ਸੁਹਲ।
22. ਠੱਗੀ ਦਾ ਅੱਡਾ; ਵੱਡਾ ਠੱਗ।
23. ਬਹੁਤ।
24. ਅਰਥਾਤ ਪਾਪਾਂ ਦਾ ਬੋਝ।
25. (ਤੇਰੀਆਂ) ਦਾਤਾਂ ਤੇ ਮਿਹਰਬਾਨੀਆਂ ਦੀ ਕਦਰ ਵੀ ਨਹੀਂ ਪਛਾਣੀ।
26. ਹੋਰਨਾਂ ਦਾ ਹੱਕ ਖਾਣ ਵਾਲਾ; ਕ੍ਰਿਤਘਣ, ਲੂਣ-ਹਰਾਮੀ।
27. ਮੈਂ ਕੀ ਮੂੰਹ ਦਿਆਂਗਾ, ਕਿਹੜੇ ਮੂੰਹ ਨਾਲ ਤੇਰੇ ਸਨਮੁਖ ਹੋਵਾਂਗਾ।
28. ਵਿਕਾਰੀ, ਔਗੁਣਹਾਰਾ।
29. ਨੀਵਾਂ, ਮੰਦਕਰਮੀ।

## ੬੨. ਕਾਹੇ ਜੀਅ ਕਰਹਿ ਚਤੁਰਾਈ

ਏਕਾ [1]ਸੁਰਤਿ ਜੇਤੇ ਹੈ [2]ਜੀਅ॥
ਸੁਰਤਿ [3]ਵਿਹੂਣਾ ਕੋਇ ਨ ਕੀਅ॥
ਜੇਹੀ ਸੁਰਤਿ ਤੇਹਾ ਤਿਨ[4] ਰਾਹੁ॥
ਲੇਖਾ ਇਕੋ ਆਵਹੁ ਜਾਹੁ[5]॥ ੧॥

[6]ਕਾਹੇ [7]ਜੀਅ ਕਰਹਿ [8]ਚਤੁਰਾਈ॥
ਲੇਵੈ ਦੇਵੈ ਢਿਲ ਨ ਪਾਈ॥ ੧॥ ਰਹਾਉ॥

ਤੇਰੇ ਜੀਅ ਜੀਆ ਕਾ [9]ਤੋਹਿ॥
[10]ਕਿਤ ਕਉ [11]ਸਾਹਿਬ ਆਵਹਿ [12]ਰੋਹਿ॥
ਜੇ ਤੂ ਸਾਹਿਬ ਆਵਹਿ ਰੋਹਿ॥
ਤੂ ਓਨਾ ਕਾ ਤੇਰੇ [13]ਓਹਿ॥ ੨॥

ਅਸੀ [14]ਬੋਲਵਿਗਾੜ ਵਿਗਾੜਹ ਬੋਲ[15]॥
ਤੂ [16]ਨਦਰੀ ਅੰਦਰਿ ਤੋਲਹਿ ਤੋਲ॥
[17]ਜਹ [18]ਕਰਣੀ ਤਹ ਪੂਰੀ [19]ਮਤਿ॥
ਕਰਣੀ ਬਾਝਹੁ ਘਟੇ ਘਟਿ[20]॥ ੩॥

[21]ਪ੍ਰਣਵਤਿ ਨਾਨਕ [22]ਗਿਆਨੀ ਕੈਸਾ ਹੋਇ॥
[23]ਆਪੁ ਪਛਾਣੈ ਬੂਝੈ ਸੋਇ[24]॥
ਗੁਰ ਪਰਸਾਦਿ[25] ਕਰੇ [26]ਬੀਚਾਰੁ॥
ਸੋ ਗਿਆਨੀ[27] ਦਰਗਹ ਪਰਵਾਣੁ॥ ੪॥ ੩੦॥ (ਘਰੁ ੪)

**ਸਮੁੱਚਾ ਭਾਵ :**

ਪ੍ਰਭੂ ਨੇ ਸਭ ਜੀਵਾਂ ਦੀ ਸੋਝੀ ਲਈ ਸਭ ਨੂੰ ਇੱਕੋ ਸਮਝ ਦਿੱਤੀ ਹੋਈ ਹੈ ਅਤੇ ਉਹ ਉਸੇ ਅਨੁਸਾਰ ਉਨ੍ਹਾਂ ਦੇ ਕੀਤੇ ਹੋਏ ਕਰਮਾਂ ਦੇ ਫਲ ਜੋਖਣ ਤੇ ਬਖ਼ਸ਼ਣ ਲਈ ਸਦਾ ਤਤਪਰ ਹੈ। ਸੋ, ਜੀਵ ਨੂੰ ਚਲਾਕੀਆਂ ਵਿੱਚ ਪੈਣ ਜਾਂ ਗੁਸਤਾਖ਼ੀਆਂ ਕਰਨ ਦੀ ਲੋੜ ਨਹੀਂ। ਉਸ ਨੂੰ ਤਾਂ ਉਸ ਸਰਬ-ਦਾਤਾਰ ਤੋਂ ਭੁੱਲਾਂ ਬਖ਼ਸ਼ਾਣ ਤੇ ਹੋਰ ਮਿਹਰਾਂ ਲੈਣ ਲਈ ਉਸ ਦੀ ਯਾਦ, ਧੰਨਵਾਦ ਤੇ ਅਰਦਾਸ ਵਿੱਚ ਜੁੜਨਾ ਹੀ ਸੋਭਨੀਕ ਤੇ ਲਾਭਦਾਇਕ ਹੈ।

**ਪਦ-ਅਰਥ :**

1. ਸੋਝੀ, ਸੂਝ, ਸਮਝ, ਗਿਆਤ। 2. ਜੀਵ, ਭਾਵ ਮਨੁੱਖ-ਮਾਤ੍ਰ।

3. ਬਿਨਾਂ, ਵਿਰਵਾ, ਖ਼ਾਲੀ।
4. ਰਹਿਣੀ-ਬਹਿਣੀ, ਤੌਰ-ਤਰੀਕਾ, ਵਰਤਾਉ।
5. ਜੰਮਦੇ-ਮਰਦੇ ਹਨ।
6. ਕਿਉਂ, ਕਾਹਨੂੰ।
7. ਹੇ ਜੀਵ!
8. ਚਲਾਕੀ, ਹੁਸ਼ਿਆਰੀ।
9. ਤੂੰ।
10. ਕਿਉਂ।
11. ਹੇ ਸਾਹਿਬ, ਮਾਲਕ-ਪ੍ਰਭੂ!
12. ਗੁੱਸੇ ਵਿੱਚ।
13. ਭਾਵ ਸਾਰੇ ਜੀਵ।
14. ਬੜਬੋਲੇ, ਬਕਬਾਦੀ, ਬਕਵਾਸੀ, ਮੂਰਖ।
15. ਬਣੀ ਗੱਲ ਵਿਗਾੜ ਲੈਂਦੇ ਹਾਂ (ਆਪਣੇ ਕੁਬੋਲਾਂ ਨਾਲ)।
16. ਕਿਰਪਾ-ਦ੍ਰਿਸ਼ਟੀ।
17. ਜਿਥੇ, ਜਿਸ ਜੀਵ ਵਿੱਚ।
18. ਸ਼ੁਭ ਅਮਲ, ਚੰਗਾ ਆਚਰਨ।
19. ਸੂਝ-ਬੂਝ, ਸਿਆਣਪ।
20. ਘਟੀਅਲ, ਨੀਂਵੀਂ, ਘਾਟਵੀਂ।
21. ਬੇਨਤੀ ਕਰਦਾ ਹੈ।
22. ਗਿਆਨਵਾਨ, ਪੂਰੀ ਮਤ ਵਾਲਾ।
23. ਆਪਣੇ ਆਪ ਨੂੰ, ਆਪਣੇ ਅਸਲੇ ਨੂੰ।
24. ਉਸ (ਪ੍ਰਭੂ) ਨੂੰ ਪਛਾਣ ਲੈਂਦਾ ਹੈ।
25. ਗੁਰੂ ਦੀ ਮਿਹਰ ਨਾਲ, ਕਿਰਪਾ ਦੁਆਰਾ।
26. ਪ੍ਰਭੂ ਦੇ ਗੁਣਾਂ ਦੀ ਵਿਚਾਰ।
27. ਪ੍ਰਭੂ ਦੀ ਦਰਗਾਹ ਭਾਵ ਹਜ਼ੂਰੀ ਵਿੱਚ।

## ੬੩. ਨਾਨਕੁ ਏਕ ਕਹੈ ਅਰਦਾਸਿ

[1]ਤੂ [2]ਦਰੀਆਉ [3]ਦਾਨਾ [4]ਬੀਨਾ ਮੈ [5]ਮਛੁਲੀ ਕੈਸੇ ਅੰਤੁ [6]ਲਹਾ॥
ਜਹ ਜਹ[7] ਦੇਖਾ ਤਹ ਤਹ ਤੂ ਹੈ ਤੁਝ[8] ਤੇ ਨਿਕਸੀ ਫੂਟਿ ਮਰਾ[9]॥ ੧॥

ਨ ਜਾਣਾ [10]ਮੇਉ ਨ ਜਾਣਾ [11]ਜਾਲੀ॥
ਜਾ ਦੁਖੁ ਲਾਗੈ ਤਾ ਤੁਝੈ[12] ਸਮਾਲੀ॥ ੧॥ ਰਹਾਉ॥

ਤੂ [13]ਭਰਪੂਰਿ ਜਾਨਿਆ ਮੈ ਦੂਰਿ॥
ਜੋ ਕਛੁ [14]ਕਰੀ ਸੁ ਤੇਰੈ [15]ਹਦੂਰਿ॥

ਤੂ ਦੇਖਹਿ [16]ਹਉ [17]ਮੁਕਰਿ ਪਾਉ॥
ਤੇਰੈ ਕੰਮਿ[18] ਨ ਤੇਰੈ [19]ਨਾਇ॥੨॥

[20]ਜੇਤਾ [21]ਦੇਹਿ [22]ਤੇਤਾ ਹਉ ਖਾਉ॥
[23]ਬਿਆ [24]ਦਰੁ ਨਾਹੀ [25]ਕੈ ਦਰਿ ਜਾਉ॥

ਨਾਨਕੁ ਏਕ ਕਹੈ ਅਰਦਾਸਿ॥
[26]ਜੀਉ [27]ਪਿੰਡੁ ਸਭੁ ਤੇਰੈ ਪਾਸਿ[28]॥੩॥

ਆਪੇ ਨੇੜੈ ਦੂਰਿ ਆਪੇ ਹੀ ਆਪੇ [29]ਮੰਝਿ [30]ਮਿਆਨੋ॥
ਆਪੇ ਵੇਖੈ ਸੁਣੇ ਆਪੇ ਹੀ [31]ਕੁਦਰਤਿ ਕਰੇ [32]ਜਹਾਨੋ॥
ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ [33]ਪਰਵਾਨੋ॥੪॥੩੧॥ (ਘਰੁ ੪)

**ਸਮੁੱਚਾ ਭਾਵ :**

ਪ੍ਰਭੂ ਸਾਗਰ ਵਾਂਗ ਅਥਾਹ ਤੇ ਅਸਗਾਹ ਹੈ। ਉਹ ਅਨੰਤ, ਸਰਬੱਗ ਤੇ ਪਰੀਪੂਰਣ ਹੈ। ਜੀਵ ਮੱਛੀ ਵਾਂਗ ਅਲਪੱਗ, ਸੀਮਤ ਤੇ ਆਸਰਿਤ ਹੈ। ਜੀਵ ਨੂੰ ਅਜਿਹੇ ਪ੍ਰਭੂ ਦੀ ਯਾਦ ਵਿੱਚ ਰਹਿੰਦਿਆਂ ਹਰ ਤਰ੍ਹਾਂ ਦਾ ਸੁਖ, ਸ਼ਾਂਤੀ ਤੇ ਆਸਰਾ ਮਿਲਦਾ ਹੈ; ਉਸ ਨੂੰ ਵਿਸਾਰਨ ਨਾਲ ਉਹ ਦੁਖੀ, ਅਸ਼ਾਂਤ ਤੇ ਨਿਆਸਰਾ ਹੋ ਜਾਂਦਾ ਹੈ। ਇਸ ਲਈ ਉਸ ਦਾ ਭਲਾ ਇਸੇ ਵਿੱਚ ਹੈ ਕਿ ਉਹ ਰੱਬ ਦੀ ਯਾਦ ਤੇ ਧੰਨਵਾਦ ਵਿੱਚ ਜੁੜਿਆਂ, ਉਸ ਦੀ ਰਜ਼ਾ ਉਤੇ ਰਾਜ਼ੀ ਰਹੇ।

**ਪਦ-ਅਰਥ :**

1. ਤੂੰ, ਅਰਥਾਤ ਵਾਹਿਗੁਰੂ। 2. ਨਦੀ; ਸਾਗਰ।
3. ਜਾਣਨ ਵਾਲਾ। 4. ਵੇਖਣ ਵਾਲਾ।
5. ਮੱਛੀ, ਜਲ ਦੀ ਲੱਖਤਾ ਪ੍ਰਾਪਤ ਕਰ ਚੁੱਕੀ ਮੱਛੀ, ਭਾਵ ਪ੍ਰੀਤਵਾਨ ਜਗਿਆਸੂ।
6. ਪਾਵਾਂ, ਲੱਭਾਂ; ਸਮਝਾਂ। 7. ਜਿਥੇ-ਕਿਥੇ, ਜਿਧਰ-ਕਿਧਰ।
8. ਤੋਂ, ਵਿੱਚੋਂ।
9. ਫੁਟ ਕੇ ਮਰ ਜਾਂਦੀ ਹਾਂ, ਤੜਫ਼ ਮਰਦੀ ਹਾਂ।
10. ਮਲਾਹ, ਮਾਹੀਗੀਰ, ਮਾਛੀ, ਭਾਵ ਜਮ। 11. ਛੋਟਾ ਜਾਲ।
12. ਸਿਮਰਦੀ ਹਾਂ, ਯਾਦ ਕਰਦੀ ਹਾਂ।
13. ਪਰੀਪੂਰਣ, ਸਰਬ-ਵਿਆਪੀ।
14. ਮੈਂ ਕਰਦਾ ਹਾਂ। 15. ਹਾਜ਼ਰੀ ਵਿੱਚ।

16. ਮੈਂ।
17. ਮੁੱਕਰ ਜਾਂਦਾ ਹਾਂ।
18. ਤੈਨੂੰ ਪਰਵਾਨ ਜਾਂ ਮਨ-ਪਸੰਦ ਕੰਮਾਂ ਵਿੱਚ।
19. ਨਾਮ ਵਿੱਚ।
20. ਜਿੰਨਾ ਕੁਝ।
21. ਤੂੰ ਦੇਂਦਾ ਹੈਂ।
22. ਉਹੀ, ਉਤਨਾ ਹੀ।
23. ਕੋਈ ਹੋਰ, ਦੂਜਾ।
24. ਦੁਆਰ, ਦਰਵਾਜ਼ਾ; ਘਰ।
25. ਕਿਸ ਦੇ।
26. ਜਿੰਦ, ਆਤਮਾ।
27. ਸਰੀਰ।
28. ਤੇਰੇ ਹੀ ਹਵਾਲੇ ਹਨ, ਆਪ ਦੇ ਹੀ ਅਰਪਨ ਰਹਿਣ।
29. ਵਿੱਚ, ਵਿਚਕਾਰ।
30. ਦਰਮਿਆਨ, ਵਿਚ-ਵਿਚਾਲੇ।
31. ਸ਼ਕਤੀ, ਸੱਤਿਆ ਦੁਆਰਾ।
32. ਜਗਤ, ਦੁਨੀਆਂ।
33. ਮਨਜ਼ੂਰ, ਕਬੂਲ।

## ੬੪. ਦੇਵਣਹਾਰੇ ਕੈ ਹਥਿ ਦਾਨੁ

[1]ਕੀਤਾ ਕਹਾ ਕਰੇ [2]ਮਨਿ [3]ਮਾਨੁ ॥
ਦੇਵਣਹਾਰੇ ਕੈ ਹਥਿ ਦਾਨੁ ॥
[4]ਭਾਵੈ ਦੇਇ ਨ ਦੇਈ [5]ਸੋਇ ॥
ਕੀਤੇ ਕੈ [6]ਕਹਿਐ ਕਿਆ ਹੋਇ ॥ ੧ ॥

ਆਪੇ ਸਚੁ[7] ਭਾਵੈ ਤਿਸੁ ਸਚੁ ॥
[8]ਅੰਧਾ [9]ਕਚਾ ਕਚੁ ਨਿਕਚੁ[10] ॥ ੧ ॥ ਰਹਾਉ ॥

ਜਾ ਕੇ ਰੁਖ ਬਿਰਖ[11] [12]ਆਰਾਉ ॥
ਜੇਹੀ [13]ਧਾਤੁ ਤੇਹਾ ਤਿਨ ਨਾਉ ॥
ਫੁਲੁ [14]ਭਾਉ ਫਲੁ ਲਿਖਿਆ ਪਾਇ ॥
ਆਪਿ ਬੀਜਿ ਆਪੇ ਹੀ ਖਾਇ ॥ ੨ ॥

ਕਚੀ [15]ਕੰਧ ਕਚਾ ਵਿਚਿ [16]ਰਾਜੁ ॥
[17]ਮਤਿ [18]ਅਲੂਣੀ [19]ਫਿਕਾ ਸਾਦੁ[20] ॥
ਨਾਨਕ [21]ਆਣੇ ਆਵੈ ਰਾਸਿ[22] ॥
[23]ਵਿਣੁ [24]ਨਾਵੈ ਨਾਹੀ [25]ਸਾਬਾਸਿ ॥ ੩ ॥ ੩੨ ॥ (ਘਰੁ ੪)

**ਸਮੁੱਚਾ ਭਾਵ :**

ਇਹ ਜੀਵ ਕਰਤਾਰ ਦੀ ਕਿਰਤ ਹੈ ਤੇ ਇਸ ਦਾ ਸਭ ਕੁਝ ਉਸੇ ਦਾਤਾਰ ਦੀ ਦਾਤ ਹੈ। ਇਸ ਲਈ ਇਸ ਨੂੰ ਕਿਸੇ ਹੋਰ ਜੀਵ ਨੂੰ ਕੁਝ ਦੇਣ ਉਤੇ ਮਾਣ ਕਰਨਾ ਜਾਂ ਕੂੜਾ ਦਾਅਵਾ ਬੰਨ੍ਹਣਾ ਸੋਭਦਾ ਨਹੀਂ। ਉਹ ਕਰਨ-ਕਾਰਨ ਦਾਤਾਰ ਆਪ ਸੱਚ-ਸਰੂਪ ਹੈ, ਇਸ ਲਈ ਉਸ ਨੂੰ ਕੂੜ ਤੇ ਗ਼ਰੂਰ ਨਹੀਂ, ਕੇਵਲ ਸੱਚ ਹੀ ਭਾਉਂਦਾ ਹੈ। ਉਸ ਦੀ ਸੱਚ-ਸਰੂਪਤਾ ਵਿੱਚ ਲੀਨਤਾ ਉਸ ਦੇ ਨਾਮ ਦੀ ਆਰਾਧਨਾ ਤੇ ਸੱਚ-ਆਚਾਰ ਧਾਰਨ ਨਾਲ ਹੀ ਪ੍ਰਾਪਤ ਹੋ ਸਕਦੀ ਹੈ।

**ਪਦ-ਅਰਥ :**

1. ਰਚਿਆ ਜਾਂ ਪੈਦਾ ਕੀਤਾ ਹੋਇਆ; ਭਾਵ ਜੀਵ। 2. ਆਪਣੇ ਮਨ ਵਿੱਚ।

3. ਮਾਣ, ਅਭਿਮਾਨ।

4. ਜੇ ਉਸ ਨੂੰ ਭਾਵੇ, ਚੰਗਾ ਲਗੇ। 5. ਓਹੀ, ਅਰਥਾਤ ਪ੍ਰਮਾਤਮਾ।

6. ਦੇ ਕਹਿਣ ਨਾਲ।

7. ਆਪਣੇ ਆਪ ਵਿੱਚ ਸੱਚ ਹੈ, ਭਾਵ ਸੱਤ-ਸਰੂਪ ਹੈ।

8. ਅੰਨ੍ਹਾ, ਭਾਵ ਅਗਿਆਨੀ।

9. ਸੱਚ ਨੂੰ ਤਿਆਗ ਕੇ ਕੱਚ ਵਿੱਚ ਪਰਵਿਰਤ ਜੀਵ; ਹੋਛਾ; ਚੰਚਲ।

10. ਕੱਚਿਆਂ ਦਾ ਕੱਚਾ, ਬਿਲਕੁਲ ਹੋਛਾ। 11. ਬ੍ਰਿਛ ਬੂਟੇ।

12. ਆਰਾਸਤਾ ਕਰਦਾ, ਸਜਾਉਂਦਾ, ਸੰਵਾਰਦਾ ਹੈ।

13. ਅਸਲਾ, ਅਸਲੀਅਤ। 14. ਭਾਵ, ਭਾਵਨਾ।

15. ਦੀਵਾਰ (ਜੀਵਨ ਉਸਾਰੀ ਦੀ), ਭਾਵ ਸਰੀਰ।

16. ਉਸਰਈਆ (ਜੀਵਨ ਦਾ), ਭਾਵ ਮਨ। 17. ਅਕਲ, ਬੁੱਧੀ।

18. ਫਿੱਕੀ, ਗੁਣਹੀਨ, ਹਰੀ-ਪ੍ਰੇਮ ਹੀਣ। 19. ਬੇ-ਸੁਆਦਾ, ਬੇ-ਰਸ।

20. ਸੁਆਦ, ਭਾਵ ਜੀਵਨ।

21. ਜੋ ਰਾਸ ਆਣੇ, ਸੰਵਾਰੇ, ਸੁਧਾਰੇ।

22. ਰਾਸ ਆ ਜਾਂਦਾ ਹੈ, ਸੰਵਾਰ ਸੁਧਾਰ ਜਾਂਦਾ ਹੈ।

23. ਬਿਨਾਂ, ਵਾਂਝੇ ਰਿਹਾਂ। 24. (ਪ੍ਰਭੂ ਦੇ) ਨਾਮ ਤੋਂ।

25. ਧੰਨਯਤਾ, ਆਦਰ।

# ੬੫. ਵਿਚਿ ਦੁਨੀਆ ਸੇਵ ਕਮਾਈਐ

**[1]ਅਛਲ [2]ਛਲਾਈ ਨਹ ਛਲੈ[3] ਨਹ [4]ਘਾਉ [5]ਕਟਾਰਾ ਕਰਿ ਸਕੈ॥**
**ਜਿਉ [6]ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ [7]ਟਲ ਪਲੈ॥੧॥**
**ਬਿਨੁ ਤੇਲ ਦੀਵਾ ਕਿਉ ਜਲੈ॥੧॥ ਰਹਾਉ॥**

**ਪੋਥੀ[8] ਪੁਰਾਣ[9] [10]ਕਮਾਈਐ॥**
**ਭਉ ਵਟੀ[11] ਇਤੁ ਤਨਿ ਪਾਈਐ॥**
**[12]ਸਚੁ [13]ਬੂਝਣੁ ਆਣਿ ਜਲਾਈਐ॥੨॥**
**ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ [14]ਚਾਨਣੁ ਸਾਹਿਬ ਤਉ ਮਿਲੈ॥੧॥ ਰਹਾਉ॥**

**ਇਤੁ ਤਨਿ [15]ਲਾਗੈ [16]ਬਾਣੀਆ॥**
**ਸੁਖੁ ਹੋਵੈ ਸੇਵ ਕਮਾਣੀਆ[17]॥**
**ਸਭ ਦੁਨੀਆ ਆਵਣ ਜਾਣੀਆ॥੩॥**
**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ [18]ਬੈਸਣੁ ਪਾਈਐ॥**
**ਕਹੁ ਨਾਨਕ ਬਾਹ ਲੁਡਾਈਐ[19]॥੪॥੩੩॥ (ਘਰੁ ੫)**

**ਸਮੁੱਚਾ ਭਾਵ :**

ਹਰ ਕਿਸੇ ਨੂੰ ਛਲ ਲੈਣ ਵਾਲੀ ਮਾਇਆ-ਠੱਗਣੀ ਰੱਬ ਦੀ ਰਜ਼ਾ ਉਤੇ ਰਾਜ਼ੀ ਰਹਿਣ ਵਾਲੇ ਜੀਵ ਨੂੰ ਛਲ ਨਹੀਂ ਸਕਦੀ। ਪਰ ਜੇ ਲੋਭ ਦੇ ਹਨੇਰੇ ਕਾਰਨ ਉਸ ਦਾ ਮਨ ਕਦੇ ਡੋਲ ਵੀ ਜਾਏ ਤਾਂ ਉਹ ਨਾਮ ਦੀ ਕਮਾਈ ਕਰੇ, ਪ੍ਰਭੂ ਦੇ ਭੈ-ਭਾਉ ਵਿੱਚ ਜੀਵੇ ਅਤੇ ਸਤਿਗੁਰੂ ਤੋਂ ਸੱਚਾ ਗਿਆਨ ਪ੍ਰਾਪਤ ਕਰ ਕੇ ਉਸ ਦੇ ਚਾਨਣ ਨਾਲ ਆਪਣੀ ਸੋਧ ਮੁੜ ਠੀਕ ਕਰ ਲਵੇ।

**ਪਦ-ਅਰਥ :**

1. ਨਾ ਛਲੇ (ਠੱਗੇ) ਜਾ ਸਕਣ ਵਾਲੇ (ਦੇਵਤੇ ਆਦਿ); ਨਾ ਛਲੀ ਜਾਣ ਵਾਲੀ (ਮਾਇਆ)।
2. ਛਲ ਲੈਣ ਵਾਲੀ, ਭਾਵ ਮਾਇਆ; ਛਲਣ ਲੱਗਿਆਂ, ਛਲਣ ਦਾ ਜਤਨ ਕਰਿਆਂ ਵੀ।

3. (ਮੈਨੂੰ) ਨਾ ਤਲੇ; ਨਹੀਂ ਛਲ ਸਕਦੀ; ਛਲੀ ਨਹੀਂ ਜਾ ਸਕਦੀ।

4. ਜ਼ਖ਼ਮ। 5. ਵੱਡੀ ਕਟਾਰ (ਦੁਧਾਰਾ ਹਥਿਆਰ)।

6. ਮਾਲਕ-ਪ੍ਰਭੂ। 7. ਡੋਲਦਾ ਹੈ, ਲੁੜ੍ਹਕ ਜਾਂਦਾ ਹੈ, ਥਿੜਕਦਾ ਹੈ।

8. ਧਾਰਮਕ ਪੁਸਤਕਾਂ।9. ਭਾਵ ਧਰਮ-ਉਪਦੇਸ਼ ਵਾਲੀਆਂ ਪੁਰਾਤਨ ਪੁਸਤਕਾਂ।

10. ਕਮਾਈ ਕਰੀਏ, ਜੀਵਨ ਬਣਾਈਏ (ਉਨ੍ਹਾਂ ਵਿੱਚ ਅੰਕਿਤ ਧਰਮ-ਉਪਦੇਸ਼ ਦੀ ਅਗਵਾਈ ਲੈਂਦਿਆਂ ਜਿਸ ਨੂੰ ਤੇਲ ਸਮਾਨ ਸਮਝੋ)।

11. ਪਰਮਾਤਮਾ ਦੇ ਡਰ ਦੀ ਵੱਟੀ।

12. ਸੱਚ-ਸਰੂਪ ਈਸ਼ਵਰ। 13. ਸਮਝ, ਬੋਧ, ਗਿਆਨ।

14. ਵਾਹਿਗੁਰੂ ਦੇ ਨਾਮ ਦਾ। 15. ਅਸਰ ਕਰੇ।

16. ਬਾਣੀ (ਗੁਰੂ ਦੀ), ਗੁਰ-ਉਪਦੇਸ਼ ; ਵਪਾਰੀ ਭਾਵ ਜਮ, ਧਰਮਰਾਜ।

17. (ਪ੍ਰਭੂ ਦੀ) ਸੇਵਾ ਅਰਥਾਤ ਸਿਮਰਨ ਕਰਨ ਨਾਲ।

18. (ਆਦਰ ਦਾ) ਬੈਠਣਾ, ਬਹਿਣ ਦੀ ਥਾਂ।

19. (ਖ਼ੁਸ਼ੀ ਤੇ ਬੇਫ਼ਿਕਰੀ ਵਿੱਚ) ਬਾਂਹ ਹੁਲਾਰਦੀ ਹੈ, ਭਾਵ ਆਤਮਕ ਆਨੰਦ ਦਾ ਹੁਲਾਰਾ ਮਿਲਦਾ ਹੈ।

— 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ ੧੪ ਤੋਂ ੨੬ ਤੱਕ।

## ੨. ਵੀਹ ਅਸਟਪਦੀਆਂ

### ੬੬. ਬਾਬਾ ਅਲਹੁ ਅਗਮ ਅਪਾਰੁ

ਆਖਿ ਆਖਿ[1] [2]ਮਨੁ [3]ਵਾਵਣਾ ਜਿਉ ਜਿਉ [4]ਜਾਪੈ [5]ਵਾਇ।।
ਜਿਸ ਨੋ [6]ਵਾਇ ਸੁਣਾਈਐ ਸੋ [7]ਕੇਵਡੁ ਕਿਤੁ ਥਾਇ[8]।।
ਆਖਣ ਵਾਲੇ ਜੇਤੜੇ ਸਭਿ [9]ਆਖਿ [10]ਰਹੇ ਲਿਵ ਲਾਇ[11]।। ੧।।

[12]ਬਾਬਾ [13]ਅਲਹੁ [14]ਅਗਮ [15]ਅਪਾਰੁ।।
[16]ਪਾਕੀ [17]ਨਾਈ ਪਾਕ ਥਾਇ ਸਚਾ [18]ਪਰਵਦਿਗਾਰੁ।। ੧।। ਰਹਾਉ।।

ਤੇਰਾ ਹੁਕਮੁ ਨ [19]ਜਾਪੀ ਕੇਤੜਾ ਲਿਖਿ ਨ ਜਾਣੈ ਕੋਇ।।
ਜੇ ਸਉ [20]ਸਾਇਰ [21]ਮੇਲੀਅਹਿ ਤਿਲੁ ਨ [22]ਪੁਜਾਵਹਿ [23]ਰੋਇ।।
ਕੀਮਤਿ[24] ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ[25] ਸੋਇ।।੨।।

[26]ਪੀਰ [27]ਪੈਕਾਮਰ [28]ਸਾਲਕ [29]ਸਾਦਕ [30]ਸੁਹਦੇ ਅਉਰੁ ਸਹੀਦ।।
ਸੇਖ [31]ਮਸਾਇਕ [32]ਕਾਜੀ ਮੁਲਾ [33]ਦਰਿ [34]ਦਰਵੇਸ [35]ਰਸੀਦ।।
ਬਰਕਤਿ ਤਿਨ ਕਉ [36]ਅਗਲੀ ਪੜਦੇ ਰਹਨਿ [37]ਦਰੂਦ।। ੩।।

ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ।।
ਆਪਣੀ ਕੁਦਰਤਿ ਆਪੇ ਜਾਣੈ ਆਪੇ [38]ਕਰਣੁ ਕਰੇਇ।।
ਸਭਨਾ ਵੇਖੈ [39]ਨਦਰਿ ਕਰਿ [40]ਜੈ ਭਾਵੈ ਤੈ ਦੇਇ।। ੪।।

ਥਾਵਾ ਨਾਵ[41] ਨ ਜਾਣੀਅਹਿ ਨਾਵਾ ਕੇਵਡੁ ਨਾਉ।।
ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ।।
[42]ਅੰਬੜਿ ਕੋਇ ਨ ਸਕਈ [43]ਹਉ ਕਿਸ ਨੋ ਪੁਛਣਿ ਜਾਉ।। ੫।।

[44]ਵਰਨਾ ਵਰਨ[45] ਨ ਭਾਵਨੀ[46] ਜੇ ਕਿਸੈ ਵਡਾ ਕਰੇਇ।।
ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ।।
ਹੁਕਮਿ ਸਵਾਰੇ ਆਪਣੈ [47]ਚਸਾ ਨ ਢਿਲ ਕਰੇਇ।। ੬।।

ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ[48]।।
ਕੇਵਡੁ ਦਾਤਾ ਆਖੀਐ ਦੇ ਕੈ ਰਹਿਆ [49]ਸੁਮਾਰਿ।।
ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ [50]ਭੰਡਾਰ।। ੭।। ੧।। (ਘਰੁ ੧)

**ਸਮੁੱਚਾ ਭਾਵ :**

ਰੱਬ ਅਗਮ ਤੇ ਬੇਅੰਤ ਹੈ। ਇਸ ਲਈ ਉਸ ਦਾ ਹੁਕਮ ਤੇ ਜੱਸ ਵੀ ਬੇਅੰਤ ਹੈ। ਉਹ ਸੱਤ-ਸਰੂਪ, ਸਰਬ-ਦਾਤਾਰ, ਸਰਬ-ਥਾਂ-ਵਿਆਪਕ ਤੇ ਸਰਬ-ਕਲਾ-ਸਮਰੱਥ ਹੈ। ਉਹ ਦਾਤਾਂ ਦੇਣ ਵੇਲੇ ਜਾਤ-ਕੁਜਾਤ ਜਾਂ ਦੇਸ-ਬਦੇਸ ਨਹੀਂ ਵੇਖਦਾ; ਜਿਸ ਨੂੰ ਜਦੋਂ, ਜਿਥੇ ਤੇ ਜੋ ਚਾਹੇ ਦੇ ਦੇਂਦਾ ਹੈ। ਉਸ ਦਾ ਨਾਂ ਦੁਨੀਆਂ ਦੀ ਹਰ ਬੋਲੀ ਵਿੱਚ ਪ੍ਰਚਲਤ ਹੈ ਤੇ ਹਰ ਬੋਲਣ ਵਾਲਾ ਆਪਣੀ ਬੋਲੀ ਦੇ ਨਾਂ ਨਾਲ ਹੀ ਉਸ ਨੂੰ ਚਿਤਾਰਦਾ ਤੇ ਸਲਾਹੁੰਦਾ ਹੈ।

**ਪਦ-ਅਰਥ :**

1. (ਪ੍ਰਭੂ ਦਾ ਨਾਂ) ਉਚਾਰ-ਉਚਾਰ ਕੇ, ਸਿਮਰ-ਸਿਮਰ ਕੇ।
2. ਮਨ ਰੂਪੀ ਵਾਜਾ।
3. ਵਜਾਈਦਾ ਹੈ (ਭਾਵ ਹਰੀ-ਜੱਸ ਗਾਈਦਾ ਹੈ)।
4. ਸਮਝ ਪੈਂਦੀ ਹੈ, ਪਤਾ ਲਗਦਾ ਹੈ (ਉਸ ਦੀ ਵੱਡਿਆਈ ਦਾ)।
5. ਵਜਾਈ ਜਾਈਦਾ ਹੈ।
6. ਵਜਾ ਕੇ।
7. ਕਿੰਨਾ ਕੁ ਵੱਡਾ।
8. ਕਿਸ ਥਾਂ ਵਿੱਚ।
9. ਆਖ ਆਖ ਕੇ।
10. ਰਹਿ ਗਏ, ਚੁੱਪ ਹੋ ਗਏ।
11. (ਉਸ ਦੀ ਬੇਅੰਤਤਾ ਨੂੰ ਮੁੱਖ ਰਖਦਿਆਂ, ਉਸ ਦੇ ਪ੍ਰੇਮ ਵਿੱਚ) ਲਿਵਲੀਨ ਹੋ ਗਏ।
12. ਹੇ ਭਾਈ! ਹੇ ਸਾਈਂ ਲੋਕ!
13. ਰੱਬ।
14. ਅਪਹੁੰਚ।
15. ਬੇਅੰਤ।
16. ਪਵਿੱਤਰ।
17. ਨਾਂ; ਵਡਿਆਈ।
18. ਪਾਲਣਹਾਰ।
19. ਸਮਝ ਨਹੀਂ ਆਉਂਦਾ।
20. ਕਵੀ।
21. ਇੱਕਠੇ ਕਰੀਏ।
22. ਅਪੜਦੇ, ਪਹੁੰਚ ਸਕਦੇ।
23. ਖਪ-ਖਪ ਕੇ, ਰੋ-ਪਿਟ ਕੇ; ਜਸ, ਮਹਿਮਾ।
24. ਕਿਸੇ ਨੇ ਵੀ।
25. ਸ਼ੋਭਾ ; ਖ਼ਬਰ।
26. ਸੰਤ, ਸਾਧੂ।
27. ਪੈਗ਼ੰਬਰ, ਨਬੀ।
28. ਰਾਹ-ਦਸੇਰੇ, ਰੱਬ ਦੇ ਰਾਹ ਪਾਉਣ ਵਾਲੇ।

29. ਸਿਦਕੀ, ਨਿਸਚੇ ਵਾਲੇ। 30. ਮਸਤ, ਅਲਮਸਤ ਫ਼ਕੀਰ।

31. ਸ਼ੇਖ ਦਾ ਬਹੁ ਵਚਨ।

32. ਜੱਜ, ਇਸਲਾਮੀ ਸ਼ਰਅ ਅਨੁਸਾਰ ਨਿਆਂ ਕਰਨ ਵਾਲਾ।

33. (ਪ੍ਰਭੂ ਦੀ) ਦਰਗਾਹ 'ਤੇ। 34. ਫ਼ਕੀਰ।

35. ਪਹੁੰਚੇ ਹੋਏ। 36. ਬਹੁਤੀ।

37. ਦੁਆ, ਅਰਦਾਸ ( ਨਮਾਜ਼ ਤੋਂ ਪਿੱਛੋਂ ਦੀ)।

38. ਕਰਤਤ੍ਰ; ਮੁਖ ਕਾਰਨ; ਸ੍ਰਿਸ਼ਟੀ; ਜਗਤ-ਰਚਨਾ।

39. ਕਿਰਪਾ-ਦ੍ਰਿਸ਼ਟੀ।

40. ਜੋ ਉਸ ਨੂੰ। 41. ਥਾਂਵਾਂ ਦੇ ਨਾਂ; ਨਾਂ-ਥਾਂ।

42. ਅਪੜ, ਪਹੁੰਚ। 43. ਮੈਂ।

44. ਜਾਤਾ।

45. ਜਾਤਾਂ ਨੂੰ ਜਾਤ; ਜਾਤਿ ਕੁਜਾਤਿ; ਉੱਚੀਆਂ ਤੇ ਨੀਵੀਆਂ ਜਾਤਾਂ।

46. ਨਹੀਂ ਭਾਉਂਦੀਆਂ।

47. ਪੰਦਰਾਂ ਵਿਸੇ ਦਾ ਸਮਾ, ਭਾਵ ਥੋੜਾ ਜਿਹਾ ਵਕਤ ਵੀ।

48. (ਰੱਬ ਤੋਂ) ਲੈਣ ਦੇ ਖ਼ਿਆਲ ਨਾਲ।

49. ਸ਼ੁਮਾਰ ਭਾਵ ਗਿਣਤੀ ਤੋਂ। 50. ਖ਼ਜ਼ਾਨੇ।

## ੬੭. ਪਾਖੰਡਿ ਪ੍ਰੇਮੁ ਨ ਪਾਈਐ

ਸਭੇ [1]ਕੰਤ [2]ਮਹੇਲੀਆ [3]ਸਗਲੀਆ ਕਰਹਿ [4]ਸੀਗਾਰੁ।।
ਗਣਤ ਗਣਾਵਣਿ[5] ਆਈਆ [6]ਸੂਹਾ [7]ਵੇਸੁ [8]ਵਿਕਾਰੁ।।
[9]ਪਾਖੰਡਿ ਪ੍ਰੇਮੁ ਨ ਪਾਈਐ ਖੋਟਾ[10] ਪਾਜੁ ਖੁਆਰੁ।। ੧।।
ਹਰਿ ਜੀਉ[11] ਇਉ ਪਿਰੁ [12]ਰਾਵੈ ਨਾਰਿ।।
ਤੁਧੁ ਭਾਵਨਿ [13]ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ।। ੧।। ਰਹਾਉ।।
ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ।।
ਦੁਇ[14] ਕਰ ਜੋੜਿ ਖੜੀ [15]ਤਕੈ ਸਚੁ ਕਹੈ ਅਰਦਾਸਿ।।
[16]ਲਾਲਿ ਰਤੀ ਸਚ ਭੈ ਵਸੀ [17]ਭਾਇ ਰਤੀ[18] ਰੰਗਿ[19] ਰਾਸਿ[20]।।੨।।

ਪ੍ਰਿਅ ਕੀ [21]ਚੇਰੀ [22]ਕਾਂਢੀਐ [23]ਲਾਲੀ ਮਾਨੈ ਨਾਉ॥
ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ[24]॥
ਸਬਦਿ ਰਤੀ ਮਨੁ[25] ਵੇਧਿਆ ਹਉ ਸਦ ਬਲਿਹਾਰੈ ਜਾਉ॥੩॥

[26]ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ॥
ਪਿਰੁ [27]ਰੀਸਾਲੂ [28]ਨਉਤਨੋ ਸਾਚਉ ਮਰੈ ਨ ਜਾਇ[29]॥
ਨਿਤ ਰਵੈ ਸੋਹਾਗਣੀ ਸਾਚੀ ਨਦਰਿ [30]ਰਜਾਇ॥ ੪॥

ਸਾਚੁ [31]ਧੜੀ [32]ਧਨ [33]ਮਾਡੀਐ ਕਾਪੜੁ ਪ੍ਰੇਮ ਸੀਗਾਰੁ॥
ਚੰਦਨੁ [34]ਚੀਤਿ ਵਸਾਇਆ [35]ਮੰਦਰੁ ਦਸਵਾ ਦੁਆਰੁ[36]॥
[37]ਦੀਪਕੁ [38]ਸਬਦਿ [39]ਵਿਗਾਸਿਆ ਰਾਮ ਨਾਮੁ [40]ਉਰ ਹਾਰੁ॥੫॥

ਨਾਰੀ ਅੰਦਰਿ ਸੋਹਣੀ [41]ਮਸਤਕਿ [42]ਮਣੀ ਪਿਆਰੁ॥
[43]ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ [44]ਅਪਾਰ॥
ਬਿਨੁ [45]ਪਿਰ [46]ਪੁਰਖੁ ਨ ਜਾਣਈ ਸਾਚੇ ਗੁਰ ਕੈ [47]ਹੇਤਿ ਪਿਆਰਿ॥੬॥

ਨਿਸਿ ਅੰਧਿਆਰੀ[48] ਸੁਤੀਏ ਕਿਉ ਪਿਰ ਬਿਨੁ [49]ਰੈਣਿ ਵਿਹਾਇ॥
[50]ਅੰਕੁ [51]ਜਲਉ ਤਨੁ [52]ਜਾਲੀਅਉ ਮਨੁ ਧਨੁ ਜਲਿ ਬਲਿ ਜਾਇ॥
[53]ਜਾ ਧਨ [54]ਕੰਤਿ ਨ [55]ਰਾਵੀਆ ਤਾ [56]ਬਿਰਥਾ ਜੋਬਨੁ ਜਾਇ॥੭॥

ਸੇਜੈ ਕੰਤ ਮਹੇਲੜੀ ਸੂਤੀ [57]ਬੂਝ ਨ ਪਾਇ॥
[58]ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ॥
ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ [59]ਸਖਾਇ॥ ੮॥ ੨॥ (ਘਰੁ ੧)

**ਸਮੁੱਚਾ ਭਾਵ :**

ਪਤੀ-ਪਰਮੇਸ਼ਰ ਨੂੰ ਭਾ ਜਾਣ ਵਾਲੀ ਜਗਿਆਸੂ-ਰੂਪ-ਇਸਤਰੀ ਹੀ 'ਸੁਹਾਗਣ' ਹੈ। ਇਸ ਦੇ ਉਲਟ, ਉਹ ਇਸਤਰੀ ਜੋ ਪਖੰਡ ਕਰਦੀ ਜਾਂ ਗ਼ਫ਼ਲਤ ਵਿੱਚ ਗ਼ਲਤਾਨ ਰਹਿੰਦੀ ਹੈ, 'ਦੁਹਾਗਣ' ਹੈ ਅਤੇ ਪਤੀ-ਪਰਮੇਸ਼ਰ ਦੇ ਪ੍ਰੇਮ ਤੇ ਮਿਹਰ ਤੋਂ ਵਾਂਝੀ ਰਹਿ ਜਾਂਦੀ ਹੈ। ਉਸ ਦਾ ਪਾਜ ਛੇਤੀ ਹੀ ਉੱਘੜ ਆਉਂਦਾ ਹੈ ਅਤੇ ਉਹ ਬਹੁਤ ਖੱਜਲ-ਖ਼ੁਆਰ ਹੁੰਦੀ ਹੈ। ਜੋ ਜਗਿਆਸੂ-ਰੂਪ-ਇਸਤਰੀ ਆਪਣੇ ਪੇਕੇ ਘਰੋਂ ਮਿਲੀ ਗੁਰ-ਸਿੱਖਿਆ ਵਿੱਚ ਸਮਾਈ ਰਹਿੰਦੀ ਹੈ, ਉਹ ਕਦੇ ਵਿਧਵਾ ਹੋ ਕੇ ਬੈਠ ਨਹੀਂ ਸਕਦੀ ਕਿਉਂਕਿ ਉਸ ਦਾ ਪਤੀ-ਪਰਮੇਸ਼ਰ ਅਮਰ, ਆਨੰਦ-ਸਰੂਪ ਤੇ ਸਦਾ ਨਵਾਂ-ਨਰੋਆ ਹੈ।

**ਪਦ-ਅਰਥ**

1. ਖ਼ਸਮ, ਪਤੀ, ਭਾਵ ਪ੍ਰਭੂ।

2. ਇਸਤਰੀਆਂ, ਭਾਵ ਜੀਵ ਜਾਂ ਜਗਿਆਸੂ।

3. ਸਭ, ਸਾਰੀਆਂ।

4. ਸ਼ਿੰਗਾਰ, ਭਾਵ ਪ੍ਰਭੂ-ਪ੍ਰਾਪਤੀ ਲਈ ਵਰਤੀਂਦੇ ਸਾਧਨ ਜਾਂ ਧਾਰਮਕ ਕਰਮ-ਕਾਂਡ।

5. ਗਿਣਤੀ ਵਿੱਚ ਲਿਆਉਣ, ਭਾਵ ਆਪਣੇ ਧਰਮ-ਕਰਮ ਦਾ ਵਿਖਾਲਾ ਕਰਨ।

6. ਸੂਹਾ, ਸੁਹਾਗ ਦਾ ਰੰਗ, ਭਾਵ ਮਾਇਆ ਦਾ ਰੰਗ।

7. ਪਹਿਰਾਵਾ, ਲਿਬਾਸ। 8. ਬੇਕਾਰ, ਵਿਅਰਥ, ਬੇਫ਼ਾਇਦਾ।

9. ਪਖੰਡ ਭਾਵ ਦਿਖਾਵੇ ਨਾਲ।

10. ਮੁਲੰਮਾ, ਭਾਵ ਦਿਖਾਵਾ।

11. ਪਤੀ, ਪ੍ਰਭੂ; ਹੇ ਵਾਹਿਗੁਰੂ ਜੀ!

12. ਮਾਣਦਾ ਹੈ, ਭੋਗਦੀ ਹੈ।

13. ਸੁਹਾਗਣਾਂ; ਸੁਭਾਗਣਾਂ, ਭਾਵ ਗੁਰਮੁਖ। 14. ਹੱਥ।

15. ਤਾਂਘਦੀ ਹੈ, ਉਡੀਕਦੀ ਖੜੀ ਰਹਿੰਦੀ ਹੈ (ਪ੍ਰਭੂ ਦੀ ਮਿਹਰ)।

16. ਪਿਆਰੇ, ਭਾਵ ਪਤੀ ਦੇ ਪਿਆਰ ਵਿੱਚ।

17. ਸੱਚੇ ਰੱਬ ਦੇ ਭੈ-ਭਾਉ ਜਾਂ ਡਰ-ਸਤਿਕਾਰ ਵਿੱਚ।

18. ਪ੍ਰੇਮ ਵਿੱਚ ਰੰਗੀ ਹੋਈ।

19. ਪਿਆਰ ਨਾਲ, ਪ੍ਰੇਮ-ਦੁਆਰਾ।

20. ਸੰਵਾਰੀ ਹੋਈ, ਭਾਵ ਸ਼ੁੱਧ। 21. ਚੇਲੀ, ਦਾਸੀ।

22. ਕਹੀਦੀ ਹੈ, ਭਾਵ ਮੰਨੀ ਜਾਂਦੀ ਹੈ। 23. ਪਿਆਰੀ ; ਦਾਸੀ।

24. (ਇਹ ਸੱਚੀ ਤੇ ਅਟੁੱਟ ਪ੍ਰੀਤ) ਸੱਤ-ਸਰੂਪ ਪ੍ਰਭੂ ਨਾਲ ਉਸ ਦਾ ਮੇਲ-ਮਿਲਾਪ ਕਰਵਾ ਦੇਂਦੀ ਹੈ।

25. ਵਿੰਨ੍ਹਿਆ ਗਿਆ, ਭਾਵ ਪ੍ਰਭਾਵਿਤ ਹੋ ਗਿਆ।

26. ਇਸਤਰੀ, ਭਾਵ ਜੀਵ।

27. ਰਸ ਵਾਲਾ ; ਸੁੰਦਰ ; ਆਨੰਦ ਦਾ ਸੋਮਾ।

28. ਸਦਾ ਨਵਾਂ ਨਰੋਆ, ਹਰ-ਦਮ ਤਾਜ਼ਾ।

29. ਉਹ ਸੱਤ-ਸਰੂਪ ਹੈ ਜੋ ਨਾ ਕਦੇ ਮਰਦਾ ਹੈ ਤੇ ਨਾ ਹੀ ਕਦੇ ਜੰਮਦਾ ਹੈ।

30. ਰਜ਼ਾ ਵਿੱਚ, ਭਾਵ ਮਰਜ਼ੀ ਨਾਲ।

31. ਮਾਂਗ ਭਰਨੀ; ਪੱਟੀਆਂ ਸੰਵਾਰਨੀਆਂ; ਮਸੀ ਲਾਉਣੀ।

32. ਇਸਤਰੀ।

33. ਸਜਾਉਂਦੀ ਹੈ; ਸੰਵਾਰੇ ; ਸਜਾਈਏ।

34. ਚਿਤ ਵਿੱਚ।

35. ਘਰ, ਵਸੇਬਾ (ਆਪਣੀ ਬ੍ਰਿਤੀ ਆਰੂੜ੍ਹੇਤਾ ਦਾ)।

36. ਦਸਮ-ਦੁਆਰ, ਭਾਵ ਉੱਚੀ ਸੁਰਤ ਦਾ ਟਿਕਾਣਾ।

37. ਦੀਵਾ।

38. (ਗੁਰੂ ਦੇ) ਸ਼ਬਦ ਦੁਆਰਾ।

39. ਜਗਾਇਆ।

40. ਹਿਰਦੇ ਜਾਂ ਗਲ਼ ਦਾ ਹਾਰ। 41. ਮੱਥੇ ਉਤੇ।

42. ਰਤਨ, ਜੜਾਊ ਟਿੱਕਾ-ਦਾਉਣੀ ਆਦਿ।

43. ਸੁਭਾਇਮਾਨਤਾ, ਦਮਨ। 44. ਬੇਅੰਤ ਪ੍ਰਭੂ।

45. ਪਤੀ-ਪ੍ਰਮੇਸ਼ਰ।

46. ਸਦੀਵੀ ਮਰਦ ; ਅਕਾਲ ਪੁਰਖ।

47. ਹਿਤ, ਪ੍ਰੇਮ ਵਿੱਚ।

48. ਕਾਲੀ ਭਾਵ ਹਨੇਰੇ ਵਾਲੀ ਰਾਤ ਵਿੱਚ, ਅਰਥਾਤ ਅਗਿਆਨ ਦੇ ਅੰਧਕਾਰ ਵਿੱਚ ਜਾਂ ਅਗਿਆਨਤਾ ਵਾਲੀ ਦਸ਼ਾ ਵਿੱਚ।

49. ਰਾਤ (ਜੀਵਨ ਦੀ)

50. ਅੰਗ (ਸਰੀਰ ਦਾ)। 51. ਸੜ ਜਾਏ।

52. ਸਰੀਰ ਜਲਾਇਆ ਜਾਏ। 53. ਜੇ; ਜਦੋਂ; ਜਦ ਕਿ।

54. ਪ੍ਰਭੂ-ਪਤੀ ਨੇ। 55. ਭੋਗਿਆ, ਮਾਣਿਆ।

56. ਵਿਅਰਥ, ਬੇਫ਼ਾਇਦਾ। 57. ਸੋਝੀ, ਸਮਝ।

58. ਮੈਂ।

59. ਸਖਾ, ਸਾਥੀ, ਸਹਾਇਕ।

# ੬੮. ਹਰਿ ਜੀਉ ਤੂੰ ਕਰਤਾ ਕਰਤਾਰੁ

[1]ਆਪੇ ਗੁਣ ਆਪੇ [2]ਕਥੈ ਆਪੇ ਸੁਣਿ ਵੀਚਾਰੁ ।।
ਆਪੇ [3]ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ[4] ।।
ਸਾਚਉ ਮਾਨੁ [5]ਮਹਤੁ ਤੂੰ ਆਪੇ ਦੇਵਣਹਾਰੁ ।। ੧ ।।

ਹਰਿ ਜੀਉ ਤੂੰ ਕਰਤਾ ਕਰਤਾਰੁ[6] ।।
ਜਿਉ ਭਾਵੈ ਤਿਉ ਰਾਖੁ ਤੂੰ
ਹਰਿ ਨਾਮੁ ਮਿਲੈ [7]ਆਚਾਰੁ ।। ੧ ।। ਰਹਾਉ ।।

ਆਪੇ [8]ਹੀਰਾ [9]ਨਿਰਮਲਾ ਆਪੇ ਰੰਗੁ ਮਜੀਠ[10] ।।
[11]ਆਪੇ ਮੋਤੀ [12]ਊਜਲੋ ਆਪੇ ਭਗਤ [13]ਬਸੀਠੁ ।।
ਗੁਰ ਕੈ ਸਬਦਿ ਸਲਾਹਣਾ ਘਟਿ ਘਟਿ [14]ਡੀਠੁ [15]ਅਡੀਠੁ ।। ੨ ।।

ਆਪੇ ਸਾਗਰੁ [16]ਬੋਹਿਥਾ ਆਪੇ ਪਾਰੁ ਅਪਾਰੁ[17] ।।
ਸਾਚੀ [18]ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ।।
[19]ਨਿਡਰਿਆ ਡਰੁ ਜਾਣੀਐ, ਬਾਝੁ ਗੁਰੂ [20]ਗੁਬਾਰੁ ।। ੩ ।।

[21]ਅਸਥਿਰੁ ਕਰਤਾ ਦੇਖੀਐ ਹੋਰੁ [22]ਕੇਤੀ ਆਵੈ ਜਾਇ ।।
ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ[23] ।।
ਗੁਰਿ ਰਾਖੇ ਸੇ [24]ਉਬਰੇ ਸਾਚੇ ਸਿਉ ਲਿਵ ਲਾਇ[25] ।। ੪ ।।

ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ[26] ।।
ਤਿਤੁ ਤਨਿ[27] ਮੈਲੁ ਨ ਲਗਈ ਸਚ ਘਰਿ ਜਿਸੁ [28]ਓਤਾਕੁ ।।
ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ [29]ਸਾਕੁ ।। ੫ ।।

ਜਿਨੀ ਸਾਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ[30] ।।
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ [31]ਉਰ ਧਾਰਿ ।।
ਜਗ ਮਹਿ [32]ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ।। ੬ ।।

ਸਾਚਉ [33]ਵਖਰੁ ਲਾਦੀਐ ਲਾਭੁ ਸਦਾ ਸਚੁ [34]ਰਾਸਿ ।।
ਸਾਚੀ ਦਰਗਹ [35]ਬੈਸਈ ਭਗਤਿ ਸਚੀ ਅਰਦਾਸਿ ।।
ਪਤਿ ਸਿਉ[36] ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ।। ੭ ।।

ਊਚਾ ਊਚਉ ਆਖੀਐ [37]ਕਹਉ ਨ ਦੇਖਿਆ ਜਾਇ ।।
ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ।।
ਜੋਤਿ [38]ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ ।। ੮ ।। ੩ ।।

**ਸਮੁੱਚਾ ਭਾਵ :**

ਵਾਹਿਗੁਰੂ ਸਭ ਕੁਝ ਆਪੇ-ਆਪ ਹੈ। ਉਹ ਸਰਬ-ਥਾਂ-ਵਿਆਪਕ ਤੇ ਸਰਬ-ਕਲਾ ਭਰਪੂਰ ਹੈ ਪਰ ਉਸ ਨੂੰ ਜਾਣਨ ਤੇ ਪਾਉਣ ਲਈ ਨਿਰੀ ਇਹ ਗੱਲ ਜਾਣਨੀ ਹੀ ਕਾਫ਼ੀ ਨਹੀਂ। ਉਸ ਦੀ ਅਜਿਹੀ ਭਰਪੂਰਤਾ ਤੇ ਵਿਆਪਕਤਾ ਸਾਡੇ ਅਨੁਭਵ ਦਾ ਅੰਗ ਬਣ ਜਾਣੀ ਚਾਹੀਦੀ ਹੈ। ਅਜਿਹੇ ਅਨੁਭਵ ਦੀ ਪ੍ਰਾਪਤੀ ਲਈ ਪ੍ਰੇਮਾ-ਭਗਤੀ ਜ਼ਰੂਰੀ ਹੈ ਜੋ ਉਸ ਪ੍ਰੇਮ-ਸਰੂਪ ਪ੍ਰਭੂ ਨਾਲ ਮੇਲ ਕਰਾਉਣ ਦੇ ਸਮਰੱਥ ਹੈ। ਅਜਿਹੀ ਪ੍ਰੇਮਾ-ਭਗਤੀ ਤੇ ਮੇਲ-ਪ੍ਰਾਪਤੀ ਲਈ ਹਉਮੈ ਤੇ ਤ੍ਰਿਸ਼ਨਾ ਨੂੰ ਨਿਵਾਰਨਾ, ਗੁਰ-ਉਪਦੇਸ਼ ਨੂੰ ਸੁਣਨਾ ਤੇ ਬੁਝਣਾ, ਨਾਮ-ਸਿਮਰਨ ਕਰਨਾ ਤੇ ਕਮਾਉਣਾ ਅਤੇ ਸੱਚਾ-ਸੁੱਚਾ ਜੀਵਨ ਬਿਤਾਉਣਾ ਅਤਿ ਜ਼ਰੂਰੀ ਹੈ।

**ਪਦ-ਅਰਥ :**

1. (ਈਸ਼ਵਰ) ਆਪ ਹੀ।
2. ਵਰਣਨ ਕਰੇ।
3. ਹੀਰੇ ਜਵਾਹਰ, ਅਮੋਲਕ ਵਸਤੂ।
4. ਬੇਅੰਤ ਮੁੱਲ।
5. ਵਡਿਆਈ।
6. ਰਚਣ ਵਾਲਾ ਰਚਨਹਾਰ।
7. ਚਲਨ, ਰਹਿਤ-ਬਹਿਤ; ਮਰਯਾਦਾ; ਰਵੱਈਆ; ਕਰਨਯੋਗ ਸ਼ੁਭ ਕੰਮ।
8. ਅਰਥਾਤ ਨਾਮ ਜਾਂ ਗਿਆਨ।
9. ਸ਼ੁੱਧ, ਚਮਕਦਾ।
10. ਅਰਥਾਤ ਪ੍ਰੇਮਾ-ਭਗਤੀ ਦਾ ਡੂੰਘਾ ਮਜੀਠੀ ਰੰਗ।
11. ਪ੍ਰਭੂ ਆਪ ਹੀ।
12. ਚਮਕੀਲਾ।
13. ਵਿਚੋਲਾ, ਵਕੀਲ, ਅਰਥਾਤ ਗੁਰੂ।
14. ਦਿਸਦਾ, ਪ੍ਰਗਟ; ਦਿਸ ਪਿਆ ਹੈ।
15. ਗੁਪਤ, ਅਣਡਿੱਠ, ਅਦ੍ਰਿਸ਼ਟ।
16. ਜਹਾਜ਼।
17. ਪਰਲਾ ਤੇ ਉਰਲਾ (ਕੰਢਾ)।
18. ਪੈਂਡਾ, ਰਸਤਾ।
19. (ਪ੍ਰਭੂ ਦੇ) ਡਰ ਤੋਂ ਰਹਿਤ।
20. ਘੁੱਪ-ਹਨੇਰਾ।
21. ਸਦਾ ਥਿਰ, ਹਮੇਸ਼ਾ ਕਾਇਮ ਰਹਿਣ ਵਾਲਾ।
22. ਕਿਤਨੀ ਹੀ, ਭਾਵ ਬੇਅੰਤ ਸ੍ਰਿਸ਼ਟੀ।
23. ਧੰਧਿਆਂ ਵਿੱਚ ਬੱਝੀ ਹੋਈ।
24. ਬਚ ਗਏ ਹਨ; ਬਚਾ ਲਏ ਹਨ।
25. ਸੁਰਤ ਜੋੜ ਕੇ।
26. ਗੁਰੂ ਦੇ ਸ਼ਬਦ ਦੁਆਰਾ।

27. ਉਸ ਸਰੀਰ ਵਿੱਚ। 28. ਬੈਠਕ, ਟਿਕਾਣਾ।
29. ਸਬੰਧ, ਤੁਅਲੱਕ। 30. ਚਹੁੰ ਜੁਗਾਂ ਵਿੱਚ, ਭਾਵ ਸਦਾ ਹੀ।
31. ਹਿਰਦੇ ਵਿੱਚ ਧਾਰ ਕੇ। 32. ਲਾਭ।
33. ਸੌਦਾ। 34. ਪੂੰਜੀ। 35. ਬੈਠੀਦਾ ਹੈ।
36. ਇੱਜ਼ਤ ਨਾਲ। 37. ਕਿਸੇ ਤੋਂ ਵੀ; ਕਿਵੇਂ ਵੀ; ਕਹਉਂ; ਮੈਂ ਆਖਦਾ ਹਾਂ।
38. ਇਕ-ਰਸ।

## ੬੯. ਭਾਈ ਰੇ ਇਉ ਸਿਰਿ ਜਾਣਹੁ ਕਾਲੁ

ਮਛੁਲੀ ਜਾਲੁ ਨ ਜਾਣਿਆ [1]ਸਰੁ ਖਾਰਾ [2]ਅਸਗਾਹੁ ॥
ਅਤਿ ਸਿਆਣੀ ਸੋਹਣੀ ਕਿਉ ਕੀਤੋ [3]ਵੇਸਾਹੁ ॥
ਕੀਤੇ ਕਾਰਣਿ[4] ਪਾਕੜੀ [5]ਕਾਲੁ ਨ ਟਲੈ [6]ਸਿਰਾਹੁ ॥ ੧ ॥
ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥
ਜਿਉ ਮਛੀ ਤਿਉ [7]ਮਾਣਸਾ ਪਵੈ [8]ਅਚਿੰਤਾ ਜਾਲੁ ॥ ੧ ॥ ਰਹਾਉ ॥

ਸਭੁ ਜਗੁ ਬਾਧੋ ਕਾਲ ਕੋ[9] ਬਿਨੁ ਗੁਰ ਕਾਲੁ [10]ਅਫਾਰੁ ॥
ਸਚਿ ਰਤੇ ਸੇ [11]ਉਬਰੇ [12]ਦੁਬਿਧਾ ਛੋਡਿ [13]ਵਿਕਾਰ ॥
ਹਉ ਤਿਨ ਕੈ ਬਲਿਹਾਰਣੈ ਦਰਿ ਸਚੈ[14] ਸਚਿਆਰ ॥ ੨ ॥

[15]ਸੀਚਾਨੇ ਜਿਉ ਪੰਖੀਆ [16]ਜਾਲੀ [17]ਬਧਿਕ ਹਾਥਿ ॥
ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ[18] ॥
ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ [19]ਸਾਥਿ ॥ ੩ ॥

ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥
ਜਿਨੀ ਸਚਾ ਮੰਨਿਆ ਤਿਨ ਮਹਿ ਸਚੁ ਧਿਆਨੁ ॥
[20]ਮਨਿ [21]ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥ ੪ ॥

ਸਤਿਗੁਰ ਅਗੈ ਅਰਦਾਸਿ ਕਰਿ [22]ਸਾਜਨੁ ਦੇਇ ਮਿਲਾਇ ॥
ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ [23]ਬਿਖੁ ਖਾਇ ॥
ਨਾਵੈ ਅੰਦਰਿ[24] [25]ਹਉ ਵਸਾਂ ਨਾਉ ਵਸੈ ਮਨਿ ਆਇ ॥ ੫ ॥

ਬਾਝੁ ਗੁਰੂ [26]ਗੁਬਾਰੁ ਹੈ ਬਿਨੁ ਸਬਦੈ[27] [28]ਬੂਝ ਨ ਪਾਇ ॥
[29]ਗੁਰਮਤੀ [30]ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥
ਤਿਥੈ ਕਾਲੁ ਨ ਸੰਚਰੈ [31]ਜੋਤੀ [32]ਜੋਤਿ [33]ਸਮਾਇ ॥ ੬ ॥

**ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ [34]ਮੇਲਣਹਾਰੁ॥**
**ਗੁਰ ਸਬਦੀ ਸਾਲਾਹੀਐ ਅੰਤੁ ਨ [35]ਪਾਰਾਵਾਰੁ॥**
**ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ [36]ਅਪਾਰੁ॥੭॥**

**[37]ਹੁਕਮੀ ਸਭੇ [38]ਊਪਜਹਿ ਹੁਕਮੀ ਕਾਰ ਕਮਾਹਿ॥**
**ਹੁਕਮੀ ਕਾਲੈ ਵਸਿ ਹੈ [39]ਹੁਕਮੀ ਸਾਚਿ ਸਮਾਹਿ॥**
**ਨਾਨਕ ਜੋ ਤਿਸੁ ਭਾਵੈ ਸੋ [40]ਥੀਐ**
**ਇਨਾ [41]ਜੰਤਾ ਵਸਿ ਕਿਛੁ ਨਾਹਿ॥੮॥੪॥**

**ਸਮੁੱਚਾ ਭਾਵ :**

ਕਾਲ ਅਟੱਲ ਹੈ। ਇਹ ਕਿਸੇ ਥਾਂ, ਕਿਸੇ ਗੱਲੋ, ਕਿਸੇ ਦੇ ਵੀ ਸਿਰ ਤੋਂ ਟਲ ਨਹੀਂ ਸਕਦਾ। ਇਸ ਦੀ ਫਾਹੀ ਅਚੇਤ ਤੇ ਅਚਾਨਕ ਹੀ ਆ ਪੈਂਦੀ ਹੈ। ਇਸ ਨੂੰ ਟਾਲਣ, ਇਸ ਦੀ ਅਚੇਤ ਫਾਹੀ ਤੋਂ ਬਚਣ ਅਤੇ ਇਸ ਦੇ ਚੱਕਰ ਤੋਂ ਛੁੱਟਣ ਲਈ ਜ਼ਰੂਰੀ ਹੈ ਕਿ ਮਨੁੱਖ ਵਾਹਿਗੁਰੂ ਨਾਲ ਪਿਆਰ ਪਾਏ ਤੇ ਸਤਿਗੁਰੂ ਤੋਂ ਉਸ ਦੇ ਨਾਮ ਦੀ ਦਾਤ ਪ੍ਰਾਪਤ ਕਰ ਕੇ , ਉਸ ਦੇ ਸਿਮਰਨ ਤੇ ਮਾਨਵ-ਸੇਵਾ ਵਿੱਚ ਲੱਗੇ ਅਤੇ ਸੱਚ-ਸਰੂਪ ਨੂੰ ਪਛਾਣ ਲਵੇ। ਨਾਲ ਹੀ ਸਰੀਰਕ ਵਿਕਾਰਾਂ ਤੇ ਮਾਨਸਕ ਦੋਚਿੱਤੀਆਂ ਤੋਂ ਛੁੱਟ ਕੇ ਅਤੇ ਸੱਚ-ਸਰੂਪ ਵਿੱਚ ਰਚ ਕੇ 'ਸਚਿਆਰ' ਬਣ ਜਾਏ। ਇਉਂ ਉਹ ਉਸ ਅਪਾਰ ਤੇ ਅਪਹੁੰਚ ਰੱਬ ਦੀ ਸ਼ਰਨੀ ਪੈ ਕੇ, ਇਸ, ਭਾਵ ਕਾਲ ਦੀ ਪਹੁੰਚ ਤੇ ਫਾਹੀ ਤੋਂ ਬਚ ਜਾਏਗਾ।

**ਪਦ-ਅਰਥ :**

1. ਸਰੋਵਰ, ਭਾਵ ਸਾਗਰ, ਸਮੁੰਦਰ। 2. ਅਥਾਹ, ਬਹੁਤ ਡੂੰਘਾ।
3. ਇਤਬਾਰ, ਭਰੋਸਾ। 4. ਵਿਸਾਹ ਕਰਨ ਕਰਕੇ।
5. ਮੌਤ, ਅੰਤ। 6. ਸਿਰ ਤੋਂ।
7. ਮਨੁੱਖਾਂ ਨੂੰ। 8. ਅਚਾਨਕ, ਅਚਨਚੇਤ।
9. ਕਾਲ ਦਾ ਬੰਨ੍ਹਿਆ ਹੋਇਆ। 10. ਅਮੋੜ, ਅਟੱਲ।
11. ਬਚ ਗਏ ਹਨ।
12. ਦੋਚਿੱਤੀ, ਦ੍ਵੈਤ ਮਨ ਦੀ ਡਾਵਾਂ-ਡੋਲਤਾ।
13. ਸਰੀਰ ਦੇ ਵਿਸ਼ੇ ਵਿਕਾਰ। 14. ਸੱਚੀ ਦਰਗਾਹ ਵਿੱਚ।
15. ਬਾਜ਼ ਵਰਗਾ ਇਕ ਸ਼ਿਕਾਰੀ ਪੰਛੀ। 16. ਫਾਹੀ, ਛੋਟਾ ਜਾਲ।
17. ਫਾਂਧੀ, ਸ਼ਿਕਾਰੀ। 18. (ਮੋਹ-ਮਾਇਆ ਦੇ) ਚੋਗ ਨਾਲ ਹੀ।

19. ਸਾਥੀ, ਸੰਗੀ। 20. ਮਨ ਕਰਕੇ। 21. ਮੁਖ ਕਰਕੇ।
22. ਸੱਜਣ, ਮਿੱਤਰ, ਭਾਵ ਪਰਮਾਤਮਾ। 23. ਜ਼ਹਿਰ।
24. ਨਾਮ ਵਿੱਚ, ਭਾਵ ਵਾਹਿਗੁਰੂ ਵਿੱਚ। 25. ਮੈਂ।
26. ਘੁੱਪ-ਹਨੇਰਾ
27. (ਗੁਰੂ ਦੇ) ਸ਼ਬਦ, ਅਰਥਾਤ ਉਪਦੇਸ਼ ਬਿਨਾਂ।
28. ਸੋਝੀ, ਸਮਝ। 29. ਗੁਰੂ ਦੀ ਸਿੱਖਿਆ ਦੁਆਰਾ।
30. (ਆਤਮਕ) ਚਾਨਣ। 31. ਸੱਤਯ-ਸਰੂਪ ਵਿੱਚ।
32. ਨਹੀਂ ਪਹੁੰਚਦਾ, ਪ੍ਰਵੇਸ਼ ਨਹੀਂ ਕਰ ਸਕਦਾ।
33. ਜੋਤੀ ਸਰੂਪ ਪ੍ਰਮਾਤਮਾ ਵਿੱਚ। 34. ਲੀਨ ਹੋ ਜਾਂਦੀ ਨੂੰ।
35. ਪਾਰ-ਉਰਾਰ, ਉਰਲਾ-ਪਰਲਾ ਬੰਨਾ। 36. ਬੇਅੰਤ।
37. (ਰੱਬੀ) ਹੁਕਮ ਵਿੱਚ। 38. ਜੰਮਦੇ ਹਨ।
39. ਕਾਲ-ਚੱਕਰ ਜਾਂ ਮੌਤ ਦੇ ਵੱਸ ਵਿੱਚ।
40. ਹੁੰਦਾ ਹੈ। 41. ਜੀਵਾਂ ਦੇ।

## ੭੦. ਮੁੰਧੇ ਗੁਣਹੀਣੀ ਸੁਖੁ ਕੇਹਿ

ਮਨਿ ਜੂਠੈ[1] ਤਨਿ ਜੂਠਿ ਹੈ [2]ਜਿਹਵਾ ਜੂਠੀ ਹੋਇ॥
ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ॥
ਬਿਨੁ [3]ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ॥੧॥
[4]ਮੁੰਧੇ ਗੁਣਹੀਣੀ ਸੁਖੁ [5]ਕੇਹਿ॥
[6]ਪਿਰੁ [7]ਰਲੀਆ [8]ਰਸਿ ਮਾਣਸੀ ਸਾਚਿ ਸਬਦਿ ਸੁਖੁ [9]ਨੇਹਿ॥ ੧॥ ਰਹਾਉ॥
ਪਿਰੁ ਪਰਦੇਸੀ ਜੇ ਥੀਐ [10]ਧਨ [11]ਵਾਂਢੀ ਝੂਰੇਇ॥
ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ[12] ਕਰੇਇ॥
ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ॥੨॥
ਪਿਰੁ ਸਾਲਾਹੀ ਆਪਣਾ ਸਖੀ ਸਹੇਲੀ[13] ਨਾਲਿ॥
ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ[14] [15]ਨਿਹਾਲਿ॥
[16]ਸਬਦਿ ਸਵਾਰੀ ਸੋਹਣੀ ਪਿਰੁ [17]ਰਾਵੇ ਗੁਣ ਨਾਲਿ॥੩॥

[18]ਕਾਮਣਿ [19]ਕਾਮਿ ਨ ਆਵਈ ਖੋਟੀ ਅਵਗਣਿਆਰਿ ।।
ਨਾ ਸੁਖੁ [20]ਪੇਈਐ [21]ਸਾਹੁਰੈ ਝੂਠਿ ਜਲੀ ਵੇਕਾਰਿ ।।
ਆਵਣੁ ਵੰਞਣੁ[22] [23]ਡਾਖੜੋ ਛੋਡੀ ਕੰਤਿ ਵਿਸਾਰਿ ।। ੪ ।।

ਪਿਰ ਕੀ ਨਾਰਿ ਸੁਹਾਵਣੀ [24]ਮੁਤੀ ਸੋ ਕਿਤੁ ਸਾਦਿ[25] ।।
ਪਿਰ ਕੈ ਕਾਮਿ ਨ ਆਵਈ ਬੋਲੇ [26]ਫਾਦਿਲੁ [27]ਬਾਦਿ ।।
ਦਰਿ ਘਰਿ [28]ਢੋਈ ਨਾ ਲਹੈ [29]ਛੂਟੀ ਦੂਜੈ ਸਾਦਿ ।। ੫ ।।

ਪੰਡਿਤ ਵਾਚਹਿ [30]ਪੋਥੀਆ ਨਾ ਬੂਝਹਿ ਵੀਚਾਰੁ ।।
ਅਨ ਕਉ[31] [32]ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ।।
ਕਥਨੀ ਝੂਠੀ ਜਗੁ [33]ਭਵੈ ਰਹਣੀ ਸਬਦੁ[34] ਸੁ [35]ਸਾਰੁ ।।੬ ।।

[36]ਕੇਤੇ ਪੰਡਿਤ [37]ਜੋਤਕੀ ਬੇਦਾ ਕਰਹਿ ਬੀਚਾਰੁ ।।
[38]ਵਾਦਿ ਵਿਰੋਧਿ ਸਲਾਹਣੇ [39]ਵਾਦੇ [40]ਆਵਣੁ ਜਾਣੁ ।।
ਬਿਨੁ ਗੁਰ ਕਰਮ[41] ਨ ਛੁਟਸੀ[42] ਕਹਿ ਸੁਣਿ ਆਖਿ [43]ਵਖਾਣੁ ।।੭ ।।

ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ।।
ਹਰਿ ਵਰੁ[44] ਨਾਰਿ [45]ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ।।
ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ।। ੮ ।। ੫ ।।

**ਸਮੁੱਚਾ ਭਾਵ :**

ਵਾਹਿਗੁਰੂ ਤੋਂ ਵਿਛੜਨਾ ਤੇ ਬੇਮੁਖ ਹੋਣ ਨਾਲ, ਮਨੁੱਖ ਦਾ ਹਾਲ ਅਤੇ ਅੰਤ ਵੀ ਭੈੜਾ ਹੁੰਦਾ ਹੈ। ਗੁਰ-ਉਪਦੇਸ਼ ਰਾਹੀਂ ਸਿਖੇ ਜਾਣ ਵਾਲੇ ਸ਼ੁਭ ਗੁਣਾਂ ਤੋਂ ਵਾਂਝੇ ਰਹਿਣ ਨਾਲ, ਆਤਮ-ਸੁਖ ਪ੍ਰਾਪਤ ਨਹੀਂ ਹੁੰਦਾ। ਸੁਖ ਅਤੇ ਸ਼ਾਂਤੀ ਪ੍ਰਭੂ ਦੀ ਪ੍ਰਸੰਨਤਾ ਤੇ ਕ੍ਰਿਪਾਲਤਾ ਦਾ ਪਾਤਰ ਬਣਿਆਂ ਹੀ ਪ੍ਰਾਪਤ ਹੋ ਸਕਦੀ ਹੈ। ਉਸ ਦੀ ਅਜਿਹੀ ਬਖ਼ਸ਼ਿਸ਼ ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਨੂੰ ਪਿਆਰਦਿਆਂ, ਸਤਿਸੰਗ ਕਰਦਿਆਂ ਅਤੇ ਉਸ ਵਿੱਚ ਹਰੀ-ਸਿਮਰਨ ਤੇ ਪ੍ਰਭੂ-ਉਸਤਤ ਗਾਉਂਦਿਆਂ ਹੀ ਹਾਸਲ ਹੁੰਦੀ ਹੈ।

**ਪਦ-ਅਰਥ :**

1. ਮਨ ਦੇ ਜੂਠਾ ਹੋਣ ਕਰਕੇ। 2. ਜੀਭ।
3. ਪਾਣੀ; ਹਿਰਦਾ। 4. ਹੇ (ਜੀਵ) ਇਸਤਰੀ।
5. ਕਾਹਦਾ, ਕਾਹਦੇ ਵਿੱਚ। 6. ਪਤੀ, ਪ੍ਰਮੇਸ਼ਰ।
7. ਆਨੰਦ-ਦਾਤਾ। 8. ਸੁਆਦ ਨਾਲ।
9. ਪਿਆਰ ਵਿੱਚ। 10. (ਜੀਵ) ਇਸਤਰੀ।

11. ਪ੍ਰਦੇਸਣ, ਪਿਰ-ਵਿਛੁੰਨੀ।

12. ਕੀਰਨੇ, ਹਾੜੇ ਪਾ-ਪਾ ਕੇ ਰੋਂਦੀ ਹੈ।

13. ਅਰਥਾਤ ਸਤਿਸੰਗੀਆਂ ਨਾਲ। 14. ਪਿਆਰ ਵਿੱਚ ਰੰਗੀ ਹੋਈ।

15. ਵੇਖਦੀ ਹੈ।

16. ਸ਼ਬਦ ਭਾਵ ਗੁਰ-ਉਪਦੇਸ਼ ਜਾਂ ਨਾਮ-ਸਿਮਰਨ ਦੁਆਰਾ।

17. ਗਾਂਵਦੀ ਹੈ। 18. ਇਸਤਰੀ।

19. ਕੰਮ। 20. ਪੇਕੇ ਘਰ, ਅਰਥਾਤ ਇਸ ਦੁਨੀਆਂ ਵਿੱਚ।

21. ਅਰਥਾਤ ਪਰਲੋਕ ਵਿੱਚ।

22. ਆਉਣ ਜਾਣ, ਭਾਵ ਜੰਮਣ-ਮਰਨ ਦਾ ਚੱਕਰ।

23. ਔਖਾ, ਦੁਖਦਾਈ।

24. ਛੱਡੀ ਗਈ, ਛੁੱਟੜ ਕੀਤੀ ਗਈ। 25. ਕਿਸ ਸੁਆਦ ਕਾਰਨ।

26. ਫ਼ਜ਼ੂਲ, ਬੇਮਤਲਬ। 27. ਝਗੜੇ-ਝਾਂਜੇ, ਬਹਿਸਾਂ।

28. ਆਸਰਾ। 29. ਛੁੱਟੜ ਹੋਈ ਹੈ।

30. ਪੜ੍ਹਦੇ ਹਨ। 31. ਹੋਰਨਾਂ ਨੂੰ।

32. ਮੱਤ, ਉਪਦੇਸ਼। 33. ਭਟਕਦਾ ਹੈ।

34. ਗੁਰ-ਉਪਦੇਸ਼ ਹਿਰਦੇ ਵਸਾਉਣਾ, ਅਕਾਲ ਪੁਰਖ ਦੀ ਸਿਫਤ-ਸਲਾਹ।

35. ਸਰੇਸ਼ਟ। 36. ਕਿਤਨੇ ਹੀ।

37. ਜੋਤਸ਼ੀ।38. ਝਗੜਿਆਂ-ਬਹਿਸਾਂ ਵਿੱਚ।

39. ਝਗੜਿਆਂ (ਦੇ ਸੁਣਾਉਣ) ਵਿੱਚ ਹੀ।

40. ਜੰਮਦੇ-ਮਰਦੇ ਰਹਿੰਦੇ ਹਨ।

41. ਗੁਰੂ ਦੀ ਮਿਹਰ ਬਿਨਾਂ।

42. ਖ਼ਲਾਸੀ ਨਹੀਂ ਹੁੰਦੀ।

43. ਵਖਿਆਨ, ਵਿਆਖਿਆ, ਉਪਦੇਸ਼।

44. ਜਿਸ ਦਾ ਪਤੀ ਪ੍ਰਮੇਸ਼ਰ ਹੈ।

45. ਸੁਭਾਇਮਾਨ।

# ੭੧. ਬਿਨੁ ਗੁਣ ਜਨਮੁ ਵਿਣਾਸੁ

[1]ਜਪੁ ਤਪੁ [2]ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ[3]॥
ਜੇਹਾ [4]ਰਾਧੇ ਤੇਹਾ [5]ਲੁਣੈ ਬਿਨੁ ਗੁਣ ਜਨਮੁ [6]ਵਿਣਾਸੁ॥੧॥

[7]ਮੁੰਧੇ ਗੁਣ ਦਾਸੀ ਸੁਖੁ ਹੋਇ॥
ਅਵਗਣ ਤਿਆਗਿ [8]ਸਮਾਈਐ [9]ਗੁਰਮਤਿ ਪੂਰਾ ਸੋਇ[10]॥੧॥ ਰਹਾਉ॥

[11]ਵਿਣੁ ਰਾਸੀ ਵਾਪਾਰੀਆ ਤਕੇ [12]ਕੁੰਡਾ ਚਾਰਿ॥
[13]ਮੂਲੁ ਨ [14]ਬੁਝੈ ਆਪਣਾ [15]ਵਸਤੁ ਰਹੀ [16]ਘਰ ਬਾਰਿ॥
ਵਿਣੁ [17]ਵਖਰ ਦੁਖੁ [18]ਅਗਲਾ ਕੂੜਿ ਮੁਠੀ [19]ਕੂੜਿਆਰਿ॥੨॥

[20]ਲਾਹਾ [21]ਅਹਿਨਿਸਿ [22]ਨਉਤਨਾ ਪਰਖੇ [23]ਰਤਨੁ ਵੀਚਾਰਿ॥
ਵਸਤੁ ਲਹੈ [24]ਘਰਿ ਆਪਣੈ ਚਲੈ ਕਾਰਜੁ ਸਾਰਿ[25]॥
ਵਣਜਾਰਿਆ ਸਿਉ ਵਣਜੁ ਕਰਿ [26]ਗੁਰਮੁਖਿ [27]ਬ੍ਰਹਮ [28]ਬੀਚਾਰਿ॥੩॥

ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ॥
ਮਿਲਿਆ ਹੋਇ ਨ ਵਿਛੁੜੈ ਜਿਸੁ [29]ਅੰਤਰਿ ਜੋਤਿ [30]ਅਪਾਰ॥
ਸਚੈ [31]ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ॥੪॥

ਜਿਨੀ [32]ਆਪੁ ਪਛਾਣਿਆ [33]ਘਰ ਮਹਿ [34]ਮਹਲੁ [35]ਸੁਥਾਇ॥
ਸਚੇ ਸੇਤੀ ਰਤਿਆ ਸਚੋ ਪਲੈ ਪਾਇ॥
[36]ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ॥੫॥

[37]ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ॥
[38]ਮਹਲੀ ਮਹਲਿ ਬੁਲਾਈਐ ਸੋ ਪਿਰੁ [39]ਰਾਵੇ [40]ਰੰਗਿ॥
ਸਚਿ ਸੁਹਾਗਣਿ ਸਾ ਭਲੀ [41]ਪਿਰਿ ਮੋਹੀ ਗੁਣ [42]ਸੰਗਿ॥੬॥

ਭੂਲੀ ਭੂਲੀ [43]ਥਲਿ ਚੜਾ ਥਲਿ ਚੜਿ [44]ਡੂਗਰਿ [45]ਜਾਉ॥
ਬਨ [46]ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ॥
[47]ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ[48]॥੭॥

ਪੂਛਹੁ ਜਾਇ [49]ਪਧਾਊਆ ਚਲੇ [50]ਚਾਕਰ ਹੋਇ॥
[51]ਰਾਜਨੁ ਜਾਣਹਿ ਆਪਣਾ [52]ਦਰਿ ਘਰਿ [53]ਠਾਕ ਨ ਹੋਇ॥
ਨਾਨਕ ਏਕੋ ਰਵਿ ਰਹਿਆ[54] ਦੂਜਾ [55]ਅਵਰੁ ਨ ਕੋਇ॥੮॥੬॥

**ਸਮੁੱਚਾ ਭਾਵ :**

ਮੁਕਤੀ ਨਾਮ-ਵਿਹੂਣੇ ਕਰਮਕਾਂਡੀ ਧਰਮ-ਕਰਮ ਕਰਨ ਨਾਲ ਪ੍ਰਾਪਤ ਨਹੀਂ ਹੋ ਸਕਦੀ। ਇਹ ਤਾਂ ਵਾਹਿਗੁਰੂ ਨਾਲ ਪ੍ਰੇਮ ਕਰਦਿਆਂ, ਉਸ ਦਾ ਨਾਮ ਜਪਦਿਆਂ, ਉਸ ਦੀ ਕੀਰਤੀ ਗਾਉਂਦਿਆਂ, ਮੰਦੇ ਗੁਣ ਤਿਆਗਦਿਆਂ ਅਤੇ ਸ਼ੁਭ ਗੁਣ ਧਾਰਦਿਆਂ ਹੀ ਹਾਸਲ ਹੋ ਸਕਦੀ ਹੈ। ਪ੍ਰਭੂ-ਭਗਤੀ ਤੇ ਹਰੀ-ਸਿਮਰਨ ਰਾਹੀਂ ਨਿਜ ਸਰੂਪ ਨੂੰ ਸਿਆਣਨ ਤੇ ਪਰਮਾਤਮ-ਸਰੂਪ ਨੂੰ ਅਨੁਭਵ ਨਾਲ ਸਰਬ-ਵਿਆਪਕ ਪ੍ਰਭੂ ਦੀ ਵਿਆਪਕਤਾ ਵਿੱਚ ਸਮਾਈ ਮਿਲ ਜਾਂਦੀ ਹੈ। ਸੋ, ਜੀਵਨ ਦੀ ਸਫਲਤਾ ਤੇ ਸੁਰਖ਼ਰੂਈ ਅਰਥਾਤ ਮੁਕਤੀ ਦੀ ਦਾਤ ਪ੍ਰੇਮਾ-ਭਗਤੀ ਦੇ ਸ਼ੁਭ ਗੁਣ ਧਾਰਨ ਤੇ ਕਮਾਉਣ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ।

**ਪਦ-ਅਰਥ :**

1. ਮੰਤਰ-ਪਾਠ।

2. ਇੰਦ੍ਰੈ-ਦਮਨ, ਇੰਦਰਿਆਂ ਨੂੰ ਕਾਬੂ ਵਿੱਚ ਰੱਖਣ ਦੀ ਕਿਰਿਆ।

3. ਉਸ ਦਾ ਕੀ (ਲਾਭ) ਹੈ? 4. ਬੀਜੇਗਾ।

5. ਵੱਢੇਗਾ। 6. ਵਿਅਰਥ ਹੈ।

7. ਹੇ ਜੀਵ-ਇਸਤਰੀ!

8. ਲੀਨ ਹੋਈਦਾ ਹੈ (ਪ੍ਰਭੂ ਚਰਨਾਂ ਵਿੱਚ)।

9. ਗੁਰੂ ਦੀ ਮੱਤ ਨਾਲ, ਗੁਰੂ ਦੀ ਸਿੱਖਿਆ 'ਤੇ ਤੁਰਿਆਂ।

10. ਉਹ ਪੂਰਾ ਪ੍ਰਭੂ। 11. ਪੂੰਜੀ-ਹੀਣ।

12. ਪਾਸੇ। 13. ਅਸਲ, ਭਾਵ ਮੂਲ-ਵਾਹਿਗੁਰੂ ਨੂੰ।

14. ਲਖਦਾ। 15. ਸੌਦਾ।

16. ਅੰਦਰੇ ਹੀ, ਉਸ ਦੇ ਦਿਲ ਵਿੱਚ ਹੀ।

17. ਸੌਦਾ। 18. ਬਹੁਤਾ।

19. ਨਾਸਵੰਤ ਪਦਾਰਥਾਂ ਦੀ ਗਾਹਕ ਜਾਂ ਵਪਾਰਨ (ਜੀਵ-ਇਸਤਰੀ)।

20. ਲਾਭ, ਨਫ਼ਾ। 21. ਦਿਨ-ਰਾਤ। 22. ਨਿੱਤ-ਨਵਾਂ।

23. ਨਾਮ ਰੂਪੀ ਰਤਨ (ਅਮੋਲਕ ਵਸਤੂ)।

24. ਆਪਣੇ ਘਰੋਂ, ਭਾਵ ਹਿਰਦੇ ਵਿਚੋਂ।

25. ਕੰਮ ਸੁਆਰ ਕੇ, ਸਿਰੇ ਚਾੜ੍ਹ ਕੇ।

26. ਗੁਰਮੁਖਾਂ ਨਾਲ; ਗੁਰੂ ਦੇ ਸਨਮੁਖ ਹੋ ਕੇ। 27. ਪਰਮਾਤਮਾ।
28. ਵਿਚਾਰ ਕਰ ਕੇ। 29. ਅੰਦਰ।
30. ਬੇਅੰਤ ਪ੍ਰਭੂ ਦੀ। 31. ਟਿਕਾਣਾ।
32. ਆਪਣੇ ਆਪ (ਅਸਲੇ) ਨੂੰ।
33. ਇਸ ਹਿਰਦੇ (ਜਾਂ ਸਰੀਰ) ਵਿੱਚ ਹੀ।
34. ਪ੍ਰਮਾਤਮਾ ਦਾ ਟਿਕਾਣਾ। 35. ਸੋਹਣੀ ਥਾਂ ਵਿੱਚ ਹੀ।
36. ਤਿੰਨ ਲੋਕਾਂ ਵਿੱਚ, ਤਿੰਨਾਂ ਭਵਨਾਂ ਵਾਲੇ ਸਾਰੇ ਜਗਤ ਵਿੱਚ।
37. ਇਸਤਰੀ। 38. ਉਹ ਇਸਤਰੀ (ਜੀਵ)।
39. ਮਾਣਦਾ ਹੈ, ਭੋਗਦਾ ਹੈ। 40. ਪਿਆਰ ਨਾਲ।
41. ਪਤੀ ਨੇ। 42. ਨਾਲ।
43. ਰੇਤ-ਥਲਾ, ਰੇਤਲਾ ਟਿੱਬਾ। 44. ਪਰਬਤ ਉਤੇ।
45. ਮੈਂ ਜਾਵਾਂ। 46. ਜੰਗਲ ਵਿਚ।
47. (ਪਰਮਾਤਮਾ ਦੇ) ਨਾਮ ਤੋਂ।
48. ਆਉਂਦੀ-ਜਾਂਦੀ, ਭਾਵ ਜੰਮਦੀ-ਮਰਦੀ ਰਹਾਂਗੀ।
49. ਰਾਹੀਆਂ, ਰੱਬ ਦੇ ਰਾਹ ਤੁਰਨ ਵਾਲੇ, ਭਾਵ ਸਾਧ ਸੰਤਾਂ ਤੋਂ।
50. ਦਾਸ, ਨੌਕਰ। 51. ਰਾਜਾ, ਭਾਵ ਪਰਮਾਤਮਾ।
52. (ਵਾਹਿਗੁਰੂ ਦੇ) ਦਰਵਾਜ਼ੇ ਤੇ। 53. ਰੋਕ, ਅਟਕਾਰਾ।
54. ਵਿਆਪਕ ਹੋ ਰਿਹਾ। 55. ਹੋਰ।



# ਅੰਤਿਕਾ

1. ਤੁਕ-ਸੂਚੀ
(ਸ਼ਬਦਾਂ ਦੀਆਂ ਪਹਿਲੀਆਂ ਤੁਕਾਂ ਦੀ)
2. ਪੁਸਤਕ-ਸੂਚੀ
(ਸਹਾਇਕ ਪੁਸਤਕਾਂ ਤੇ ਰਸਾਲਿਆਂ ਦੀ)

# ਤੁਕ-ਸੂਚੀ

## LINE-INDEX

(ਸ਼ਬਦਾਂ, ਪਉੜੀਆਂ ਆਦਿ ਦੀਆਂ ਪਹਿਲੀਆਂ ਤੁਕਾਂ)

# ੨

# ਪੁਸਤਕ-ਸੂਚੀ
# BIBLIOGRAPHY

**I. English :**


1. Ananda Acharya, Swami, **Snow Birds**, London-1919.
2. Archer, Prof. J.C. **The Sikhs in relation to Hindus**, Moslems, **Christians** and **Ahmadiyas**, Princeton-1946.
3. Banerjee, Indubhushan, **Evolution of Khalsa**, Calcutta-1936.
4. Bedi, G.S., The Psalm of Life, Amritsar-1950.
5. Chella Ram, Dada, **Japji by Guru Nanak**, New Delhi-1955.
6. Creagh, General, Sir `O Moore, **Indian Studies**, London-1920.
7. Cust, R.N., **Pictures of Indian Life**, London-1881.
8. Daljit Singh, Raja Sir, **Guru Nanak**, Lahore-1943.
9. Greenlees, Duncan, **The Gospel of the Guru Granth Sahib**, Madras (`--) 1952.
10. Gupta, Dr. H.R., **A Life-Sketch of Guru Nanak**, New Delhi-1969.
11. Harnam Singh, Justice, **The Japji**, New Delhi-1957.
12. James, Sir W. M., **The British in India**, London-1882.
13. Jiwan Singh, Bawa, **Japji Sahib**, Calcutta-1935.
14. Kartar Singh, Prof., **Life of Guru Nanak Dev**, Amritsar-1937.
15. Khazan Singh, **The History and Philosophy of Sikh Religion**, Vol. I, Lahore-1914.
16. Khushwant Singh, **History of the Sikhs**, Vol. I, Princeton-1963.
17. Macauliffe, M.A., **The Sikh Religion : Its Gurus, Sacred Writings and Authors**, Vol. I, Oxfor-1909.
18. Manmohan Singh, Advocate, **Sri Guru Granth Sahib** (English translation), in 8, Vol. Amritsar`--1962-69.
19. Mcleod, Dr. W. H., **Guru Nanak and Sikh Religion**, Oxford-1968.
20. Mehar Singh, **The Japji**, New Delhi-1952.
21. Mohammad Latif, Syad, **History of the Punjab**, Jhang-1889.
22. Narain Singh, Prof., **Guru Nanak Re-interpreted**, Amritsar-1965.
23. Payne, C. H., **A Short History of the Sikhs**, London-1915.

24. Platts, J. T., **A Dictionary of Urdu, Classical** Hindi and English, Oxford-1884.

25. Puran Singh, prof., **The Japji of Guru Nanak and Internationalism and the Sikhs,** Madras-1927,

26. Puran Singh, Prof., **The Spirit-Born People,** Peshawar-1929.

27. Puran Singh, **The Book of the Ten Masters,** London-1926.

28. Ranbir Singh, **The Sikh Way of Life,** New Delhi-1968.

29. Rizvi, Dr. S. A. A., **Indian Sufis and Guru Nanak,** paper, Canberra-1969.

30. Sewaram Singh, **The Divine Master,** Lahor-1930.

31. Seshadri, K. Prof., **Japji and Universal Mysticism,** paper, Madras-1969.

32. Shan, Dr. Harnam Singh, **Sayings of Guru Nanak,** Amritsar-1969.

33. Sohan Singh, **The Seekar's Path,** Delhi-1959.

34. Stroupe, Herbert, **Four Religions of Asia,** New York-1968.

35. Suddhasattwanada, Swami, **Thus Spoke Guru Nanak,** Madras-1963.

36. Teja Singh, Principal, **The Japji or Guru Nanak's Meditations,** Amritsar-1924.

37. Teja Singh, Principal, and Ganda Singh, Dr., **A Short History of the Sikhs,** Vol. I, Bombay-1950.

38. Trilochan Singh, Dr. and others, **Selections from the Sacred Writings of the Sikhs,** London-1960.

39. Trumpp, Dr. Ernest, **The Adi Granth or the Holy Scriptures of the Sikhs, translated from the original Gurmukhi with Introductory Essays,** London-1877.

40. Verma, Shri Sharad Chandra, **Guru Nanak and the Logos of Divine Manifestation,** Delhi-1969.



## ੨. ਪੰਜਾਬੀ :


41. ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਸੰਪਾਦਿਤ, **ਸ੍ਰੀ ਗੁਰੂ ਗ੍ਰੰਥ ਸਾਹਿਬ**, ਅੰਮ੍ਰਿਤਸਰ-1604; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਛਾਪ।

42. ਸਾਹਿਬ ਸਿੰਘ, ਪ੍ਰੋ., **ਗੁਰਬਾਣੀ ਵਿਆਕਰਣ**-ਅੰਮ੍ਰਿਤਸਰ-1939.

43. ਸਾਹਿਬ ਸਿੰਘ, ਪ੍ਰੋ., **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ**, ਦਸ ਜਿਲਦਾਂ ਵਿੱਚ, ਜਲੰਧਰ-੧੯੬੨-੬੪.

44. ਸਾਹਿਬ ਸਿੰਘ, ਪ੍ਰੋ., **ਜਪੁ ਜੀ ਸਾਹਿਬ ਸਟੀਕ**, ਸੱਤਵੀਂ ਛਾਪ, ਅੰਮ੍ਰਿਤਸਰ-1957।

45. ਸ਼ਾਨ, ਡਾ. ਹਰਨਾਮ ਸਿੰਘ, **ਅਮਰ ਬਾਣੀ**, ਸ਼ਿਮਲਾ-1951।

46. ਸ਼ਾਨ, ਡਾ. ਹਰਨਾਮ ਸਿੰਘ, **ਗੁਰੂ ਨਾਨਕ ਦਾ ਸ਼ਾਹਕਾਰ:ਜਪੁਜੀ**, ਚੰਡੀਗੜ੍ਹ-1975।

47. ਸ਼ਿਭੂ ਨਾਥ, ਬ੍ਰਾਹਮਣ, ਹੱਥੀਂ ਨਕਲ ਹੋਈ, **ਜਨਮਪੱਤ੍ਰੀ ਬਾਬੇ ਨਾਨਕ ਜੀ ਕੀ**, ਯੂਨੀਵਰਸਿਟੀ ਆਫ਼ ਪੰਜਾਬ, ਲਾਹੌਰ ਦੀ ਹੱਥ-ਲਿਖਤ ਨੰ: ੪੧੪੧, ਮਿਤੀ ਸੰਮਤ ੧੭੫੮ ਬਿ. (੧੭੦੧ ਈ.); ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਦੀ ਹੱਥ-ਲਿਖਤ, ਨੰ: ੪੬੫੧, ਮਿਤੀ ੧੭੬੬ ਈ.।

48. ਸ਼ੇਰ ਸਿੰਘ, ਗਿਆਨੀ, **ਨਿਤਨੇਮ ਸਟੀਕ**, ਅੱਠਵੀਂ ਐਡੀਸ਼ਨ, ਅੰਮ੍ਰਿਤਸਰ-1940।

49. ਸੰਤੋਖ ਸਿੰਘ, ਭਾਈ, **ਸ੍ਰੀ ਗੁਰੂ ਨਾਨਕ ਪ੍ਰਕਾਸ਼**, ਬੂੜੀਆ 1823।

50. ਸੰਤੋਖ ਸਿੰਘ, ਭਾਈ, **ਗੁਰੁ ਪ੍ਰਤਾਪ ਸੂਰਜ ਗ੍ਰੰਥ**, ਕੈਥਲ, 1843।

51. ਹਜ਼ਾਰਾ ਸਿੰਘ, ਗਿਆਨੀ ਤੇ ਵੀਰ ਸਿੰਘ, ਭਾਈ, **ਵਾਰਾਂ ਭਾਈ ਗੁਰਦਾਸ ਸਟੀਕ**, ਅੰਮ੍ਰਿਤਸਰ-੧੮੯੯; ਛੇਵੀਂ ਵਾਰ, ੧੯੫੧।

52. ਹਜ਼ਾਰਾ ਸਿੰਘ, ਗਿ. ਤੇ ਵੀਰ ਸਿੰਘ, ਭਾਈ, **ਸ੍ਰੀ ਗੁਰੂ ਗ੍ਰੰਥ ਕੋਸ਼**, ਤਿੰਨ ਜਿਲਦਾਂ ਵਿੱਚ, ਅੰਮ੍ਰਿਤਸਰ-੧੮੯੯; ਨਵੀਂ ਛਾਪ ੧੯੫੦ ਈ.।

53. ਹਰਿ ਜੀ, ਸੋਢੀ, **ਪੋਥੀ ਹਰਿ ਜੀ**, ਹੱਥ-ਲਿਖਤ, ਮਹਿਮਦਪੁਰ, ੧੭੦੭ ਬਿ: ਮੁਤਾਬਿਕਾ ੧੬੫੦ ਈ.।

54. ਕਰਤਾਰ ਸਿੰਘ, ਦਾਖਾ, ਪੰਡਿਤ, **ਸ੍ਰੀ ਜਪੁ ਨਿਸਾਣ**, ਪਟਿਆਲਾ-1951।

55. ਕਰਮ ਸਿੰਘ, ਹਿਸਟੋਰੀਅਨ, **ਕਤਿਕ ਕਿ ਵਿਸਾਖ**, ਅੰਮ੍ਰਿਤਸਰ-1972।

56. ਕਾਨ੍ਹ ਸਿੰਘ, ਭਾਈ, **ਗੁਰ ਸ਼ਬਦ ਰਤਨਾਕਰ ਮਹਾਨ ਕੋਸ਼**, ਪਟਿਆਲਾ-1930।

57. ਕਿਰਪਾਲ ਸਿੰਘ, ਗਿ. (ਮਹੰਤ), **ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ**, ਅੰਮ੍ਰਿਤਸਰ ੧੯੬੧।

58. ਕੇਸਰ ਸਿੰਘ ਛਿੱਬਰ, ਭਾਈ, **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ**, ਹੱਥ-ਲਿਖਤ, ਮਿਤੀ ੧੭੮੦।

59. ਕੌਰ ਸਿੰਘ, ਅਕਾਲੀ ਨਿਹੰਗ, **ਸ੍ਰੀ ਗੁਰੁ ਸ਼ਬਦ ਰਤਨ ਪ੍ਰਕਾਸ਼**, ਪਿਸ਼ਾਵਰ-1923।

60. ਗੁਲਾਬ ਸਿੰਘ, ਸੰਤ, **ਜਪੁ ਪ੍ਰਕਾਸ਼**, ਅੰਮ੍ਰਿਤਸਰ-1916।

61. ਗੋਪਾਲ ਸਿੰਘ, ਡਾ., **ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿੱਤਕ ਵਿਸ਼ੇਸ਼ਤਾ**, ਦਿੱਲੀ-੧੯੫੧।

62. ਸ੍ਰੀ ਗੁਰੂ ਗੋਬਿੰਦ ਸਿੰਘ, **ਸ੍ਰੀ ਦਸਮ ਗ੍ਰੰਥ ਸਾਹਿਬ 'ਬਚਿਤ੍ਰ ਨਾਟਕ'**, ਅਨੰਦਪੁਰ-੧੬੯੬ ਈ. (ਲ.ਪ.)। ਮੁਫ਼ੀਦ ਆਮ ਪ੍ਰੈਸ ਛਾਪ ਜਾਂ ਹੋਰ-੧੯੧੩।

63. ਚਰਨ ਸਿੰਘ, ਡਾ., **ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ**, ਅੰਮ੍ਰਿਤਸਰ-1904।

64. ਜੀ.ਬੀ. ਸਿੰਘ, **ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ**, ਲਾਹੌਰ-1944।

65. ਜੋਧ ਸਿੰਘ, ਡਾ. **ਭਾਈ ਜਪੁ ਜੀ ਸਟੀਕ**, ਦੂਜੀ ਵਾਰ, ਅੰਮ੍ਰਿਤਸਰ-1954।

66. ਜੋਧ ਸਿੰਘ, ਡਾ. ਭਾਈ, **ਗੁਰੂ ਨਾਨਕ ਦੀ ਸਿੱਖਿਆ**, ਦਿੱਲੀ-1966।

67. ਤਾਰਾ ਸਿੰਘ ਨਿਰੋਤਮ, ਪੰਡਿਤ, **ਗ੍ਰੰਥ ਗੁਰੂ ਗਿਰਾਰਥ ਕੋਸ਼**, ਪਟਿਆਲਾ-1895।

68. ਤਾਰਨ ਸਿੰਘ, ਡਾ., **ਗੁਰੂ ਨਾਨਕ; ਚਿੰਤਨ ਤੇ ਕਲਾ**, ਅੰਮ੍ਰਿਤਸਰ-1963।

69. ਤੇਜਾ ਸਿੰਘ, ਸ.ਬ. ਚੀਫ਼ ਜਸਟਿਸ, **ਜਪੁ-ਵਿਆਖਿਆ**, ਦਿੱਲੀ-1955।

70. ਤੇਜਾ ਸਿੰਘ, ਪ੍ਰਿੰਸੀਪਲ ਤੇ ਸਾਥੀ, **ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ**, ਲਾਹੌਰ-੧੯੩੨, ਚਾਰ ਪੋਥੀਆਂ ਵਿੱਚ, ਚੌਥੀ ਐਡੀਸ਼ਨ, ਅੰਮ੍ਰਿਤਸਰ-੧੯੬੪।

71. ਤੇਜਾ ਸਿੰਘ, ਪ੍ਰਿੰਸੀਪਲ, **ਜਪੁਜੀ ਸਟੀਕ**, ਤੀਜੀ ਵਾਰ, ਪਟਿਆਲਾ-1950।

72. ਦੇਵਾ ਸਿੰਘ, ਨਿਰਮਲੇ ਸੰਤ, **ਸੁਗਮ ਜਪੁ ਪ੍ਰਦੀਪ**, ਅੰਮ੍ਰਿਤਸਰ-ਸੰਮਤ ਨਾਨਕ-ਸ਼ਾਹੀ ੪੩੩ ਮੁਤਾਬਿਕ-੧੯੦੨ ਈ.।

73. ਨਾਰਾ ਗਿ. ਈਸ਼ਰ ਸਿੰਘ, **ਵਸਾਖ ਨਹੀਂ ਕੱਤਕ**, ਦਿੱਲੀ-1972।

74. ਪਦਮ, ਪਿਆਰਾ ਸਿੰਘ, **ਸੋਲਾਂ ਕਲਾਂ**, ਲੁਧਿਆਣਾ-1952।

75. ਬਖ਼ਸ਼ੀਸ਼ ਸਿੰਘ, ਭਾਈ, **ਜਪੁ ਸਾਹਿਬ ਕਾ ਟੀਕਾ**, ਹੱਥ-ਲਿਖਤ ਨੰ: ੪੪੪੫, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ-੧੮੫੯।

76. ਬਦਨ ਸਿੰਘ, ਗਿ. ਤੇ ਸੁਮੇਰ ਸਿੰਘ, **ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ**, ਚਾਰ ਜਿਲਦਾਂ ਵਿੱਚ, ਫ਼ਰੀਦਕੋਟ ੧੯੦੬; ਦੂਜੀ ਛਾਪ ੧੯੨੪।

77. ਬਾਲਾ, ਭਾਈ, **ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਬਾਲੇ ਵਾਲੀ**, ਗ. ਸਾ ਮੁਨਸ਼ੀ ਗੁਲਾਬ ਸਿੰਘ, ਐਂਡ ਸਨਜ਼ ਵਲੋਂ ਪ੍ਰਕਾਸ਼ਿਤ, ਲਾਹੌਰ, ਸੰਮਤ ਨਾਨਕਸ਼ਾਹੀ ੪੫੪ (੧੯੨੨)।

78. ਬਿਸ਼ਨ ਸਿੰਘ, ਗਿ., **ਟੀਕਾ ਗੁਰੂ ਗ੍ਰੰਥ ਸਾਹਿਬ**, ਕਈ ਜਿਲਦਾਂ ਵਿੱਚ, ਅੰਮ੍ਰਿਤਸਰ ੧੯੨੯-੩੬।

79. ਮਿਹਰਬਾਨ, ਸੋਢੀ, **ਜਨਮਸਾਖੀ ਗੁਰੂ ਨਾਨਕ ਦੇਵ ਜੀ ਕੀ**, ਸੱਚਖੰਡ ਪੋਥੀ, ੧੬੨੦ ਈ. ਤੋਂ ਪਹਿਲਾਂ ਰਚਿਤ, ਖ਼ਾਲਸਾ ਕਾਲਜ, ਅੰਮ੍ਰਿਤਸਰ ਵਾਲੀ ਹੱਥ-ਲਿਖਤ।

80. ਮੋਹਨ ਸਿੰਘ, ਡਾ., **ਪੰਜਾਬੀ ਭਾਸ਼ਾ ਵਿਗਿਆਨ ਅਤੇ ਗੁਰਮਤ ਗਿਆਨ**, ਅੰਮ੍ਰਿਤਸਰ-੧੯੫੨।

81. ਰਾਮ ਦਿੱਤਾ, ਭਗਤ, **ਜਪੁਜੀ ਸਾਹਿਬ ਸਟੀਕ**, ਅੰਮ੍ਰਿਤਸਰ ਸੰਮਤ-2000 ਬਿ.।

82. ਵੀਰ ਸਿੰਘ, ਡਾ. ਭਾਈ, **ਸ੍ਰੀ ਪ੍ਰਤਾਪ ਸੂਰਜ ਗ੍ਰੰਥਾਵਲੀ**, ਸੰਪਾਦਿਤ, ਅੰਮ੍ਰਿਤਸਰ- ੧੯੩੪; ਕਈ ਜਿਲਦਾਂ ਵਿੱਚ, ਤੀਜੀ ਵਾਰ, ਅੰਮ੍ਰਿਤਸਰ ੧੯੫੪।

83. ਵੀਰ ਸਿੰਘ, ਡਾ: ਭਾਈ, **ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ**, ਡਾ. ਬਲਬੀਰ ਸਿੰਘ ਵਲੋਂ ਸੰਪਾਦਿਤ, ਸੱਤ ਪੋਥੀਆਂ ਵਿੱਚ, ਅੰਮ੍ਰਿਤਸਰ ੧੯੫੮-੧੯੬੨।

84. ਵੀਰ ਸਿੰਘ, ਡਾ., ਭਾਈ, **ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ**, ਸੰਪਾਦਿਤ, ਅੰਮ੍ਰਿਤਸਰ-੧੯੨੬।

***